All the English translation of Baba Sheikh Farid verses used in the book is by **Gurmit Singh Tiwana** and the same have been taken from his book **Mystic Sufi Saint Baba Sheikh Farid,** with thanks

SIKHBOOKCLUB.COM

## ਇਸੇ ਕਲਮ ਤੋਂ—

1. ਅੱਜ ਆਖਾਂ ਵਾਰਿਸ ਸ਼ਾਹ ਨੂੰ ਬਨਾਮ ਖਾੜ੍ਹੀ ਯੁੱਧ (2003)
2. ਕ੍ਰਾਂਤੀਕਾਰੀ ਸੰਤ ਨਾਮਦੇਵ ਜੀ (2007)
3. ਕ੍ਰਾਂਤੀਕਾਰੀ ਗੁਰੂ ਰਵਿਦਾਸ ਜੀ (2009)
4. ਮਹਾਨ ਕ੍ਰਾਂਤੀਕਾਰੀ ਕਬੀਰ ਜੀ ਭਾਗ ਪਹਿਲਾ (2012)
5. ਫਰੀਦ ਦਰਪਣ
6. ਮਹਾਨ ਕ੍ਰਾਂਤੀਕਾਰੀ ਕਬੀਰ ਜੀ ਭਾਗ ਦੂਜਾ (ਪ੍ਰੈੱਸ ਵਿਚ)

International Publishers
of Indian and Foreign Languages



**Representation Offices :**
• 596 Street, Madera, California-93638
• 8 Automatic Rd, Unit 2C, Brampton L6S 3N5, Canada

*Biography/Punjabi Classic Literature/Analysis/Criticism*

ISBN : 978-93-5068-150-3
Price : 400/-

# FARID DARPAN

*by*

**KUNDAN LAL BADHAN**
Vill. & P.O. Manak Dheri
Distt. Hoshiarpur, Pb. (India)
Now
Kundan Lal Badhan
H. No. 100, Ward No. 1, Adampur Doaba
Distt. Jalandhar, Pb. (India)
Ph. : 91-0181-2752244, Mob. : 91-98787-33153

2012
Lokgeet Parkashan
S.C.O. 26-27, Sector 34 A, Chandigarh-160022
Ph.0172-5077427, 5077428
Punjabi Bhawan Ludhiana,
98154-71219
Type Setting & Design PCIS
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
Mob: 98154-71219

©, *2012*
*Produced and bound in India*

*All rights reserved*

*This book is sold subject to the condition that it shall not, by way of trade or otherwise, be lent, resold, hired out, or otherwise circulated without the publisher's prior written consent in any form of binding or cover other than that in which it is published and without a similar condition including this condition being imposed on the subsequent purchaser and without limiting the rights under copyright reserved above, no part of this publication may be reproduced, stored in or introduced into a retrieval system, or transmitted in any form or by any means(electronic, mechanical, photocopying, recording or otherwise), without the prior written permission of both the copyright owner and the above-mentioned publisher of this book.*

SIKHBOOKCLUB.COM

# ਸਮਰਪਤ

ਕਿਸੇ ਅਦਿਖ ਜੋਤ ਨੂੰ
ਜਿਹੜੀ
ਬ੍ਰਿਧ ਅਵਸਥਾ ਵਿਚ ਵੀ
ਮੈਨੂੰ ਲਿਖਣ ਲਈ ਵਾਰ ਵਾਰ
ਪ੍ਰੇਰਿਤ ਕਰ ਰਹੀ ਹੈ ਅਤੇ
ਅਥਾਹ ਲੇਖਨ ਸ਼ਕਤੀ ਪ੍ਰਦਾਨ
ਕਰ ਰਹੀ ਹੈ।

SIKHBOOKCLUB.COM

ਫਰੀਦ ਜੀ ਦੀ ਬਾਣੀ ਲਿਖਣ ਵਿਚ ਜੇਕਰ ਕਿਸੇ ਅੱਖਰ ਦਾ ਵਾਧਾ ਘਾਟਾ ਹੋ ਗਿਆ ਹੋਵੇ ਤਾਂ ਮੈਂ ਸਮੁੱਚੇ ਪਾਠਕਾਂ ਪਾਸੋਂ ਉਸ ਭੁੱਲ-ਚੁਕ ਲਈ ਮਾਫ਼ੀ ਦਾ ਜਾਚਕ ਹਾਂ।

*-ਕੁੰਦਨ ਲਾਲ ਬੱਧਣ*

# ਤਤਕਰਾ

## ਪਹਿਲਾ ਭਾਗ



## ਦੂਜਾ ਭਾਗ



## ਤੀਜਾ ਭਾਗ



## ਚੌਥਾ ਭਾਗ



## ਭਾਗ ਪੰਜਵਾਂ



SIKHBOOKCLUB.COM

# ਕੁੰਦਨ ਲਾਲ ਬੱਧਣ ਦਾ ਫਰੀਦ ਚਿੰਤਨ

ਕੁੰਦਨ ਲਾਲ ਬੱਧਣ ਨੇ ਆਪਣੇ ਆਪ ਨੂੰ ਬੁੱਧਿਸਟ ਲਿਖਿਆ ਹੈ। ਆਮ ਪਾਠਕ ਦਾ ਉਸ ਨੂੰ ਬੁੱਧ ਧਰਮ ਦਾ ਪੈਰੋਕਾਰ (ਬੋਧੀ) ਸਮਝਣਾ ਸੰਭਵ ਹੈ। ਉਸ ਦੀਆਂ ਲਿਖਤਾਂ ਵਿਚੋਂ ਬੋਧੀ ਜਾਂ ਬੁੱਧ ਧਰਮ ਦੀ ਰੰਗਤ ਤਾਂ ਜਰੂਰ ਝਲਕਦੀ ਹੈ ਪ੍ਰੰਤੂ ਉਸ ਉੱਤੇ ਧਰਮ ਦੀ ਕਟੜ੍ਹਤਾ ਦਾ ਠੱਪਾ ਨਹੀਂ ਲਾਉਂਦੀ। ਬੱਧਣ ਜੀ ਦੀ ਪਹਿਲੀ ਪੁਸਤਕ "ਅੱਜ ਆਖਾਂ ਵਾਰਿਸ ਸ਼ਾਹ ਨੂੰ ਬਨਾਮ ਖਾੜੀ ਯੁੱਧ" ਉਸ ਨੂੰ ਪੰਜਾਬੀਪੁਣੇ ਦੇ ਰੰਗ ਵਿਚ ਗੁੰਨ੍ਹੇ ਗੁਲਾਬ ਵਜੋਂ ਪੇਸ਼ ਕਰਦੀ ਹੈ ਅਤੇ ਅਨੋਖਾ ਹੀ ਮਹਿਕ ਖਲੇਰ ਰਹੀ ਹੈ।

ਇਸ ਤੋਂ ਉਪਰੰਤ ਬੱਧਣ ਜੀ ਦੇ ਤਿੰਨ ਹੋਰ ਰਚਿਤ ਗ੍ਰੰਥ "ਕ੍ਰਾਂਤੀਕਾਰੀ ਸੰਤ ਨਾਮਦੇਵ ਜੀ" ਅਤੇ "ਕ੍ਰਾਂਤੀਕਾਰੀ ਗੁਰੂ ਰਵਿਦਾਸ ਜੀ" ਅਤੇ "ਮਹਾਨ ਕ੍ਰਾਂਤੀਕਾਰੀ ਕਬੀਰ ਜੀ" ਉਸ ਨੂੰ ਭਾਰਤੀ ਫ਼ਲਸਫੇ ਦੇ ਅਲੰਬਰਦਾਰ, ਹਿੰਦੂ ਇਤਿਹਾਸ ਅਤੇ ਮਿਥਿਹਾਸ ਦੇ ਪਾਰਖੂ, ਗੁਰਮਤ ਅਤੇ ਗੁਰਬਾਣੀ ਦੇ ਸਨੇਹੀ, ਸਿੱਖ ਇਤਿਹਾਸ ਦੇ ਗਿਆਤਾ ਅਤੇ ਦਲਿਤਾਂ ਦੇ ਦਰਦਮੰਦ ਵਜੋਂ ਪੇਸ਼ ਕਰਦੇ ਹਨ।

ਬੱਧਣ ਜੀ ਦਾ ਬਾਬਾ ਫਰੀਦ ਉੱਪਰ ਰਚਿਤ ਇਹ ਗ੍ਰੰਥ ਪੜ੍ਹਿਆਂ ਪ੍ਰਤੱਖ ਤੌਰ ਤੇ ਇਹ ਤੱਥ ਵੀ ਸਾਹਮਣੇ ਆਉਂਦਾ ਹੈ ਕਿ ਹੋ ਸਕਦਾ ਹੈ ਕਿ ਬੱਧਣ ਜੀ ਕੋਈ ਇਸਲਾਮ ਮਜ਼ਹਬ ਦਾ ਪਾਰਖੂ ਅਤੇ ਅਨੁਯਾਈ ਹੋਵੇਗਾ ਪ੍ਰੰਤੂ ਹੈ ਨਹੀਂ। ਇਹ ਗ੍ਰੰਥ ਵਿਚ ਬੱਧਣ ਜੀ ਨੇ ਇਸਲਾਮ, ਸ਼ਰੀਅਤ ਅਤੇ ਦੀਨੀ ਵਿਧੀ ਵਿਧਾਨ ਤੇ ਡੂੰਘੀ ਝਾਤ ਪਾਈ ਹੈ। ਉਸ ਨੇ ਬਾਬਾ ਫਰੀਦ ਦੇ ਦੂਸਰੇ ਧਰਮਾਂ, ਮਜ਼੍ਹਬਾਂ ਖਾਸ ਕਰਕੇ ਹਿੰਦੂ ਧਰਮ ਵਿਚੋਂ ਧਰਮ-ਪਰਿਵਰਤਤ ਕਰਾਉਣ ਦੇ ਯਤਨਾਂ ਦੀਆਂ ਨਵੀਆਂ ਪਰਤਾਂ ਖੋਲ੍ਹੀਆਂ ਹਨ। ਬਾਬਾ ਫਰੀਦ ਜੀ ਦੇ ਧੁਰ ਅੰਦਰ ਇਸਲਾਮੀ ਸ਼ਰੀਅਤ ਦੀ ਜਕੜਬੰਦੀ ਤੇ ਝਾਤ ਪਵਾਉਂਦਾ ਇਹ ਗ੍ਰੰਥ ਖੋਜਾਰਥੀਆਂ ਨੂੰ ਸਾਹਿਤਕ ਪਿੜ ਵਿਚ ਨਵੀਆਂ ਪੈੜਾਂ ਪਾਉਣ ਲਈ ਹੌਸਲਾ ਵੀ ਦੇਵੇਗਾ ਅਤੇ ਨਵੀਂ ਸੇਧ ਵੀ।

ਇੱਥੇ ਇਹ ਲਿਖਣਾ ਵੀ ਯੋਗ ਹੋਵੇਗਾ ਕਿ ਕੁੰਦਨ ਲਾਲ ਬੱਧਣ ਜੀ ਨਾ ਤਾਂ ਹਿੰਦੂ ਹੈ ਅਤੇ ਨਾ ਹੀ ਮੁਸਲਮਾਨ ਅਤੇ ਨਾ ਹੀ ਸਿੱਖ। ਉਹ ਤਾਂ ਆਕਾਸ਼ ਵਿਚ ਉਡਦਾ ਇਕ ਅਜਿਹਾ ਉਕ੍ਰਾਬ ਹੈ ਜੋ ਸਮਾਜਕ ਵਰਗਣਾ ਤੋਂ ਬੇ-ਪ੍ਰਵਾਹ, ਸਮੁੱਚੀ ਮਾਨਵਤਾ ਨੂੰ ਆਪਣੀ ਉਡਾਣ ਦੀ ਹਮਸਫ਼ਰ ਬਨਾਉਣ ਦੀ ਲੋਚ ਰੱਖਦਾ ਹੈ। ਇਸ ਲਈ ਉਸ ਦੇ ਯਤਨਾਂ ਦਾ ਸਵਾਗਤ ਕਰਨਾ ਬਣਦਾ ਹੈ॥

**ਰੂਪ ਲਾਲ ਰੂਪ**

ਜ਼ਿਲਾ ਸਿੱਖਿਆ ਅਫ਼ਸਰ (ਸੈ: ਸਿ:)
ਕਪੂਰਥਲਾ

11-1-2012
ਭੋਲਾ (ਜਲੰਧਰ)





SIKHBOOKCLUB.COM

# ਦੋ ਸ਼ਬਦ

ਬਾਬਾ ਫਰੀਦ ਜੀ ਜਾਂ ਸ਼ੇਖ ਫਰੀਦ ਜੀ ਨੂੰ ਕਈ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ। ਇਹ ਨਾਂਵ 101 (ਇਕ ਸੌ ਇਕ) ਮੰਨੇ ਜਾਂਦੇ ਹਨ ਪ੍ਰੰਤੂ ਸਿੱਖਾਂ ਦੇ ਪਵਿੱਤਰ ਗ੍ਰੰਥ ਗੁਰੂ ਗ੍ਰੰਥ ਸਾਹਿਬ ਵਿਚ "ਸ਼ੇਖ ਫਰੀਦ ਜੀ" ਨਾਮ ਹੀ ਆਇਆ ਹੈ। ਫਰੀਦ ਜੀ ਜੋ ਪੰਜਾਬੀ ਸਾਹਿਤ ਦਾ ਪਿਤਾਮਾ ਮੰਨਿਆ ਜਾਂਦਾ ਹੈ, ਬਹੁਤ ਹੀ ਵਿਦਵਾਨ ਸੀ ਜਿਸ ਨੇ ਭਾਰਤ ਵਿਚ ਤਾਂ ਕੀ, ਵਿਦੇਸ਼ਾਂ ਵਿਚ ਵੀ ਜਾ ਕੇ ਵਿੱਦਿਆ ਪ੍ਰਾਪਤ ਕੀਤੀ ਅਤੇ ਆਪਣੇ ਦੀਨ ਦੇ ਪ੍ਰਤੀ ਸਮਰਪਿਤ ਹੁੰਦੇ ਹੋਏ ਇਸਲਾਮ ਮਜ਼੍ਹਬ ਦੇ ਬਹੁਤ ਹੀ ਪ੍ਰਚਾਰਕ ਅਤੇ ਸੂਫ਼ੀ ਪਰਮ ਪੁਰਖ ਹੋਏ ਹਨ। ਫਰੀਦ ਜੀ ਬਾਰੇ ਗ੍ਰੰਥ ਲਿਖਣ ਦੀ ਤਾਂਘ ਮੇਰੇ ਦਿਲ ਵਿਚ ਕਾਲਜ ਦੇ ਦਿਨਾਂ ਤੋਂ ਹੀ ਸੀ ਅਤੇ ਇਸ ਕਾਰਜ ਲਈ ਮਾਇਆ ਅਤੇ ਲੋੜੀਂਦੇ ਗ੍ਰੰਥਾਂ ਦੀ ਬਹੁਤ ਹੀ ਜ਼ਰੂਰਤ ਸੀ ਜਿਸ ਨੂੰ ਮੈਂ ਹੌਲੀ ਹੌਲੀ ਪੂਰਾ ਕਰਦਾ ਰਿਹਾ ਅਤੇ ਕਿਤਾਬਾਂ ਅਤੇ ਦੁਰਲਭ ਗ੍ਰੰਥ ਪੜ੍ਹ ਕੇ ਨੋਟ ਤਿਆਰ ਕਰਦਾ ਰਿਹਾ। ਇਸ ਕਾਰਜ ਉੱਤੇ ਮੇਰਾ ਕੋਈ ਦੋ ਦਹਾਕੇ ਦਾ ਸਮਾਂ ਬਤੀਤ ਹੋਇਆ।

ਫਰੀਦ ਜੀ ਬਾਰੇ ਅਨੇਕਾਂ ਹੀ ਵਿਦਵਾਨਾਂ ਨੇ ਅੰਗਰੇਜ਼ੀ, ਅਰਬੀ, ਫਾਰਸੀ, ਉਰਦੂ, ਹਿੰਦੀ ਅਤੇ ਪੰਜਾਬੀ ਵਿਚ ਮੂਲ ਰੂਪ ਵਿਚ ਜਾਂ ਅਨੁਵਾਦ ਰੂਪ ਵਿਚ ਬੇਅੰਤ ਗ੍ਰੰਥ ਲਿਖੇ। ਮੈਂ ਕਈ ਗ੍ਰੰਥ ਮੂਲ ਰੂਪ ਵਿਚ ਪੜ੍ਹੇ ਅਤੇ ਕਈ ਗ੍ਰੰਥਾਂ ਵਿਚੋਂ ਟਿੱਪਣੀਆਂ ਅਤੇ ਹਵਾਲੇ ਮਿਲੇ ਜਿਨ੍ਹਾਂ ਨੂੰ ਮੈਂ ਨੋਟ ਬਣਾ ਕੇ ਸੰਭਾਲੀ ਰੱਖਿਆ ਹੋਇਆ ਸੀ ਅਤੇ ਹੁਣ ਮੈਂ ਉਨ੍ਹਾਂ ਨੂੰ ਕੇਵਲ ਤਰਤੀਬਵਾਰ ਕਰਕੇ ਲਿਖਿਆ ਹੈ। ਇਹ ਗ੍ਰੰਥ ਲਿਖਣ ਤੋਂ ਪਹਿਲਾਂ ਮੇਰੇ ਚਾਰ ਗ੍ਰੰਥ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਚੁੱਕੇ ਹਨ। ਫਰੀਦ ਜੀ ਬਾਰੇ ਇਸ ਗ੍ਰੰਥ ਦਾ ਨਾਮਕਰਨ "ਫਰੀਦ ਦਰਪਣ" ਰੱਖਣਾ ਜ਼ਿਆਦਾ ਮਨ ਨੂੰ ਭਾਇਆ।

ਇਹ ਗ੍ਰੰਥ ਲਿਖਣ ਦੀ ਪ੍ਰੇਰਨਾ ਮੈਨੂੰ ਮੇਰੀ ਮਾਤਾ ਜੀ ਤੋਂ ਹੀ ਪ੍ਰਾਪਤ ਹੋਈ ਹੈ ਜਿਹੜੀ ਕਿ ਮੈਨੂੰ ਆਪਣੀ ਗੋਦ 'ਚ ਲੈ ਕੇ ਪੁਰਾਣੇ ਇਤਿਹਾਸਕ ਅਤੇ ਮਿਥਿਹਾਸਕ ਪ੍ਰਸੰਗ ਸੁਣਾਇਆ ਕਰਦੀ ਸੀ ਜਿਸ ਵਿਚ ਫਰੀਦ ਜੀ ਦੀ ਕਥਾ ਵੀ ਹੁੰਦੀ ਸੀ।

ਪੰਜਾਬ ਨੂੰ ਬਾਬਾ ਫਰੀਦ ਜੀ ਦੀ ਵਿਚਾਰਧਾਰਾ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਉਹ ਇਕ ਅਜਿਹੇ ਮਹਾਂਪੁਰਸ਼ ਸਨ ਜਿਨ੍ਹਾਂ ਨੇ ਨੈਤਿਕਤਾ (Ethics) ਦੀ ਨੀਂਹ ਰੱਖੀ। ਨੈਤਿਕਤਾ, ਸਦਾਚਾਰ, ਚੱਜ ਅਚਾਰ ਐਥਿਕਸ (Ethics) ਦਾ ਭਾਵ ਮਨੁੱਖੀ ਚਲਣ, ਚੰਗੇ ਆਚਰਣ ਜਾਂ ਨੇਕ ਆਦਤਾਂ ਵਿਚ ਲਿਆ ਜਾਂਦਾ ਹੈ। ਐਥਿਕਸ, ਯੂਨਾਨੀ (Ethikos, Ethics) ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਰਿਵਾਜ ਅਤੇ ਚਲਨ ਦੇ ਹਨ। ਮੈਕੈਨਜੀ ਇਸ ਦੀ ਪਰਿਭਾਸ਼ਾ "ਚਲਣ ਦੀ ਚੰਗਿਆਈ ਜਾਂ ਅੱਛਾਈ ਦਾ ਅਧਿਐਨ" ਦੱਸਦਾ ਹੈ। ਇਹ ਚਲਣ ਜਾਂ ਆਚਾਰ ਦਾ ਇਕ ਅਜਿਹਾ ਆਮ ਸਿਧਾਂਤ ਹੈ ਜਿਹੜਾ ਮਨੁੱਖਾਂ ਦੇ





SIKHBOOKCLUB.COM

ਕੰਮਾਂ-ਕਾਜਾਂ ਨੂੰ ਸਹੀ ਜਾਂ ਗਲਤ ਅਥਵਾ ਚੰਗੇ ਜਾਂ ਮੰਦੇ ਦੇ ਪ੍ਰਸੰਗ ਵਿਚ ਵਿਚਰਦਾ ਹੈ। ਇਸ ਦਾ ਸੰਬੰਧ ਰਿਵਾਜ ਤੇ ਸਮਾਜਕ ਰਹੁ-ਰੀਤੀਆਂ ਨਾਲ ਹੈ। ਇਸੇ ਨੂੰ ਹੀ ਸਦਾਚਾਰਕ ਦਰਸ਼ਨ (Moral Philosophy) ਦੇ ਅਰਥਾਂ ਵਿਚ ਵੀ ਲਿਆ ਜਾਂਦਾ ਹੈ। ਸਦਾਚਾਰ (Moral) ਲਾਤੀਨੀ ਸ਼ਬਦ ਦਾ ਅੰਗਰੇਜ਼ੀ ਰੂਪ ਹੈ ਜਿਸ ਦੇ ਅਰਥ ਵੀ ਆਦਤ ਤੇ ਰਿਵਾਜ ਦੇ ਹਨ। ਭਾਵ ਜਿਸਦਾ ਸੰਬੰਧ ਚੰਗੇ ਨਾਲ ਹੋਵੇ। ਅੱਛੇ ਆਚਰਣ (Right conduct) ਤੋਂ ਮੁਰਾਦ ਕਿਸੇ ਨੇਮ ਜਾਂ ਸਿਧਾਂਤ ਅਨੁਸਾਰ ਹੋਣ ਦੇ ਹਨ ਅਤੇ ਸਿਧਾਤਾਂ ਦਾ ਸੰਕੇਤ ਪ੍ਰਾਪਤ ਕੀਤੇ ਨਤੀਜਿਆਂ ਵਲ ਹੁੰਦਾ ਹੈ ਅਤੇ ਇਸ ਦੇ ਨਤੀਜੇ ਹਮੇਸ਼ਾਂ ਚੰਗੇ ਹੋਣੇ ਚਾਹੀਦੇ ਹਨ।

ਚੰਗਿਆਈ ਦਾ ਭਾਵ ਕਿਸੇ ਪ੍ਰਾਪਤੀ ਲਈ ਚੰਗੇ ਸਾਧਨ ਤੋਂ ਨਹੀਂ ਸਗੋਂ ਇਹ ਉਹ ਹੈ ਜਿਹੜੀ ਆਪਣੇ ਆਪ ਵਿਚ ਚੰਗੀ ਹੋਵੇ ਕਿਉਂ ਜੋ Summun Bonum ਜਾਂ Supreme good ਦਾ ਅਰਥ ਵੀ Supreme end, at which we aim ਹੈ। ਇਸ ਲਈ ਚੰਗਿਆਈ ਕਿਸੇ ਚੰਗੇ ਪ੍ਰਯੋਜਨ ਜਾਂ ਆਦਰਸ਼ ਲਈ ਲਾਭਦਾਇਕ ਹੋਵੇ ਅਤੇ ਕਿਸੇ ਨਿਯਮ ਅਨੁਸਾਰ ਹੋਵੇ। ਇਸ ਲਈ ਸਦਾਚਾਰ ਕਿਸੇ ਵਿਸ਼ੇਸ ਪ੍ਰਕਾਰ ਦੇ ਚਲਣ ਨਾਲ ਦਾ ਓਨਾ ਸੰਬੰਧਤ ਨਹੀਂ ਹੁੰਦਾ ਜਿੰਨਾ ਉਸ ਦੇ ਚੰਗੇ ਪ੍ਰਯੋਜਨ ਨਾਲ ਅਤੇ ਪ੍ਰਯੋਜਨ ਹਮੇਸ਼ਾਂ ਉੱਚਤਮ ਚੰਗਿਆਈ ਦਾ ਹੋਣਾ ਚਾਹੀਦਾ ਹੈ। ਇਹ ਠੀਕ ਤੇ ਸਹੀ ਕਿਸਮ ਦੇ ਚਲਣ ਦਾ ਅਧਿਐਨ ਕਰਦਾ ਹੈ। Ethics (ਨੈਤਿਕਤਾ) ਸੋਚਣ ਤੇ ਨਿਸ਼ਚਾ ਕਰਨ ਨੂੰ ਅੱਖੋਂ ਓਹਲੇ ਨਹੀਂ ਕਰ ਸਕਦੀ। ਮਨੁੱਖੀ ਚਲਣ ਦਾ ਸੰਕੇਤ ਹਮੇਸ਼ਾਂ ਸਮਾਜਕ ਹੁੰਦਾ ਹੈ। ਸਾਡੇ ਬਹੁਤ ਸਾਰੇ ਅਮਲ ਆਪਣੀ ਸਦਾਚਾਰਕ ਮਹੱਤਤਾ, ਸਾਡੇ ਪਰਸਪਰ ਮਨੁੱਖੀ ਸੰਬੰਧਾਂ ਤੋਂ ਹੀ ਪ੍ਰਾਪਤ ਹੁੰਦੇ ਹਨ।

ਬਾਬਾ ਫਰੀਦ ਜੀ ਦਾ ਸਦਾਚਾਰਕ (ਨੈਤਿਕਤਾ) ਦਾ ਸੰਕਲਪ ਸਰਬ ਵਿਆਪੀ ਤੇ ਸਰਬ-ਕਾਲੀ ਹੈ। ਫਰੀਦ ਜੀ ਦੇ ਇਸ ਸੰਕਲਪ ਤੋਂ ਹੀ ਇਸ ਗ੍ਰੰਥ ਦੀ ਰਚਨਾ ਹੋਈ ਹੈ। ਫਰੀਦ ਜੀ ਦੀ ਦਾਰਸ਼ਨਿਕਤਾ ਮਾਨਵਵਾਦ ਦਾ ਸੁਮੇਲ ਹੈ। ਉਸ ਨੇ ਨੈਤਿਕ ਤੇ ਅਧਿਆਤਮਕ ਧਾਰਾਵਾਂ ਨੂੰ ਮਨੁੱਖਤਾ ਅਤੇ ਪ੍ਰਭੂ ਦੇ ਪ੍ਰੇਮ ਉੱਤੇ ਕੇਂਦ੍ਰਿਤ ਕਰ ਦਿੱਤਾ ਸੀ। ਫਰੀਦ ਜੀ ਨੇ ਭਾਰਤੀ ਦਾਰਸ਼ਨਿਕ ਪਰੰਪਰਾ ਦੇ "ਕਰਮ ਤੇ ਧਰਮ" ਦੇ ਸੰਕਲਪਾਂ ਨੂੰ ਵੀ ਆਪਣੇ ਨੈਤਿਕ ਵਿਚਾਰਾਂ ਵਿਚ ਥਾਂ ਦਿੱਤੀ ਸੀ।

ਫਰੀਦ ਬਾਨੀ ਵਿਚ ਅਧਿਆਤਮਿਕ ਅਤੇ ਨੈਤਿਕ ਦੋ ਪ੍ਰਮੁੱਖ ਧਾਰਾਵਾਂ ਹਨ। ਦੋਹਾਂ ਵਿਚ ਫਰੀਦ ਜੀ ਦਾ ਡੂੰਘਾ ਮਨੁੱਖੀ-ਸਨੇਹ ਤੇ ਮਾਨਵੀ-ਦਰਦ ਭਾਵਾਂ-ਭਿੱਜੀ ਸ਼ੈਲੀ ਵਿਚ ਵਿਅਕਤ ਹੋਇਆ। ਪੰਜਾਬੀ ਵਿਚ ਰਚੇ ਸਲੋਕਾਂ ਅਤੇ ਸ਼ਬਦਾਂ ਤੋਂ ਬਿਨਾਂ ਫਾਰਸੀ ਵਿਚ ਵੀ ਫਰੀਦ ਜੀ ਦੀ ਜੋ ਰਚਨਾ ਪ੍ਰਾਪਤ ਹੈ ਉਸ ਵਿਚੋਂ ਅਮੀਰ ਖੁਰਦ ਦੇ ਹਵਾਲੇ ਨਾਲ ਡਾ. ਨਿਜ਼ਾਮੀ ਨੇ ਕੁਝ ਟੂਕਾਂ ਦਿੱਤੀਆਂ ਹਨ, ਜਿਨ੍ਹਾਂ ਵਿਚ ਬਾਬਾ ਫਰੀਦ ਨਿਰੋਲ ਨੈਤਿਕ ਚਿੰਤਨ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ। ਅਧਿਆਤਮਕ ਪ੍ਰਾਪਤੀ ਦੀ ਜੋ ਪ੍ਰੇਰਨਾ ਉਸ ਦੇ ਉਪਦੇਸ਼ਾਂ 'ਚੋਂ ਮਿਲਦੀ ਹੈ ਉਸ ਦਾ ਮਨੋਰਥ ਵੀ ਮਨੁੱਖ ਨੂੰ ਸਦਾਚਾਰਕ ਬਲ ਦੇਣਾ ਜਾਪਦਾ ਹੈ। ਇਹ ਹੈ ਫਰੀਦ ਜੀ ਨਾਲ ਸੰਬੰਧਤ ਕੁਝ ਦਰਸ਼ਨ ਤੇ ਸਿਧਾਂਤ ਜਿਨ੍ਹਾਂ ਦੇ ਕਾਰਣ ਫਰੀਦ ਜੀ ਉੱਤੇ ਇਕ ਅਨੋਖਾ ਗ੍ਰੰਥ "ਫਰੀਦ ਦਰਪਣ" ਰਚਿਆ ਗਿਆ ਹੈ। ਫਰੀਦ ਜੀ ਉੱਤੇ ਅਨੇਕਾਂ ਵਿਦਵਾਨਾਂ ਨੇ ਬੇਅੰਤ ਗ੍ਰੰਥ ਲਿਖੇ ਪ੍ਰੰਤੂ ਇਹ ਗ੍ਰੰਥ ਵੀ ਸਾਹਿਤਕ





www.sikhbookclub.com

ਸਮੁੰਦਰ ਵਿਚ ਆਪਣੀ ਵੱਖਰੀ ਲਹਿਰ ਨਾਲ ਵੱਖਰੀ ਪਹਿਚਾਣ ਬਨਾਉਣ ਵਿਚ ਸਹਾਈ ਹੋਵੇਗਾ।

ਮੈਂ ਆਪਣੇ ਸਹਿਯੋਗੀ ਮਿੱਤਰਾਂ, ਦੋਸਤਾਂ, ਦੁਸ਼ਮਣਾਂ ਅਤੇ ਦੋਖੀਆਂ ਦਾ ਤਹਿ ਦਿਲੋਂ ਬਹੁਤ ਹੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਹੌਂਸਲਾ ਅਫ਼ਜ਼ਾਈ, ਉਤਸ਼ਾਹਿਤ ਅਤੇ ਨਿਰਉਤਸ਼ਾਹਿਤ ਕੀਤਾ ਤੇ ਦੂਸਰੇ ਪਾਸੇ ਏਕਾਂਤ (Solitude) ਵਾਤਾਵਰਣ ਪ੍ਰਦਾਨ ਕਰਕੇ ਇਸ ਗ੍ਰੰਥ ਦੀ ਰਚਨਾ ਵਿਚ ਅਦੁੱਤੀ ਸਹਿਯੋਗ ਦਿੱਤਾ।

ਸਾਰੇ ਸਹਿਯੋਗੀ ਦੋਸਤਾਂ, ਮਿੱਤਰਾਂ, ਦੁਸ਼ਮਣਾਂ ਅਤੇ ਦੋਖੀਆਂ ਦਾ ਸ਼ੁਭਚਿੰਤਕ ਅਤੇ ਹਮਾਇਤੀ।

**ਮਿਤੀ - 03.03.2012** **ਕੁੰਦਨ ਲਾਲ ਬੱਧਣ**

SIKHBOOKCLUB.COM

# ਨਾਥ ਬਾਣੀ
## ਫਰੀਦ ਆਗਮਨ ਤੋਂ ਪੂਰਬ

ਗੋਰਖ ਬਾਣੀ ਜਾਂ ਸਿੱਧ ਬਾਣੀ, ਸੰਤ ਬਾਣੀ ਦਾ ਆਰੰਭਕ ਕਾਲ ਬਾਣੀ ਕਹੀ ਜਾ ਸਕਦੀ ਹੈ। ਪੰਜਾਬ ਵਿਚ ਨਾਥ-ਪੰਥ ਸਾਹਿਤ ਤੋਂ ਲੈ ਕੇ ਫਰੀਦ ਜੀ ਤੱਕ ਦਾ ਸਾਹਿਤ ਮਾਰਗ ਕੰਡਿਆਲੀ ਦੀ ਬਾੜੀ ਵਾਲਾ ਹੈ ਜਿਸ ਦੀ ਪਗਡੰਡੀ, ਜੰਗਲਾਂ ਬੇਲਿਆਂ ਵਿਚ ਗੁੰਮ ਹੁੰਦੀ ਰਹੀ ਹੈ। ਪ੍ਰੰਤੂ ਫਿਰ ਵੀ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਫਰੀਦ ਜੀ ਦੀ ਠੇਠ ਲਹਿੰਦੀ ਬੋਲੀ ਦੇ ਪ੍ਰਭਾਵ ਹੇਠ ਰਲਦੀ ਮਿਲਦੀ ਬੋਲੀ ਟਕਸਾਲੀ ਦੇ ਨੇੜੇ ਪੁੱਜਦੀ ਅਤੇ ਇਸਲਾਮੀ ਸ਼ਬਦਾਵਲੀ ਨੂੰ ਸਹਿਜ ਸੁਭਾ ਵਰਤਦੀ ਇਸ ਗੱਲ ਵੱਲ ਜ਼ਰੂਰ ਇਸ਼ਾਰੇ ਕਰਦੀ ਹੈ ਕਿ ਇਹ ਬੋਲੀ ਅਨੇਕਾਂ ਹੀ ਕਲਾਕਾਰ ਉਸਤਾਦਾਂ ਹੱਥੋਂ ਲੰਘੀ ਹੋਵੇਗੀ, ਨਹੀਂ ਤਾਂ ਇਸ ਵਿਚੋਂ ਇਕ ਚਿਲਕਵੇਂ, ਮਾਂਜੇ ਸਵਾਰੇ ਪਿੱਤਲ ਦੇ ਭਾਂਡੇ ਦੀ ਲਿਸ਼ਕ ਵਾਲਾ ਝਾਉਲਾ ਕਿਵੇਂ ਪੈ ਸਕਦਾ ਹੈ? ਇਥੇ ਇਹ ਗੱਲ ਨਿਰਸੰਦੇਹ ਕਹੀ ਜਾ ਸਕਦੀ ਹੈ ਕਿ ਉਸ ਰੂਪ ਵਿਚ ਜਾਂ ਉਸ ਦੇ ਮਿਲਦੇ ਜੁਲਦੇ ਰੂਪ ਵਿਚ ਪੰਜਾਬੀ ਫਰੀਦ ਜੀ ਤੋਂ ਘੱਟੋ-ਘੱਟ ਤਿੰਨ ਸਦੀਆਂ ਪਹਿਲਾਂ ਜਰੂਰ ਲੋਕਾਂ ਦੇ ਮੂੰਹ ਚੜ੍ਹ ਗਈ ਹੋਵੇਗੀ। ਫਰੀਦ ਜੀ ਦਾ ਇਸ ਨੂੰ ਆਪਣੇ ਸਲੋਕਾਂ ਅਤੇ ਸ਼ਬਦਾਂ ਦਾ ਮਾਧਿਅਮ ਬਣਾਉਣਾ ਦਰਸਾਉਂਦਾ ਹੈ ਕਿ ਲੋਕਾਂ ਵਿਚ ਇਹ ਚੰਗੀ ਤਰ੍ਹਾਂ ਸਮਝੀ ਤੇ ਸਤਿਕਾਰੀ ਜਾਂਦੀ ਸੀ ਭਾਵੇਂ ਇਸ ਵਿਚ ਅਤਿ ਉੱਚ ਦਰਜੇ ਦੀਆਂ ਸਾਹਿਤਕ ਅਤੇ ਧਾਰਮਕ ਰਚਨਾਵਾਂ ਫਰੀਦ ਜੀ ਦੇ ਸਮੇਂ ਜਾਂ ਉਸ ਤੋਂ ਪਹਿਲਾਂ ਬਹੁਤ ਗਿਣਤੀ ਵਿਚ ਨਹੀਂ ਮਿਲਦੀਆਂ।

ਨਾਥ ਪੰਥੀਆਂ ਅਤੇ ਸਿੱਧਾਂ ਜੋਗੀਆਂ ਨੇ ਅੱਠਵੀਂ ਸਦੀ ਤੋਂ ਬਾਰ੍ਹਵੀਂ ਸਦੀ ਈਸਵੀ ਦੇ ਦਰਮਿਆਨ ਆਪਣੇ ਸਿਧਾਂਤਾਂ ਦਾ ਬਹੁਤ ਪ੍ਰਚਾਰ ਕੀਤਾ। ਉਨ੍ਹਾਂ ਸਮਿਆਂ ਦੀ ਯਾਦ ਦੀ ਅੱਜ ਵੀ "ਗੋਰਖ ਹੱਟੀ", "ਟਿੱਲਾ ਬਾਲ ਨਾਥ", "ਹਾਜੀ ਰਤਨ" (ਬਠਿੰਡਾ) ਤੇ "ਧੂਣੀ ਰੰਗੀ ਨਾਥ' (ਅਬੋਹਰ) ਅਤੇ "ਪੂਰਨ ਭਗਤ ਦਾ ਖੂਹ" (ਸਿਆਲਕੋਟ) ਇਨ੍ਹਾਂ ਦੀ ਸਾਖੀ ਭਰਦੇ ਹਨ। ਚਰਪਟ ਨਾਥ ਚੰਬੇ ਦੇ ਰਾਜੇ ਦਾ ਗੁਰੂ ਹੋਣ ਕਾਰਣ ਉਸ ਇਲਾਕੇ ਵਿਚ ਆਪਣੇ ਪ੍ਰਚਾਰ ਦੇ ਅਨੇਕਾਂ ਪਗ ਚਿੰਨ੍ਹ ਛੱਡ ਗਿਆ। ਗੋਰਖ, ਸਿੱਧ, ਨਾਥ ਸਮੁੱਚੇ ਭਾਰਤ ਉੱਤੇ ਛਾਏ ਹੋਏ ਸਨ ਇਸ ਲਈ ਉਨ੍ਹਾਂ ਦੀ ਬਾਣੀ ਵਿਚ ਗੁਜਰਾਤੀ ਭਾਸ਼ਾ ਦਾ "ਨੀ", ਮਰਾਠੀ ਦੀ "ਚੀ" ਅਤੇ ਰਾਜਸਥਾਨ ਦੀ "ਬਾ" (ਬੋਲਿਬਾ, ਧਰਿਬਾ) ਅਜਿਹੇ ਸ਼ਬਦ ਸ਼ਾਮਲ ਹਨ।

ਨਾਥ ਪੰਥੀਆਂ ਨੇ ਹੀ ਸ਼ਲੋਕਾਂ ਦੀ ਰਚਨਾ ਕਰਨ ਦੀ ਪਰੰਪਰਾ ਚਲਾਈ ਜਿਹੜੀ ਪਿੱਛੋਂ ਸੰਤ ਬਾਣੀ ਦਾ ਵਾਹਨ ਤੇ ਪੰਜਾਬੀ ਕਾਵਿ ਦਾ ਨਿਖਰਵਾਂ ਰੂਪ ਬਣ ਗਈ। ਨਾਥ


SIKHBOOKCLUB.COM

ਪੰਥੀਆਂ ਦੀ ਭਾਸ਼ਾ ਵਿਚ ਅਰਬੀ ਅਤੇ ਫਾਰਸੀ ਦੇ ਸ਼ਬਦ ਵੀ ਆ ਰਲੇ ਸਨ ਜਿਵੇਂ ਕਿ ਗੋਰਖ ਬਾਣੀ ਵਿਚ ਚਾਕਰ, ਜ਼ਿਦ, ਖ਼ਬਰ, ਮਹਿਲ, ਗਲਤਾਨੀ, ਖ਼ਰ ਅਤੇ ਦੁਨੀਆ ਆਦਿ ਆਦਿ।

ਨਾਥ ਪੰਥੀਆਂ ਦੀ ਬੋਲੀ ਤੇ ਬਾਣੀ ਨੇ ਫਰੀਦ ਜੀ ਨੂੰ ਬਾਣੀ ਰਚਨਾ ਦਾ ਰਾਹ ਵਿਖਾਇਆ ਤੇ ਫਰੀਦ ਜੀ ਦੀ ਬਾਣੀ ਨੇ ਪੰਜਾਬੀ ਸਾਹਿਤ ਨਿਰਮਾਣ ਦੀਆਂ ਲੀਹਾਂ ਡੂੰਘੀਆਂ ਕੀਤੀਆਂ। ਫਰੀਦ ਬਾਣੀ ਅਤੇ ਨਾਥ ਬਾਣੀ ਦੀ ਸ਼ਬਦਾਵਲੀ ਅਤੇ ਸ਼ੈਲੀ ਵਿਚ ਵੀ ਕੋਈ ਬਹੁਤਾ ਅੰਤਰ ਨਹੀਂ ਸੀ ਜਿਵੇਂ—

(ੳ) ਡਾਲ ਨਹੀਂ ਫੂਲ ਜਾ ਤੇ ਬਿਰਛ ਨਾ ਬੇਲ।
ਸਿਖ ਨਾ ਸਾਖਾਂ ਜਾ ਕੇ ਗੁਰੂ ਨਹੀਂ ਚੇਲ।

(ਅ) ਉਪਜੇ ਨਾ ਬਿਨਸੇ ਆਵੇ ਨਾ ਜਾਇ।
ਜਗ ਮਿਰਤ ਤਿਸੇ ਬਾਪ ਨ ਮਾਇ।

ਨਾਥ ਪੰਥੀਆਂ ਨੇ ਗੁਰਬਾਣੀ ਦੀ ਸ਼ਬਦਾਵਲੀ ਤਾਂ ਬਹੁਤ ਹੀ ਪਹਿਲੋਂ ਆਰੰਭ ਕਰ ਰੱਖੀ ਹੋਈ ਸੀ। ਗੁਰਬਾਣੀ ਵਾਲੇ ਸ਼ਬਦ ਨਾਥ ਪੰਥੀਆਂ ਦੀ ਬਾਣੀ ਵਿਚ ਵੀ ਬਹੁਤ ਕਰਕੇ ਮਿਲਦੇ ਹਨ ਜਿਵੇਂ—

ਗੁਰ ਪ੍ਰਸਾਦਿ ਪ੍ਰੇਮ ਲੈ ਪਰਦਾ
ਕੁਲ ਕੁਟੰਬ ਚੁਣ ਖਾਇਆ।

ਨਾਥ ਪੰਥੀਆਂ ਦੀ ਬਾਣੀ ਵਿਚ ਗੁਰਬਾਣੀ ਵਾਲੇ ਸ਼ਬਦ ਬਹੁਤ ਮਿਲਦੇ ਹਨ ਜਿਵੇਂ— ਨਿਰਭੌ, ਛੀਜਾ, ਮਨਮੁਖ, ਗੁਰਮੁਖਾਂ, ਬਿਖਿਆਂ ਆਦਿ ਆਦਿ। ਨਾਥ ਪੰਥੀ ਭਾਸ਼ਾ ਵਿਚ ਪੰਜਾਬੀ ਦੀ ਠੇਠਤਾ ਦਾ ਰੰਗ ਆਪ ਮੁਹਾਰਾ ਨਜ਼ਰ ਆਉਂਦਾ ਹੈ ਜਿਵੇਂ— ਝੋਲ, ਮਝੌਲੀ, ਮੜ੍ਹੀ, ਮਸਾਣ, ਨਿਗੋੜਾ, ਬਣਜ, ਬਿਉਪਾਰ, ਰੰਗ, ਰਸ, ਭੋਗ, ਬਿਖਿਆ, ਖਿੰਥਾਂ, ਉਦਾਸੀ, ਬਹੁਰ, ਮੁਕਤਿ, ਚਾਰੋ ਵਰਨ, ਤੰਬੋਲੀ, ਅਚਰਜ, ਕਨਕ, ਕਾਮਨੀ, ਕੰਦ ਅਤੇ ਆਹਾਰ।

ਨਾਥਾਂ ਤੋਂ ਇਲਾਵਾ ਪੰਜਾਬ ਵਿਚ ਸਿਧ ਵੀ ਬਹੁਤ ਪ੍ਰਭਾਵਸ਼ਾਲੀ ਹੋਏ ਹਨ ਜਿਨ੍ਹਾਂ ਵਿਚੋਂ ਹੇਠ ਲਿਖੇ ਪ੍ਰਸਿੱਧੀ ਪ੍ਰਾਪਤ ਹੋਏ ਹਨ, ਜਿਵੇਂ—

(ੳ) ਲੂਹਿਪਾ 773 ਈ.
(ਅ) ਵਿਰੂਪਾ 843 ਈ.

ਇਨ੍ਹਾਂ ਸਿੱਧਾਂ ਨੇ ਪੰਜਾਬੀ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ। ਉਹ ਪੰਜਾਬੀ ਵੰਨਗੀ ਦੇ ਤੌਰ 'ਤੇ ਹੇਠ ਦਿੱਤੀ ਜਾਂਦੀ ਹੈ—

"ਲੋਈ ਭਣੇ ਗੁਰੂ ਪੁਛਿਆ ਜਾਨ।"

ਇਸ ਤੋਂ ਇਲਾਵਾ ਵਿਰੂਪਾ ਵੀ ਆਪਣੀ ਸਿੱਧ-ਬਾਣੀ ਵਿਚ ਬਹੁਤ ਹੀ ਠੇਠ ਪੰਜਾਬੀ ਦੀ ਵਰਤੋਂ ਕਰਦਾ ਸੀ ਜਿਵੇਂ:- ਵੇਖਿਆ, ਕੁਇਆ, ਮਾਰਿਆ ਆਦਿ ਆਦਿ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਬੋਧੀ ਸਿਧ ਬਹੁਤ ਥੋੜ੍ਹੀ ਹੱਦ ਤੱਕ ਅਪਭ੍ਰੰਸ਼ ਦੇ ਪੜਾਅ ਨੂੰ ਟੱਪ ਨਹੀਂ ਸਕੇ। ਇਨ੍ਹਾਂ ਦੀਆਂ ਰਚਨਾਵਾਂ ਵਿਚ ਪ੍ਰਕ੍ਰਿਤ ਦੀ ਲਾਗ ਵੀ ਸੀ।



SIKHBOOKCLUB.COM

ਪਰ ਉਹ ਤਤਕਾਲੀਨ ਅਪਭ੍ਰੰਸ਼ ਵਿਚ ਰਚਨਾ ਕਰਦੇ ਸਨ। ਉਨ੍ਹਾਂ ਦਾ ਸਮਾਂ ਅੱਠਵੀਂ ਜਾਂ ਨੌਵੀਂ ਸਦੀ ਮਿੱਥਿਆ ਗਿਆ ਹੈ। ਮਾਹਾ ਜਾਂ ਮਾਧਾ ਪ੍ਰਿਕ੍ਰਿਤ ਦਾ ਪ੍ਰਧਾਨ ਛੰਦ ਸੀ। ਅਪਭ੍ਰੰਸ਼ ਦੀ ਕਾਢ ਦੋਹਾ ਹੈ ਅਤੇ ਦੋਹੇ ਨੂੰ ਬਹੁਤ ਕਰਕੇ ਲਿਖਣ ਦਾ ਰਿਵਾਜ ਵੀ ਸਿਧ ਕਵੀਆਂ ਨੇ ਦਿੱਤਾ।

ਨਾਥ ਪੰਥੀ ਜੋਗੀ ਕਵੀਆਂ ਨੇ ਵੀ ਪਦਾਂ ਤੇ ਸ਼ਲੋਕਾਂ ਵਿਚ ਪੱਛਮੀ ਅਪਭ੍ਰੰਸ਼ ਦੀ ਰੱਜ ਕੇ ਵਰਤੋਂ ਕੀਤੀ। ਇਨ੍ਹਾਂ ਦੀ ਬਾਣੀ ਵਿਚ ਨਵੀਆਂ ਬੋਲੀਆਂ ਖਾਸ ਕਰਕੇ ਪੁਰਾਣੀ ਪੰਜਾਬੀ ਦੀ ਲਾਗ ਹੈ, ਪਰ ਨਾਥ ਜੋਗੀ ਸੰਪ੍ਰਦਾ ਦੇ ਸ਼ਬਦਕਾਰਾਂ ਦੀ ਬੋਲੀ ਵਰਤਮਾਨ ਪੰਜਾਬੀ ਦੇ ਆਦਿ ਸਰੂਪ ਵਿਚ ਢਲਣ ਤੋਂ ਪਹਿਲਾਂ ਦੀ ਹੈ। ਗੋਰਖਨਾਥ ਦੇ ਕਾਲ ਨੂੰ ਪੂਰਨ ਭਰੋਸੇ ਨਾਲ ਨਿਰਧਾਰਤ ਨਹੀਂ ਕੀਤਾ ਜਾ ਸਕਿਆ। ਹਿੰਦੀ ਦੇ ਪ੍ਰਸਿੱਧ ਵਿਦਵਾਨ ਰਾਹੁਲ ਸੰਕਤਰਾਈਨ ਗੋਰਖਨਾਥ ਦਾ ਸਮਾਂ 845 ਈ. ਦੇ ਨਜ਼ਦੀਕ ਮੰਨਦਾ ਹੈ ਅਰਥਾਤ ਉਹ ਨੌਵੀਂ ਸਦੀ ਦੇ ਪਿਛਲੇ ਅੱਧ ਅਤੇ ਦੱਸਵੀਂ ਸਦੀ ਦੇ ਪਹਿਲੇ ਅੱਧ ਵਿਚ ਹੋਇਆ ਮੰਨਦਾ ਹੈ। ਸ਼ੁੱਕਲ ਅਚਾਰਜ, ਗੋਰਖਨਾਥ ਨੂੰ ਤੇਰ੍ਹਵੀਂ ਸਦੀ ਵਿਚ ਹੋਇਆ ਮੰਨਦਾ ਹੈ। ਬਹੁਤ ਸਾਰੇ ਵਿਦਵਾਨ ਗੋਰਖਨਾਥ ਨੂੰ ਗਿਆਰਵੀਂ ਸਦੀ ਦੇ ਮੰਨਣ ਦੇ ਹੱਕ ਵਿਚ ਹਨ। ਚਰਪਟ ਦਾ ਕਾਲ 14ਵੀਂ ਸਦੀ ਦਾ ਮੰਨਿਆ ਗਿਆ ਹੈ। ਇਹ ਠੀਕ ਹੈ ਕਿ ਗੋਪੀਚੰਦ, ਚਰਪਟਨਾਥ, ਚੌਰੰਗੀਨਾਥ (ਪੂਰਨ ਭਗਤ) ਆਦਿ ਦੂਜੇ ਨਾਥ ਪੰਥੀ ਗੋਰਖਨਾਥ ਦੇ ਪਿੱਛੋਂ ਹੀ ਹੋਏ। ਇਸ ਤਰ੍ਹਾਂ ਇਨ੍ਹਾਂ ਦਾ ਸਮਾਂ ਭਾਵੇਂ ਕਾਫੀ ਅਗੇਤਰਾ ਠਹਿਰਦਾ ਹੈ ਪ੍ਰੰਤੂ ਇਨ੍ਹਾਂ ਦੀਆਂ ਜੀਵਨੀਆਂ ਹਨੇਰੇ ਵਿਚ ਹਨ। ਨਿਸ਼ਚੇ ਨਾਲ ਇਹ ਕਹਿਣਾ ਕਾਫੀ ਮੁਸ਼ਕਲ ਹੈ ਕਿ ਕੌਣ ਕਦੋਂ ਹੋਇਆ। ਡਾ. ਮੋਹਣ ਸਿੰਘ ਅਨੁਸਾਰ ਬਾਬੇ ਫਰੀਦ ਦਾ ਕਈ ਜੋਗੀਆਂ ਨਾਥਾਂ ਨਾਲ ਮੇਲ ਹੋਇਆ ਅਤੇ ਉਹਨਾਂ ਤੋਂ ਪਹਿਲਾਂ ਕੁਝ ਮਸ਼ਹੂਰ ਸੂਫ਼ੀ ਫ਼ਕੀਰਾਂ ਨਾਲ ਵੀ। ਪ੍ਰੰਤੂ ਇਨ੍ਹਾਂ ਵਿਚੋਂ ਕੌਣ ਪ੍ਰਸਿੱਧ ਨਾਥ ਕਵੀਆਂ ਵਿਚੋਂ ਸੀ ਅਜਿਹਾ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਨਾਥ ਬਾਣੀ ਵਿਚ ਬਹੁਤ ਕੁਝ ਅਪਭ੍ਰੰਸ਼ ਹੈ, ਬਹੁਤ ਕੁਝ ਵਿਗੜਿਆ ਅਤੇ ਬਦਲਿਆ ਹੋਇਆ ਰੂਪ ਹੈ ਪ੍ਰੰਤੂ ਫਿਰ ਵੀ ਕਿਧਰੇ ਕਿਧਰੇ ਇਨ੍ਹਾਂ ਦੀਆਂ ਰਚਨਾਵਾਂ ਪੁਰਾਣੀ ਪੰਜਾਬੀ ਦੇ ਬਹੁਤੇ ਹੀ ਨੇੜੇ ਪਹੁੰਚਦੀਆਂ ਜਾਪਦੀਆਂ ਹਨ ਜਿਵੇਂ:—

ਅਬੂਝ ਬੂਝ ਲੈ ਹੋ ਪੰਡਿਤਾ ਅਨੋਥ ਕਥ ਲੈ ਕਹਾਣੀ।
ਸੀਸੀ ਨਵਾਰਤ ਸੁਤ ਗੁਰੂ ਮਿਲਿਆ ਜਗਤ ਰੈਣ ਵਿਹਾਣੀ।

ਗੋਰਖ ਨਾਥ ਦੇ ਨਾਂ ਵਾਲੀਆਂ ਅੱਜ ਕਲ 80 ਰਚਨਾਵਾਂ ਵਿਚੋਂ ਡਾ. ਬੜਥਵਾਲ ਨੇ ਕੇਵਲ 14 ਨੂੰ ਪੁਰਾਣੀਆਂ ਮੰਨਿਆ ਹੈ ਪ੍ਰੰਤੂ ਇਹ ਰਚਨਾਵਾਂ ਕਿੰਨੀਆਂ ਕੁ ਪੁਰਾਣੀਆਂ ਹਨ ਇਸ ਬਾਰੇ ਪੱਕੀ ਤਰ੍ਹਾਂ ਕੁਝ ਨਹੀਂ ਕਿਹਾ ਜਾ ਸਕਦਾ। ਇਸ ਬੇਭਰੋਸਗੀ ਸਦਕਾ ਅਸੀਂ ਨਾਥ ਪੰਥੀ ਰਚਨਾਵਾਂ ਨੂੰ ਮੂਲ ਰੂਪ ਵਿਚ ਅਪਭ੍ਰੰਸ਼ ਰਚਨਾਵਾਂ ਹੀ ਮੰਨਦੇ ਹਾਂ ਅਤੇ ਇਨ੍ਹਾਂ ਵਿਚ ਕਿਤੇ ਕਿਧਰੇ ਅਪਭ੍ਰੰਸ਼ ਦੀਆਂ ਉਤਰਾਧਿਕਾਰੀ ਨਵੀਆਂ ਬੋਲੀਆਂ ਜਾਂ ਪੰਜਾਬੀ ਦੀ ਪਾਹ ਦੇਖਦੇ ਹਾਂ, ਉਸ ਨੂੰ ਪਿੱਛੋਂ ਵਾਪਰੀ ਤਬਦੀਲੀ ਮੰਨਣ ਤੇ ਮਜ਼ਬੂਰ ਹਾਂ।

ਇੱਥੇ ਇਹ ਸਪੱਸ਼ਟ ਕਰਨਾ ਬਹੁਤ ਹੀ ਜ਼ਰੂਰੀ ਹੋ ਗਿਆ ਹੈ ਕਿ ਬੁੱਧ ਧਰਮ ਸੰਬੰਧੀ ਦੋਹੇ ਤੇ ਪਦੇ ਵੀ ਅਪਭ੍ਰੰਸ਼ 'ਚ ਰਚੇ ਗਏ ਮਿਲਦੇ ਹਨ। ਡਾ. ਸਹੀਦੁਲਾਂ ਅਤੇ ਡਾ. ਬਾਗਰੀ

ਨੇ ਹਰ ਪਰਸਾਦ ਸ਼ਾਸਤਰੀ ਦੁਆਰਾ ਇਕੱਤਰ ਕੀਤੇ ਗਏ ਕਾਨਪਾ ਸਿਧ ਅਤੇ ਸਹਰਪਾ ਸਿਧ ਦੇ ਦੋਹਿਆਂ ਨੂੰ ਆਪਣੀ ਵਿਚਾਰਧਾਰਾ ਦੇ ਅਧਾਰ ਬਣਾਇਆ ਹੈ, ਜਿਵੇਂ—

(ੳ) ਜਿਸ ਲੋਣ ਵਿਲਿੱਜਇ ਪਾਣਿਏਹਿ ਤਿਮ ਘਰਨੀ ਲਇ ਚਿੱਤ
ਸਮਰਸ ਜਾਈ ਤਵਖਣੇ ਜਇ ਪੁਣੁ ਤੇ ਸਮਚਿਤ॥ (ਕਾਨਪਾ ਸਿਧ)

(ਅ) ਧੀਰੰ ਧੀਰੰ ਚੰਦਰਮਣਿ ਜਿਮ ਉਜੋਅ ਕਰੇਇ
ਪਰਮ ਮਹਾਂਸੁਖ ਇਕ ਖਣ ਦੂਰ ਅਸੇਸ ਕਰੇਇ॥ (ਸਹਰਪਾ ਸਿਧ)

(ੲ) ਘਟਿ ਹੀ ਭੀਤਰ ਅੱਠਸਠ ਤੀਰਥ ਇਸ ਘਟਿ ਮਾਹੀ
ਕਹਾ ਰਮੇ ਰੇ ਭਾਈ। (ਗੋਰਖ ਨਾਥ)

ਪਹਿਲੇ ਦੋਹੇ ਨੂੰ ਪੰਜਾਬੀ ਰੂਪ ਦੇਣ ਲਈ ਏਨੀ ਕੁ ਤਬਦੀਲੀ ਕਰਨੀ ਕਾਫ਼ੀ ਹੋਵੇਗੀ—

(ੳ) ਜਿਉ ਲੂਣ ਵਲਿੱਜ ਪਾਣੀਏ ਤਿਉ ਘਰਨੀ ਲਾ ਚਿੱਤ।
ਸਮਰਸ ਜਾਏ ਤਵੱਖਣੇ ਜੇ ਪੁਣ ਤੇ ਸਮਚਿਤ॥

(ਅ) ਧੀਰੇ ਧੀਰੇ ਚੰਦਰਮਣ ਜਿਉ ਉਜੋਤ ਕਰੇ।
ਪਰਮ ਮਹਾਂਸੁਖ ਇਕ ਖਿਣ ਦੂਰ ਅਸੇਸ ਕਰੇ॥

ਦੋਹਿਆਂ ਤੋਂ ਛੁੱਟ ਇਨ੍ਹਾਂ ਸਿਧਾਂ ਅਤੇ ਜੋਗੀਆਂ ਨੇ ਅਪਭ੍ਰੰਸ਼ ਵਿਚ ਪਦੇ ਵੀ ਰਚੇ ਜੋ ਅੱਗੇ ਜਾ ਕੇ ਇਹੋ ਪਦੇ ਸ਼ਬਦ ਕਹਾਏ ਜੋ ਰਾਗਾਂ ਵਿਚ ਲਿਖੇ ਹੁੰਦੇ ਸਨ। ਸਿਧਾਂ ਜੋਗੀਆਂ ਅਤੇ ਨਾਥਾਂ ਨੇ ਪਦੇ ਭੈਰਵੀ, ਪਟ ਮੰਜਰੀ, ਕਮੋਦ ਵਰਗੀਆਂ ਰਾਗੁ, ਰਾਗਣੀਆਂ ਵਿਚ ਉਚਾਰੇ ਹਨ।

ਬੁੱਧ ਸਿਧ ਕਵੀਆਂ ਨੇ ਦੋਹੇ ਤੋਂ ਇਲਾਵਾ ਸੋਰਠਾ, ਅੜਿੱਲ, ਦੁਪਦਾ, ਰੋਲਾ ਆਦਿ ਛੰਦਾਂ ਦਾ ਵੀ ਪ੍ਰਯੋਗ ਕੀਤਾ। ਬੋਧੀ ਸਿਧਾਂ ਨੇ ਹੀ ਰਾਗਾਂ ਅਨੁਸਾਰ ਸ਼ਬਦ ਰਚਣ ਦੀ ਲੀਹ ਆਰੰਭ ਕੀਤੀ ਸੀ। ਨਾਥ ਜੋਗੀ ਕਵੀਆਂ ਨੇ ਦੋਹਿਆਂ ਤੇ ਪਦਿਆਂ ਦੀ ਪ੍ਰਥਾ ਨੂੰ ਅਪਣਾਇਆ ਤੇ ਸਿਧਾਂ ਦੀ ਕਾਵਿ ਨੂੰ ਅੱਗੇ ਤੋਰਿਆ। ਇਹ ਪ੍ਰੰਪਰਾ ਫਰੀਦ ਜੀ ਤਾਂਈ ਜਾ ਕੇ ਆਧੁਨਿਕ ਭਾਸ਼ਾ ਦੇ ਦੌਰ ਵਿਚ ਪਹੁੰਚੀ।

ਪੰਜਾਬੀ ਸਾਹਿਤ ਦੇ ਕਾਲਾਂ ਦੀ ਵੰਡ ਕਰਨ ਲੱਗਿਆਂ ਇਹ ਵੰਡ ਇਸ ਪ੍ਰਕਾਰ ਮਿਲੀ ਹੈ—

(1) ਪੂਰਬ ਨਾਨਕ ਕਾਲ (ਗੋਰਖ ਕਾਲ) 840 ਈ. ਤੋਂ 1450 ਈ.।
(2) ਨਾਨਕ ਕਾਲ 1450 ਤੋਂ 1700 ਈ. ਤੱਕ।
(3) ਪਿਛਲਾ ਮੁਗਲਈ ਕਾਲ ਜਾਂ ਵਾਰਿਸ ਕਾਲ 1700 ਤੋਂ 1800 ਈ. ਤੱਕ।
(4) ਰਣਜੀਤ ਸਿੰਘ ਕਾਲ 1800 ਈ. ਤੋਂ 1860 ਈ. ਤੱਕ।
(5) ਬਰਤਾਨਵੀ ਆਧੁਨਿਕ ਜਾਂ ਭਾਈ ਵੀਰ ਸਿੰਘ ਕਾਲ 1860 ਈ. ਤੋਂ ਹੁਣ ਤੱਕ।

ਡਾ. ਮੋਹਨ ਸਿੰਘ ਨੇ ਕਨਪਟੇ ਜੋਗੀਆਂ ਸੰਬੰਧੀ ਸ਼ਿਜਰਾ ਇਸ ਪ੍ਰਕਾਰ ਦਿੱਤਾ ਹੈ—

1. ਮਛੰਦਰਨਾਥ।
2. ਰਤਨਨਾਥ।
3. ਧਰਮਦਾਸ।
4. ਵਿਸ਼ਨਦਾਸ।
5. ਨਰਪਟ।
6. ਗੁਰਦਾਸ।
7. ਜੋਧਾਰਾਮ।
8. ਮਥਰਾਦਾਸ।
9. ਸਾਂਈਦਾਸ।
10. ਭਗਵਾਨਦਾਸ।
11. ਲਖਮਨਦਾਸ।
12. ਧਰਮਦਾਸ।
13. ਪੰਜਾਬਦਾਸ।
14. ਹਰਦਾਸ।
15. ਗੁਸਾਂਈਂ ਸਾਂਈਂਦਾਸ।
16. ਬ੍ਰਹਮਦਾਸ।

ਫਰੀਦ ਜੀ ਹੀ ਪੰਜਾਬੀ ਦਾ ਉਹ ਪਹਿਲਾ ਕਵੀ ਹੈ ਜਿਸ ਦੀ ਭਾਸ਼ਾ ਨੂੰ ਅਸੀਂ ਸੌ ਫੀਸਦੀ ਪੰਜਾਬੀ ਕਹਿ ਸਕਦੇ ਹਾਂ। ਫਰੀਦ ਜੀ ਤੋਂ ਪਹਿਲਾਂ ਹੋਣ ਵਾਲੇ ਕਵੀ ਮਛੰਦਰਨਾਥ, ਗੋਰਖਨਾਥ, ਜਲੰਧਰਨਾਥ, ਚਰਪਟਨਾਥ, ਚੋਰੰਗੀਨਾਥ (ਪੂਰਨ ਭਗਤ), ਰਤਨਨਾਥ, ਭਰਥਰੀਹਰੀ ਜਾਂ ਗੋਪੀਚੰਦ ਅਤੇ ਚੰਦਰ ਬਰਦਈ ਆਦਿ ਕਵੀਆਂ ਦੀ ਭਾਸ਼ਾ ਵਿਚ ਭਾਵੇਂ ਹੀ ਪੰਜਾਬੀ ਸ਼ਬਦ ਮਿਲਦੇ ਹੋਣ ਜਾਂ ਪੰਜਾਬੀ ਦੇ ਲੋਕ ਛੰਦ ਵੀ ਮਿਲ ਜਾਣ ਪ੍ਰੰਤੂ ਪੰਜਾਬੀ ਦਾ ਉਹ ਸਰੂਪ ਤਾਂ ਕਿਤੇ ਵੀ ਨਹੀਂ ਮਿਲਦਾ ਜਿਸ ਨੂੰ ਅਸੀਂ ਪੂਰਨ ਰੂਪ ਵਿਚ ਪੰਜਾਬੀ ਕਹਿ ਸਕੀਏ। ਫਰੀਦ ਜੀ ਦਾ ਜਨਮ ਅਤੇ ਪਾਲਣ ਪੋਸ਼ਣ ਲਹਿੰਦੇ ਪੰਜਾਬ ਵਿਚ ਹੋਇਆ। ਇਸ ਕਰਕੇ ਫਰੀਦ ਜੀ ਦੀ ਕਾਵਿ ਭਾਸ਼ਾ ਨੂੰ ਹੀ ਲਹਿੰਦੀ ਭਾਸ਼ਾ ਦਾ ਦਰਜਾ ਦਿੱਤਾ ਜਾ ਸਕਦਾ ਹੈ ਪ੍ਰੰਤੂ ਇਸ ਦੇ ਵਿਪਰੀਤ ਡਾ. ਜਾਰਜ ਗ੍ਰੀਅਰਸਨ ਨੇ ਆਪਣੀ ਮਹਾਨ ਪੁਸਤਕ "ਲਿੰਗੁਇਸਟਿਕ ਸਰਵੇ ਆਫ਼ ਇੰਡੀਆ" ਦੇ ਭਾਗ 'ਏ' ਵਿਚ ਲਹਿੰਦੀ ਭਾਸ਼ਾ ਨੂੰ ਪੰਜਾਬੀ ਭਾਸ਼ਾ ਨਾਲੋਂ ਵੱਖਰਾ ਮੰਨਿਆ ਹੈ।

ਪੰਜਾਬ ਵਿਚ ਬਾਕੀ ਦੇ ਭਾਰਤ ਨਾਲੋਂ ਮੁਸਲਮਾਨਾਂ ਦੀ ਆਮਦ ਤਕਰੀਬਨ ਦੋ ਸਦੀਆਂ ਪਹਿਲੋਂ ਹੋਈ। ਸੁਬਕਤਗੀਨ ਤੋਂ ਪਿੱਛੋਂ ਮਹਿਮੂਦ ਗਜ਼ਨਵੀ ਦੇ ਹਮਲੇ ਸ਼ੁਰੂ ਹੋਏ ਜਿਨ੍ਹਾਂ ਦੇ ਸਿੱਟੇ ਵਜੋਂ ਪੰਜਾਬ ਉੱਤੇ ਉਸ ਦਾ ਪੱਕਾ ਕਬਜਾ ਹੋ ਗਿਆ। ਇਹ ਘਟਨਾ ਗਿਆਰਵੀਂ ਸਦੀ ਦੇ ਸ਼ੁਰੂ ਵਿਚ ਵਾਪਰੀ। ਉਸ ਪਿਛੋਂ ਭਾਵੇਂ ਹਾਕਮ ਖ਼ਾਨਦਾਨ ਬਦਲਦੇ ਰਹੇ ਪ੍ਰੰਤੂ ਪੰਜਾਬ ਉੱਤੇ ਰਾਜ ਈਰਾਨ-ਅਫ਼ਗਾਨ ਹਾਕਮਾਂ ਦਾ ਲਗਾਤਾਰ ਚੱਲਦਾ ਰਿਹਾ।

ਇਸ ਤਰ੍ਹਾਂ ਬਾਕੀ ਮੁਲਕ ਨਾਲੋਂ ਵੱਖਰੇ ਹੋਏ ਪੰਜਾਬ ਨੂੰ ਤਕਰੀਬਨ ਦੋ ਸਦੀਆਂ ਬੀਤ



SIKHBOOKCLUB.COM
Page 16 www.sikhbookclub.com

ਗਈਆਂ। ਇਸ ਦੇ ਪਿੱਛੋਂ ਬਾਰ੍ਹਵੀਂ ਸਦੀ ਦੇ ਅੰਤ ਵਿਚ ਜਾ ਕੇ ਕਿਧਰੋਂ ਦਿੱਲੀ ਉੱਤੇ ਪਹਿਲੀ ਵਾਰ ਪੰਜਾਬ ਦੇ ਉਸ ਵੇਲੇ ਦਾ ਹਾਕਮ ਸ਼ਹਾਬੁਦੀਨ ਮੁਹੰਮਦ ਗੌਰੀ ਦਾ ਕਬਜਾ ਹੋਇਆ ਅਤੇ ਪ੍ਰਿਥਵੀਰਾਜ ਚੌਹਾਨ ਦੀ ਹਾਰ ਨਾਲ ਪੰਜਾਬ ਤੋਂ ਅੱਗੇ ਲੰਘ ਕੇ ਇਸਲਾਮ ਤੇ ਇਸਲਾਮ ਮਜ਼ਬ ਦੇ ਨਾਲ ਸੂਫ਼ੀ ਦਰਵੇਸ਼ ਉੱਥੇ ਪਹੁੰਚੇ ਅਤੇ ਅੱਗੇ ਵਧਣੇ ਸ਼ੁਰੂ ਹੋਏ। ਇਸ ਦੇ ਫਲਸਰੂਪ ਪੰਜਾਬ ਵਿਚ ਗਿਆਰਵੀਂ ਸਦੀ ਦੇ ਆਰੰਭ ਵਿਚ ਹੋਂਦ ਵਿਚ ਆਈ ਅਫ਼ਗਾਨੀਆਂ ਦੀ ਹਕੂਮਤ ਜਿਹੜੀ ਅਫ਼ਗਾਨੀ ਮੁਸਲਮਾਨ ਸਨ ਅਤੇ ਆਪਣੇ ਕਾਰ ਵਿਹਾਰ ਅਤੇ ਪ੍ਰਸ਼ਾਸਨ ਵਿਚ ਫਾਰਸੀ ਦੀ ਹੀ ਵਰਤੋਂ ਕਰਦੇ ਸਨ, ਦੇ ਕਾਰਨ ਇਧਰ ਭਾਰਤ ਦੇ ਉੱਤਰ ਪੱਛਮ ਵਿਚ ਪੈਂਦੀ ਭੂਗੋਲਕ ਤੌਰ 'ਤੇ ਪਠਾਣਾਂ ਦੇ ਦੇਸ਼ ਨਾਲ ਜੁੜੀ ਪੰਜ ਦਰਿਆਵਾਂ ਦੀ ਧਰਤੀ ਉੱਤੇ ਕੁਝ ਕੁ ਇਤਿਹਾਸਕ ਵਰਤਾਰੇ ਤੇ ਤਬਦੀਲੀ ਹੋਂਦ ਵਿਚ ਆਉਣੀ ਬਹੁਤ ਅਗਾਊਂ ਸ਼ੁਰੂ ਹੋ ਗਈ। ਪੰਜਾਬ ਬਾਕੀ ਦੇ ਭਾਰਤ ਨਾਲੋਂ ਸਰੀਰਕ ਤੌਰ 'ਤੇ ਵੱਖ ਹੋ ਜਾਣ ਦੇ ਨਾਲ ਨਾਲ ਆਤਮਿਕ ਤੌਰ 'ਤੇ ਵੀ ਅੱਡ ਹੋ ਗਿਆ ਅਤੇ ਅਫ਼ਗਾਨੀ, ਇਸਲਾਮੀ ਅਤੇ ਫਾਰਸੀ ਬੋਲੀ ਤੇ ਸੱਭਿਆਚਾਰ ਦੇ ਭਰਪੂਰ ਅਸਰ ਅਧੀਨ ਹੋ ਗਿਆ। ਮੁਸਲਮਾਨ ਪੱਛਮ ਵਲੋਂ ਹਾਕਮ ਦੇ ਰੂਪ ਵਿਚ ਪੰਜਾਬ ਉੱਤੇ ਹਾਵੀ ਹੋ ਗਏ। ਇਸ ਦਾ ਨਤੀਜਾ ਇਹ ਹੋਇਆ ਕਿ ਇੱਥੋਂ ਦੀ ਉਸ ਕਾਲ ਦੀ ਬੋਲੀ ਵੀ ਬਦਲਣੀ ਸ਼ੁਰੂ ਹੋ ਗਈ। ਇਸ ਦੌਰਾਨ ਦਸਵੀਂ ਸਦੀ ਦੇ ਅੰਤ ਤੱਕ ਪੰਜਾਬ ਵਿਚ ਪੰਜਾਬੀ ਪ੍ਰਾਕ੍ਰਿਤ ਦੀ ਅਪਭ੍ਰੰਸ਼ ਸ਼ਕਲ ਬੋਲੀ ਜਾਂਦੀ ਸੀ ਜਿਸ ਦੇ ਨਮੂਨੇ ਸਾਨੂੰ ਪੰਜਾਬੀ ਨਾਥ, ਜੋਗੀਆਂ ਅਤੇ ਸਿਧਾਂ ਦਿਆਂ ਸਲੋਕਾਂ ਅਤੇ ਦੋਹਿਆਂ ਆਦਿ ਵਿਚੋਂ ਮਿਲਦੇ ਹਨ। ਪਰ ਪਠਾਣਾਂ ਦੇ ਰਾਜ ਤੇ ਕਾਫੀ ਗਿਣਤੀ ਵਿਚ ਵਸੋਂ ਦੇ ਪੰਜਾਬ ਦੇ ਲੰਮੇ ਚਿਰ ਵਿਚ ਆ ਵਸਣ ਨਾਲ ਪੰਜਾਬੀ ਅਪਭ੍ਰੰਸ਼ ਰੂਪ ਵਟਾਉਣ ਲੱਗੀ। ਇੱਥੇ ਅਪਭ੍ਰੰਸ਼ ਸ਼ਬਦ ਆਇਆ ਹੈ। ਅਪਭ੍ਰੰਸ਼ ਸ਼ਬਦ ਦੇ ਅਰਥ ਹਨ "ਵਿਗੜਿਆ ਹੋਇਆ ਸ਼ਬਦ", ਆਪਣੀ ਅਸਲੀ ਸ਼ਕਲ ਤੋਂ ਡਿਗਕੇ ਹੋਰ ਸ਼ਕਲ ਵਿਚ ਆਇਆ ਸ਼ਬਦ, ਜਿਵੇਂ ਕਹਮ ਤੋਂ ਕੰਮ, ਚਰਮ ਤੋਂ ਚੰਮ ਅਤੇ ਧਰਮ ਤੋਂ ਧੰਮ ਆਦਿ। ਇਸ ਵਿਚੋਂ ਸੰਸਕ੍ਰਿਤ ਸਰੋਤ ਦੇ ਸ਼ਬਦ ਵੀ ਅਲੋਪ ਹੋਣ ਲੱਗ ਪਏ ਅਤੇ ਉਨ੍ਹਾਂ ਦੀ ਥਾਂ ਫਾਰਸੀ ਦੇ ਪੰਜਾਬੀ ਰੂਪ ਦੇ ਸ਼ਬਦਾਵਲੀ ਨੇ ਲੈਣੀ ਸ਼ੁਰੂ ਕਰ ਦਿੱਤੀ। ਨਤੀਜੇ ਵਜੋਂ ਨਵੀਂ ਪੰਜਾਬੀ ਭਾਸ਼ਾ ਦਾ ਵਿਕਾਸ ਹੋਣ ਲੱਗ ਪਿਆ ਅਤੇ ਬਾਰ੍ਹਵੀਂ ਸਦੀ ਦੇ ਆਰੰਭ ਤੱਕ ਜਾਂਦਿਆਂ ਪੰਜਾਬ ਦੀ ਧਰਤੀ ਤੋਂ ਅਪਭ੍ਰੰਸ਼ ਪੰਜਾਬੀ ਦੀ ਥਾਂ ਆਧੁਨਿਕ ਪੰਜਾਬੀ ਨੇ ਲੈ ਲਈ। ਇਸ ਤਰ੍ਹਾਂ ਬਾਬਾ ਫਰੀਦ ਜੀ ਦੀ ਰਚਨਾ ਪੰਜਾਬ ਦੇ ਭਾਸ਼ਾਈ ਇਤਿਹਾਸ ਵਿਚ ਸਭ ਤੋਂ ਪਹਿਲਾਂ ਨਵੀਂ ਪੰਜਾਬੀ ਦੀ ਪ੍ਰਾਪਤ ਕਾਵਿ ਰਚਨਾ ਹੋ ਨਿਬੜੀ ਹੈ।

ਨਾਥ ਜੋਗੀਆਂ ਵਿਚੋਂ ਸਭ ਤੋਂ ਵੱਧ ਰਚਨਾ ਗੋਰਖਨਾਥ ਦੀ ਪ੍ਰਾਪਤ ਹੋਈ ਮੰਨੀ ਜਾਂਦੀ ਹੈ। ਗੋਰਖਨਾਥ ਨੇ ਖਾਸ ਕਰਕੇ ਸਲੋਕਾਂ ਅਤੇ ਰਾਗਾਂ ਵਿਚ ਆਪਣੀ ਰਚਨਾ ਕੀਤੀ ਸੀ। ਹੇਠ ਲਿਖੀ ਰਚਨਾ ਦੀ ਵੰਨਗੀ ਦਿੱਤੀ ਜਾਂਦੀ ਹੈ।

ਸਲੋਕ

(ੳ) ਦਾਮ ਕਾਢਿ ਬਾਘਨਿ ਲੈ ਆਇਆ।
ਮਾਉ ਕਹੇ ਮੇਰਾ ਪੂਤ ਬਿਆਹਿਆ।





SIKHBOOKCLUB.COM

ਗੀਲੀ ਲਕੜੀ ਨੂੰ ਘੁਣ ਲਾਇਆ।
ਤਿਨ ਡਾਲਿ ਮੂਲ ਸਣ ਖਾਇਆ।

(ਅ) ਬਾਘਨਿ ਜਿੰਦ ਲੈ ਬਾਘਨਿ ਬਿੰਦ ਲੈ।
ਬਾਘਨਿ ਹਮਰੀ ਕਾਇਆ।
ਇਨ ਬਾਘਨ ਤ੍ਰੈ ਲੋਕੀ ਖਾਈ।
ਬਦਤਿ ਗੋਰਖ ਰਾਇਆ।

ਪਦ (ਰਾਗ ਭੈਰਉ)

ਅਨਤ ਨ ਭਰਮੋ ਸਿਧਾ ਤੇਰੀ ਕਾਇਆ ਮੱਧ ਸਾਰ ॥1 ॥ਰਹਾਉ ॥
ਬੋਲਤੇ ਕਾ ਖੋਜ ਕਰਨਾ ਜੀਵਤੇ ਹੀ ਉਲਟਿ ਮਰਨਾ
ਸਹਿਜੇ ਹੀ ਆਕਾਸ ਚੜਨਾ। ਚਾਹੇ ਜੰਮ ਦਾ ਡੰਡ ਭਰਨਾ
ਉਤਰ ਪੜਨਾ ਸਾਰ।

ਗੋਰਖਨਾਥ ਨੇ ਇਸਤਰੀ ਦੀ ਭਰਵੀਂ ਨਿੰਦਿਆ ਕੀਤੀ ਕਿਉਂਕਿ ਉਸ ਅਨੁਸਾਰ ਔਰਤ ਜੋਗ ਦੀ ਕਮਾਈ ਅਥਵਾ ਸਤ ਦੀ ਪਾਲਣਾ ਵਿਚ ਵਿਘਨ ਪਾਉਂਦੀ ਹੈ। ਇਸੇ ਲਈ ਗੋਰਖ ਨਾਥ ਨੇ ਔਰਤ ਦੀ ਤੁਲਨਾ ਬਾਘਨ ਨਾਲ ਕੀਤੀ।

ਗੋਰਖਨਾਥ ਭੇਖਾਚਾਰੀ ਜੋਗੀਆਂ ਅਤੇ ਸਿਧਾਂ ਦੇ ਵੀ ਬਹੁਤ ਵਿਰੁੱਧ ਸੀ। ਉਸਨੇ ਅਜਿਹੇ ਜੋਗੀਆਂ ਦੀ ਅਤਿ ਸੁੰਦਰ ਢੰਗ ਨਾਲ ਖਿੱਲੀ ਉਡਾਈ ਹੈ ਜਿਵੇਂ—

(ੳ) ਜੋ ਘਰ ਤਿਆਗ ਕਹਾਵੈ ਜੋਗੀ।
ਘਰ ਵਾਸੀ ਕੋ ਕਹੈ ਜੋ ਭੋਗੀ।
ਅੰਤਰ ਭਾਵ ਨਾ ਪਰਖੈ ਜੋਈ।
ਗੋਰਖ ਬੋਲੈ ਮੂਰਖ ਸੋਈ।

(ਅ) ਪੜ੍ਹ ਗ੍ਰੰਥਹਿ ਜੋ ਗਿਆਨ ਬਖਾਨੈ।
ਪਵਨ ਸਾਧ ਪਰਮਾਰਥ ਮਾਨੈ।
ਪਰਮ ਤੱਤ ਕੋ ਹੋਇ ਨਾ ਮਰਮੀ।
ਕਹੈ ਗੋਰਖ ਸੋ ਮਹਾ ਅਧਰਮੀ।

ਗੋਰਖਨਾਥ ਦੀ ਬਾਣੀ ਵਿਚ ਅਲੰਕਾਰਾਂ ਦੀ ਸੁਚੱਜੀ ਵਰਤੋਂ ਵੀ ਮਿਲਦੀ ਹੈ ਜਿਵੇਂ—

ਨਦੀ ਢਿਗ ਬਿਰਖਾ ਨਾਰੀ ਸੰਗ ਪੁਰਖ
ਅਲਪ ਜੀਵਨ ਕੀ ਆਸਾ।

ਚਰਪਟਨਾਥ ਸੰਬੰਧੀ ਦੋ ਧਾਰਨਾਵਾਂ ਹਨ। ਪਹਿਲੀ ਧਾਰਨਾ ਅਨੁਸਾਰ ਉਹ ਗੋਰਖ ਨਾਥ ਦਾ ਚੇਲਾ ਸੀ ਅਤੇ ਦੂਸਰੀ ਧਾਰਨਾ ਅਨੁਸਾਰ ਉਹ ਗੋਰਖ ਨਾਥ ਦਾ ਗੁਰਭਾਈ ਸੀ। ਚਰਪਟਨਾਥ ਇਕ ਵੇਰ ਆਪਣੇ ਸਾਥੀਆਂ ਸਮੇਤ ਚੰਬਾ ਰਿਆਸਤ ਦੇ ਕੋਲੋਂ ਲੰਘਿਆ। ਚੰਬਾ ਰਿਆਸਤ ਦੇ ਰਾਜੇ ਨੇ ਚਰਪਟਨਾਥ ਨੂੰ ਰਾਜ ਗੁਰੂ ਸਵੀਕਾਰ ਕਰ ਲਿਆ ਅਤੇ ਸਤਿਕਾਰ ਵਜੋਂ ਉਸਨੇ ਆਪਣੇ ਸਿੱਕੇ ਉੱਪਰ ਮੁੰਦਰਾਂ ਦਾ ਨਿਸ਼ਾਨ ਬਣਵਾ ਦਿੱਤਾ ਸੀ।



SIKHBOOKCLUB.COM

 www.sikhbookclub.com

ਚਰਪਟ ਪੱਕਾ ਜਤੀ-ਸਤੀ ਸੀ। ਚਰਪਟਨਾਥ ਆਪਣੇ ਵਿਚਾਰਾਂ ਨੂੰ ਸਪੱਸ਼ਟ ਅਤੇ ਨਿਧੜਕਤਾ ਨਾਲ ਕਹਿੰਦਾ ਸੀ। ਮੈਨੂੰ ਚਰਪਟਨਾਥ ਦੀ ਕਾਫ਼ੀ ਬਾਣੀ ਪ੍ਰਾਪਤ ਹੋਈ ਹੈ ਪ੍ਰੰਤੂ ਉਸ ਸਾਰੀ ਨੂੰ ਇੱਥੇ ਅੰਕਿਤ ਕਰਨਾ ਕਠਿਨ ਹੈ।

**ਬਾਣੀ ਚਰਪਟ ਨਾਥ ਕੀ**

ਫਿਰ ਕਰਿ ਉਲਟ ਭਵਨ ਨਹੀ ਆਇਓ।
ਤੌਂ ਕਾਹੇ ਕਾਨ ਕੋ ਚੀਰ ਰਖਾਇਓ॥1॥

ਨ ਲੇਉ ਡੰਡਾ ਨਾ ਓਢੋ ਮ੍ਰਿਗਾਨੀ।
ਥਿੰਥਾ ਨਾ ਪਹਰੋ ਜੁ ਹੋਇ ਪੁਰਾਨੀ॥2॥

ਬਿਭੂਤ ਨਾ ਲਗਾਓ ਜੋ ਉਤਰ ਉਤਰ ਜਾਏ।
ਖਰ ਕੀ ਨਿਆਈ ਧੂਰ ਮੈ ਲਟੈ ਬਲਾਇ॥3॥

ਦੁਆਰਾ ਦੇਖ ਮੈ ਧੂਈ ਨਾ ਪਾਉ।
ਆਵਤੀ ਸੰਧਿਆ ਸਿੰਙੀ ਨ ਬਜਾਉ॥4॥

ਕਪਟ ਕਾ ਜੋਗੀ ਕਬਹੂ ਨ ਕਹਾਉ।
ਆਤਮ ਜੋਗੀ ਚਰਪਟ ਨਾਉ॥5॥
ਊਠ ਚਲਉ ਤਉ ਪੰਥ ਨਾ ਪੂਛੋ।
ਕਹੋ ਕਹਾ ਹਮ ਜਾਨਾ॥
ਗਠੜੀ ਨਾ ਬਾਧਵਾ ਸੰਚਬਾ ਨ ਕਰਤਬਾ।
ਤਸਕਰ ਡਰ ਨਾ ਡਰਨਾ॥1॥

ਜਹਾ ਸੇਵਕ ਜਾਇ ਨ ਪਹੁੰਚੋ।
ਭੋਗੋ ਨ ਚਿਕਨਾ ਖਾਨਾ॥
ਜਹਾ ਪਰਾ ਮੁਸਲਾ ਤਹਾ ਖੇਮ ਕੁਸਲਾ।
ਕਿਆ ਬਸਤੀ ਕਿਆ ਉਦਿਆਨਾ॥
ਕਹੈ ਚਰਪਟ ਕੋਈ ਬਿਰਲਾ ਜੋਗੀ।
ਜਿਨ ਇਹ ਬੈਰਾਗ ਪਟ ਜਾਨਾ॥2॥

ਸਾਧੋ ਆਵਹਿ ਸੇ ਘਰ ਬਾਰੀ।
ਹੇਠ ਬਿਛਾ ਵਹਿਗੇ ਤੁਲ ਤੁਲਾਈ॥
ਊਪਰ ਊਚਾ ਕਰ ਬੈਠਾਈ।



SIKHBOOKCLUB.COM

ਜਤਿ ਸਤਿ ਕੀ ਮਾਇਆ ਲਇ ਆਇਆ॥
ਭੂਲ ਬੈਠਾ ਨਿਰੰਜਨ ਪਾਇਆ।
ਸਿਖਿ ਕੀ ਘਰਨੀ ਲਾਗੇ ਪਾਇ॥
ਉਸ ਕਾ ਰੂਪ ਦੇਖਿ ਉਸ ਕਾ ਕਾਮ ਢਲਿ ਜਾਇ।
ਸਿਖਿ ਕੋ ਪੁਤਰ ਕਾ ਮੁਖੁ ਲੈ ਚਚੋਲੇ।
ਜੈਸੇ ਕੁਤਾ ਹਾਂਡਿ ਲੈ ਬਿਰੋਲੇ॥

ਚਰਪਟ ਨਾਥ ਦੀਆਂ ਕੁਝ ਕੁ ਸਤਰਾਂ ਇੰਨੀਆਂ ਪ੍ਰਸਿੱਧ ਹੋ ਗਈਆਂ ਹਨ ਕਿ ਅਖਾਣਾਂ ਜਾਪਣ ਲੱਗ ਪਈਆਂ ਜਿਵੇਂ—

ਜਿਸ ਕਾ ਕਾਮਿ ਤਿਸੀ ਕੋ ਸਾਜੈ।
ਔਰ ਕਰੇ ਤੋ ਠੀਂਗਾ ਬਾਜੈ। (ਚਰਪਟ ਨਾਥ)

ਨਾਥ ਜੋਗੀਆਂ ਦੀ ਰਚਨਾ ਵਿਚ ਪੰਜਾਬੀ ਅੰਸ਼ ਬਹੁਤ ਹੀ ਮਿਲਦਾ ਹੈ। ਹੇਠ ਲਿਖੀਆਂ ਸਤਰਾਂ ਵਿਚ ਇਸ ਗੱਲ ਦਾ ਪ੍ਰਮਾਣ ਹੈ—

(ੳ) ਇਹ ਸੰਸਾਰ ਕੰਟਿਉ ਕੀ ਬਾੜੀ।
ਨਿਰਖ ਨਿਰਖ ਪਗ ਧਰਨਾ।

(ਅ) ਅੰਦਰ ਗੰਦਾ ਬਾਹਰ ਗੰਦਾ
ਤੂ ਕੀ ਭੁਲਿਉ ਚਰਪਟ ਅੰਧਾ।

(ੲ) ਮਨ ਪਵਨਾ ਕਾ ਖੰਭ ਬਨਾਇਆ।
ਚਰਪਟ ਜੋਗੀ ਰਹਿਆ ਸਮਾਇਆ।

(ਸ) ਇਕ ਲਾਲ ਪਟਾ ਇਕ ਸੇਤ ਪਟਾ
ਇਕ ਤਿਲਕ ਜਨੇਊ ਲਮਕ ਜਟਾ।

(ਹ) ਮਨ ਮੇ ਰਖਨਾ ਭੇਦ ਨ ਕਹਿਣਾ
ਬੋਲਿਉ ਅੰਮ੍ਰਿਤ ਬਾਨੀ।

ਗਗਨ ਸ਼ਿਖ਼ਰ ਮਹਿ ਬਾਲਕ ਬੋਲੈ
ਤਾਕਾ ਨਾਂਵ ਧਰੋਗੇ ਕੈਸਾ। (ਗੋਰਖ ਨਾਥ)

ਅਰੂਪ ਤੈ ਰੂਪ ਉਤਪਨਾ
ਸੂਨਯ ਕੋ ਹੋ ਭਾਈ ਸ੍ਰਿਸ਼ਟੀ ਕਾ ਵਿਸਥਾਰ। (ਚੋਰੰਗੀ ਨਾਥ)

ਸ਼ਬਦ ਬਿੰਦੋ ਰੇ ਅਵਧੂ ਸਬਦ
ਬਿੰਦੋ ਥਾਨ ਮਾਨ ਸਭ ਧੰਧਾ।
ਆਤਮਾ ਮੱਧੇ ਪਰਮਾਤਮਾ ਦੀਸੈ
ਜਿਉ ਜਲ ਮੱਧੇ ਚੰਦਾ। (ਗੋਰਖ ਬਾਣੀ)

ਜਿਸ ਬਾਹਿਰ ਤਿਮ ਅਭਿਅੰਤਰ।
ਚਉਦਹ ਭੁਵਣੋ ਤਿਉ ਨਿਰੰਤਰ। (ਸਹਰਪਾ)

ਨਿਰਤਿ ਨ ਸਰਤਿ ਜੋਗੰ ਨਾ ਭੋਗੰ।
ਜਹਾਂ ਮਰਨ ਨਹੀ ਤਹਾਂ ਰੋਗੰ।
ਗੋਰਖ ਬੋਲੇ ਏਕੰਕਾਰ।
ਨਹਿ ਤਹ ਵਾਚਾ ਓਕਾਰ।

ਉਦੈਯ ਨ ਅਸਤ ਰਾਤਿ ਨਾ ਦਿਨ
ਸਰਬ ਸਚਰਾਚਰ ਭਾਵ ਨ ਭਿੰਨ।
ਸੋਈ ਨਿਰੰਜਨ ਡਾਲ ਨ ਮੂਲ
ਸਰਵ ਵਿਆਪਕ ਸੂਖਮ ਨ ਅਸਥੂਲ। (ਗੋਰਖ ਬਾਣੀ)

ਗਗਨ ਮੰਡਲ ਮੇ ਊਧਾ ਕੂਵਾ
ਤਹਾ ਅੰਮ੍ਰਿਤ ਕਾ ਵਾਸਾ।
ਸੁਗੁਰਾ ਹੋਇ ਸੁ ਭਰਿ ਭਰਿ ਪੀਵੈ
ਨਿਗੁਰਾ ਜਾਇ ਪਿਆਸਾ। (ਗੋਰਖ ਬਾਣੀ)

ਅਜਪਾ ਜਪੇ ਸੁੰਨ ਮਨ ਧਰੈ
ਪਾਂਚੋ ਇੰਦ੍ਰੀ ਨਿਗ੍ਰਹ ਕਰੈ
ਬ੍ਰਹਮ ਅਨਤਿ ਮੇ ਹੋਮੈ ਕਾਯਾ
ਤਾਸ ਮਹਾਦੇਵ ਵੰਦੇ ਪਾਇਆ। (ਗੋਰਖ ਬਾਣੀ)

ਅੰਜਨ ਮਾਹਿ ਨਿਰੰਜਨ ਭੇਟਯਾ
ਤਿਲ ਮੁਖ ਭੇਣਯੋ ਤੇਲੇ।
ਮੂਰਤਿ ਮਾਹਿ ਅਮਰਤ ਪਰਸਿਆ
ਭਰਿਆ ਨਿਰੰਤਰ ਖੇਲੇ। (ਗੋਰਖ ਬਾਣੀ)

ਨੌ ਲੱਖ ਪਾਤਰਿ ਆਗੇ ਨਾਚੈ
ਪੀਛੇ ਸਹਜ ਅਖਾੜਾ।
ਐਸੇ ਮਨ ਲੈ ਜੋਗੀ ਖੇਲੈ
ਤਬ ਅੰਤਰਿ ਵਸੈ ਭਡਾਰਾ। (ਗੋਰਖ ਬਾਣੀ)


SIKHBOOKCLUB.COM

ਜੋਗੀ ਹੋਇ ਪਰ ਨਿੰਦਯਾ ਝਖੈ
ਮਦ ਮਾਂਸ ਅਰੁ ਭਾਂਗਿ ਜੋ ਭਖੈ।
ਇਕਤਰ ਸੋ ਪੁਰਿਖਾ ਨਰਕਹਿ ਜਾਈ
ਸਤਿ ਸਤਿ ਭਖਹਿ ਸ੍ਰੀ ਗੋਰਖ ਰਾਈ। (ਗੋਰਖ ਬਾਣੀ)

ਸੁਹਜ ਸੀਲ ਕਾ ਧਰੈ ਸਰੀਰ
ਸੋ ਗਿਰਤੀ ਗੰਗਾ ਕਾ ਨੀਰ। (ਗੋਰਖ ਬਾਣੀ)

ਹੰਸੈ ਖੇਲੈ ਨ ਕਰੈ ਮਨ ਭੰਗ
ਤੇ ਨਿਹਚਲ ਨਾਥ ਕੇ ਸੰਗ। (ਗੋਰਖ ਬਾਣੀ)

ਇਕ ਪੀਤ ਪਟਾ ਇਕ ਲੰਬ ਜਟਾ
ਇਕ ਸੂਤ ਜਨੇਊ ਤਿਲਕ ਫਟਾ॥
ਇਕ ਜੰਗਮ ਕਹੀਏ ਭਸਮ ਘਟਾ
ਤਬ ਚਰਪਟ ਸਗਲੈ ਸਵਾਂਗ ਨਟਾ॥ (ਚਰਪਟ ਨਾਥ)

ਖਾਏ ਭੀ ਮਰੀਏ ਅਣਖਾਏ ਭੀ ਮਰੀਏ॥ (ਮਛਿੰਦਰ ਨਾਥ)

ਲੈਣ ਨਾ ਜਾਣੈ ਦੇਣ ਨਾ ਜਾਣੈ
ਏਧਾ ਬਣਜ ਹਮਾਰਾ। (ਮਛਿੰਦਰ ਨਾਥ)

ਜਲ ਕੀ ਭੀਤ ਪਵਨ ਕਾ ਥੰਭਾ
ਦੇਵਲ ਦੇਖ ਭਯਾ ਅਚੰਭਾ।
ਬਾਹਰਿ ਭੀਤਰ ਗੰਧ ਵਿਗੰਧਾ
ਕਾਹੈ ਭੂਲੇ ਪਸੂਆ ਅੰਧਾ। (ਚਰਪਟ ਨਾਥ)

ਘਟਿ ਘਟਿ ਗੋਰਖ ਕਹੈ ਕਹਾਣੀ
ਕਾਚੈ ਭਾਂਡੈ ਰਹੇ ਪਾਣੀ।
ਸੁਣ ਮਿਖਵੰਤਾ ਸੁਣ ਪਤਵੰਤਾ
ਇਸ ਜਗ ਮੇਂ ਕੈਸੇ ਰਹਿਣਾ।
ਅੱਖੀ ਦੇਖਣ ਕੰਨੀ ਸੁਣਨਾ
ਮੁਖ ਸੋ ਕੁਛ ਨਾ ਕਹਿਣਾ। (ਚਰਪਟ ਨਾਥ)


SIKHBOOKCLUB.COM

ਜੋਗ ਨਾ ਹੋਸੀ ਰੇ ਪੂਤਾ ਭੋਗ ਨਾ ਹੋਸੀ
ਨ ਸੀਝਸੋ ਜਲ ਵਿੰਬ ਕੀ ਕਾਯਾ।
ਸਤ ਸਤ ਭਾਖੰਤ ਮਾਤਾ ਮੈਣਾਵੰਤੀ ਰੇ ਪੂਤਾ
ਭੂਮਿ ਭੂਲਬੈ ਰੇ ਭਾਯਾ ਜੀ। (ਮੈਣਾਵਤੀ)

ਹਿੰਦੂ ਧਿਆਵੈ ਦੇਹੁਰਾ ਮੁਸਲਮਾਨ ਮਸੀਤ।
ਜੋਗੀ ਧਿਆਵੈ ਪਰਮਪਦ ਜਹਾ ਦੇਹਰਾ ਨਾ ਮਸੀਤ। (ਗੋਰਖ ਨਾਥ)

## ਮਛਿੰਦਰ ਗੋਰਖ ਬੋਧ

ਗੋਰਖ : ਸਵਾਮੀ ਕਹਾ ਉਤਪੰਨਿਆ ਬਿਆਪਕ
ਕਹਾ ਆਦਿ ਕੀ ਅਸਤੁਤ ਸਮਾਈ।
ਏ ਤਤਵ ਕਹੋ ਗੁਰੂ ਗੋਸਾਈ
ਜਹਾ ਹਮਾਰੀ ਉਤਪਤੀ ਰਹਾਈ।

ਮਛਿੰਦ੍ਰ : ਅਵਧੂ ਤਿਲ ਮਧੇ ਜਥਾ ਤੇਲੰ
ਕਾਸ਼ਟ ਮਧੇ ਹੁਤਾਸ਼ਨੈ
ਪਹੁਪ ਮਦੇ ਜਥਾ ਬਾਸੰ
ਦੇਹੀ ਮਧ ਕਥਾ ਦੇਵਤਾ।
ਰਹਿਤ ਕਰਿ ਜਾਣੀਏ[1]
ਸਬਦ ਕਰਿ ਪ੍ਰਵਾਣੀਏ
ਸਵਾਮੀ ਰਹਿਤ ਤੇ ਕਿਆ ਬੋਲੀਏ
ਸਬਦ ਬੋਲੀਐ ਸਬਦੇ ਬਿਬਰਜਤ
ਰਹਿਤ ਬੋਲੀਏ ਤ੍ਰਿਗੁਣ ਰਹਿਤ

## ਗੋਰਖ-ਦਤ[2] ਗੋਸ਼ਟਿ

ਗੋਰਖ : ਆਪਾ ਮੇਟਣਾ ਸਤਗੁਰ ਥਾਪਣਾ
ਅਣ ਪਰਚੈ ਜਗ ਖਾਯਾ
ਗੋਰਖ ਕਹੈ ਸੁਣੋ ਹੇ ਸਵਾਮੀ
ਤੁਮ੍ਹੇ ਕੌਣ ਕਹਾਂ ਥੇ ਆਯਾ।

---

1. ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਾਲੀ ਗਣੇਸ਼-ਗੋਰਖ ਗੋਸ਼ਟ ਨੰ. 2927 ਵਿਚ ਇਹ ਪਦ ਇਸ ਪ੍ਰਕਾਰ ਹੈ—
ਅਓਧੂ ਸਬਦ ਤੇ ਜਾਨੀਐ
ਰਹਤ ਤੇ ਪਛਾਨੀਐ
ਸਵਾਮੀ ਰਹਿਤ ਕਓਨ ਬੋਲੀਦੇ
ਅਓਧੂ ਬੋਲੀਏ ਤ੍ਰੈ ਗੁਣ ਸਬਦੁ ਬੋਲੀਆ ਸੁਖਮਾ
2. ਦੱਤ ਤੋਂ ਭਾਵ ਦੱਤਾ ਤ੍ਰੇਥ ਹੈ।

ਦਤ : ਅਵਧੂ ਹੋਤਾ ਗੁਪਤ ਗੁਪਤ ਥੈ ਪ੍ਰਗਟ
ਰਹਤਾ ਪੁਰਖੁ ਕੀ ਛਾਯਾ
ਦਤ[2] ਕਹੈ ਸੁਣੋ ਹੇ ਗੋਰਖ
ਹਮ ਗੈਬੀ ਪੁਰਸ ਗੈਬ ਥੈ ਆਯਾ।

## ਮਹਾਦੇਵ-ਗੋਰਖ ਗੋਸ਼ਟਿ[3]

ਇਤਿ ਪੰਚ ਪ੍ਰਕ੍ਰਿਤੀ ਪੰਚ ਘਰ
ਦਸ ਦ੍ਵਾਰ ਪੰਚ ਅਹਾਰ
ਪੰਚ ਵਿਉਹਾਰ ਪੰਚ ਵਰਣ
ਪੰਚ ਖਾਨਿ ਚੋਰਾਸੀ ਲਾਖ
ਜੀਵ ਜੋਨਿ ਭ੍ਰਮਤੇ
ਤਥਾ ਏ ਪੰਜ ਕਰਮਾ ਨਿਬਲੀਏ
ਯੂਨੋ ਗੋਰਖ ਅਵਧੂਤ
ਈਸਵਰੋ ਕਥੰਤੀ ਮਹਾ ਗਿਆਨ
ਕਰਮ ਪਟਲ ਪ੍ਰਥਮੋ ਅਧਿਆਇ।

## ਗੋਸ਼ਟਿ ਗੋਰਖ ਗੁਸਾਂਈ ਕੀ

ਇਕ ਦਿਨ ਪਿਸਉਰ ਕੀ ਧਰਤੀ ਗੋਰਖ ਹੱਟੜੀ ਮਹਿ ਸਿਧ ਕਾ ਮੇਲ ਹੁਆ। ਤਬ ਸ੍ਰੀ ਗੋਰਖ ਨਾਥ ਭੰਡਾਰਾ ਕੀਆ। ਈਸ਼ਰ ਨਾਥ ਕਉ ਹੁਕਮ ਹੂਆ ਕਿ ਗੁਰੂ ਭੰਡਾਰ ਸਿੱਧਾਂ ਕਹੁ ਪਹੁਚਾਇ। ਅਨੰਤ ਸਿੱਧਾਂ ਕਾ ਮਲ ਹੂਆ। ਚਉਰਾਸੀਹ ਸਿੱਧ ਇਕੱਠੇ ਹੂਏ। ਨਾਥ ਛਿਅ ਜਤੀ ਇਕੱਠੇ ਹੂਏ। ਬਹੁਤ ਪੰਥ ਜੋਗੀ ਇਕੱਠੇ ਹੂਏ।

<u>ਗੋਸਟਿ ਗੋਰਖ ਨਾਥ ਤਥਾ ਖਿਥੜੇ ਕੀ ਚਲੀ</u>।

ਗੋਰਖ : ਰੇ ਖਿਥੜੇ ਚਾਰਿ ਪਦਾਰਥ ਕਹੀਐ ਸੋ ਕਉਨ।
ਕਿਸ ਮਹਿ ਰਹਿਹ ਕਉਨੁ ਹੈ ਕਉਨੁ।
ਕਿਸ ਮਹਿ ਸਮਜੈ ਕਿਸ ਮਹਿ ਪਾਵੈ।
ਕਿਸ ਘਰਿ ਚੜੈ ਬਹੁੜਿ ਨਹੀ ਧਾਵੈ।

ਖਿਥੜਾ : ਗੁਸਾਂਈ ਪ੍ਰੇਮ ਪਦਾਰਥਿ ਗਿਆਨ ਪਦਾਰਥਿ।
ਸੰਤੋਖ ਪਦਾਰਥਿ ਸਬਦ ਪਦਾਰਥਿ।
ਚਾਹੋ ਕਾਇ ਸਥਿਰ ਕਾਇਆ ਕਉਨੁ।
ਸਬਦ ਮਹਿ ਸਮਝੇ ਸਹਿਜ ਮੈਹਿ ਪਾਵੈ।
ਦਸਵੈ ਚੜੈ ਬਹੁੜਿ ਨਹੀ ਧਾਵੈ।

---

3. ਇਹ ਗੋਸ਼ਟੀ ਵਾਰਤਕ ਵਿਚ ਹੈ ਪਰ ਇਸ ਵਾਰਤਕ ਵਿਚ ਵੀ ਕਵਿਤਾ ਦਾ ਰੰਗ ਹੈ।

ਬਾਘਨੀ ਕੌ ਨਿਦਿਲੈ ਬਾਘਨੀ
ਕੌ ਬਿੰਦਲੈ ਬਾਘਨੀ ਹਮਰੀ ਕਾਯਾ। (ਗੋਰਖ ਬਾਣੀ)

ਬਾਬਾ ਫਰੀਦ ਜੀ ਤੋਂ ਪਹਿਲਾਂ ਪੰਜਾਬੀ ਬੋਲੀ ਕਾਫੀ ਵਿਕਸਤ ਹੋ ਚੁੱਕੀ ਸੀ। ਬਾਬਾ ਫਰੀਦ ਜੀ ਨੇ ਮੁਲਤਾਨੀ ਭਾਸ਼ਾ ਵਿਚ ਆਪਣੀ ਅੰਮ੍ਰਿਤਮਈ ਬਾਣੀ ਉਚਾਰੀ ਸੀ ਜਿਸ ਨੂੰ ਪਾਠਕਾਂ ਹਿੱਤ ਸੰਖੇਪ ਵਿਚ ਦਿੱਤਾ ਗਿਆ ਹੈ ਤਾਂ ਜੋ ਫਰੀਦ-ਬਾਣੀ ਨੂੰ ਅੱਛੀ ਤਰ੍ਹਾਂ ਸਮਝਿਆ ਜਾ ਸਕੇ।

## ਹਵਾਲੇ

ਹੇਠ ਲਿਖੀਆਂ ਪੁਸਤਕਾਂ ਵਿਚੋਂ ਹਵਾਲੇ ਪੇਸ਼ ਕੀਤੇ ਹਨ—


(1) ਹਜ਼ਾਰੀ ਪ੍ਰਸਾਦ ਦਿਵੇਦੀ (ਡਾ.) 'ਨਾਥ ਸਿਧੋ ਕੀ ਬਾਣੀਆਂ ਅਤੇ ਨਾਥ ਸੰਪਰਦਾਇ"

(2) G. W. Briggs (ਜੀ. ਡਬਲਿਯੂ ਬ੍ਰਿਗਸ) Gorakh Nath And the Kanpatha Yogis.

(3) ਗੁਰਮਤਿ ਸਾਹਿਤ ਅੰਕ ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

(4) ਖੋਜ ਪੱਤ੍ਰਿਕਾ ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ 'ਪਟਿਆਲਾ' ਸਤੰਬਰ 1987।

(5) ਡਾਇਰੈਕਟੋਰੇਟ ਪੱਤਰ ਵਿਹਾਰ ਸਿੱਖਿਆ ਪੰਜਾਬ ਯੂਨੀਵਰਸਿਟੀ 'ਚੰਡੀਗੜ੍ਹ' ਐਮ. ਏ. ਭਾਗ ਪਹਿਲਾ।

(6) ਖੋਜ ਪੱਤ੍ਰਿਕਾ ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ 'ਪਟਿਆਲਾ' "ਗੁਰੂ ਨਾਨਕ ਅੰਕ"।

(7) ਡਾ. ਧਰਮਵੀਰ ਭਾਰਤੀ "ਸਿੱਧ ਸਾਹਿਤ"।

(8) ਡਾ. ਪੀਤੰਬਰ ਦੱਤ ਬੜਥਵਾਲ "ਗੋਰਖਬਾਣੀ"।




SIKHBOOKCLUB.COM

# ਸ਼ੇਖ ਫਰੀਦ ਜੀ, ਸ਼ਰਆ ਅਤੇ ਤਸੱਵੁਫ਼

(1) "ਸੂਫ਼ੀ ਵਿਰਕਾ" ਇਕ ਉਹ ਵਿਰਕਾ ਸੀ ਜਿਹੜਾ ਕਿ ਇਸਲਾਮ ਮਜ਼੍ਹਬ ਨੂੰ ਮੰਨਣ ਵਾਲੇ ਹੋਰ ਵਿਰਕਿਆਂ ਵਾਂਗ ਸੀ। "ਸੂਫ਼ੀ ਪਦ" ਦਾ ਅਰਥ ਪਵਿੱਤਰਤਾ ਅਤੇ ਉੱਨ ਤੋਂ ਹੈ ਜੋ ਕੰਬਲ ਅਥਵਾ ਕੰਬਲ ਦੀ ਖਫਨੀ ਪਹਿਨੇ ਉਹ ਸੂਫ਼ੀ ਹੈ।

(2) ਜੋ ਪਵਿੱਤਰ ਆਤਮਾ ਹੋਵੇ ਉਹ ਸੂਫ਼ੀ ਹੈ।

(3) ਯੂਨਾਨੀ "ਸੋਫ਼ੀਆਂ" ਪਦ ਗਿਆਨ ਬੋਧਕ ਹੈ। "ਜੋ ਗਿਆਨੀ ਹੋਵੇ ਉਹ ਹੀ ਸੂਫ਼ੀ ਹੈ।"

(4) ਮੁਸਲਮਾਨਾਂ ਵਿਚ ਇਕ ਫਿਰਕਾ ਸੂਫ਼ੀ ਅਥਵਾ ਸੂਫ਼ਈ ਅਖਵਾਉਂਦਾ ਹੈ ਜੋ ਵਿਦਾਂਤ ਅਤੇ ਇਸਲਾਮ ਦੇ ਮੇਲ ਤੋਂ ਉਪਜਿਆ ਹੈ। ਇਸ ਮੱਤ ਦਾ ਪ੍ਰਚਾਰਕ ਬਹਾਉਦੀਨ ਸ਼ਾਮ ਸੀ ਜੋ ਈਸਵੀ ਤੇਰ੍ਹਵੀਂ ਸਦੀ ਦੇ ਆਰੰਭ ਵਿਚ ਹੋਇਆ।

(5) ਜਲਾਲਪੁਰੀ ਆਪਣੀ ਪ੍ਰਸਿੱਧ ਪੁਸਤਕ "ਮਜਮਾਅ-ਉਲ-ਬਹਰੀਨ" ਪੰਨਾ 175 ਉੱਤੇ ਲਿਖਦਾ ਹੈ ਕਿ ਮੁਸਲਮਾਨਾਂ ਦਾ ਤਸੱਵੁਫ਼ ਤੇ ਵੇਦਾਂਤ ਇਕੋ ਜਿਹੇ ਹੀ ਹਨ।

(6) ਸੂਫ਼ੀਆਂ ਦੇ ਨੇਮ ਜਾਂ ਨਿਯਮ ਇਸ ਪ੍ਰਕਾਰ ਹਨ—

(ੳ) ਖ਼ੁਦਾ ਸਭ ਵਿਚ ਹੈ ਅਤੇ ਖ਼ੁਦਾ ਵਿਚ ਸਭ ਕੁਝ ਹੈ।

(ਅ) ਮਜ਼੍ਹਬ ਮੁਕਤੀ ਦਾ ਪ੍ਰਤੱਖ ਸਾਧਨ ਨਹੀਂ ਕੇਵਲ ਜੀਵਨ ਯਾਤਰਾ ਦਾ ਇਕ ਤਰੀਕਾ ਹੈ।

(ੲ) ਖ਼ੁਦਾ ਦੀ ਰਜ਼ਾ ਵਿਚ ਸਾਰੀ ਰਚਨਾ ਹੈ। ਉਸ ਦੀ ਪ੍ਰੇਰਨਾ ਬਿਨਾਂ ਆਦਮੀ ਕੁਝ ਨਹੀਂ ਕਰ ਸਕਦਾ।

(ਸ) ਜੀਵ-ਆਤਮਾ ਇਸ ਸਰੀਰ ਤੋਂ ਵੀ ਪਹਿਲੇ ਸੀ ਅਤੇ ਕਰਨੀ ਜਾਂ ਅਮਲਾਂ ਦੀ ਪ੍ਰਭਾਵ ਨਾਲ ਖ਼ੁਦਾ ਵਿਚ ਅਭੇਦ ਹੋ ਜਾਵੇਗੀ।

(ਹ) ਪੂਰੇ ਗੁਰੂ ਦੀ ਕ੍ਰਿਪਾ ਨਾਲ ਖ਼ੁਦਾ ਦੇ ਸਿਮਰਨ ਵਿਚ ਲੀਨ ਰਹਿਣ ਤੋਂ ਅਭੇਦਤਾ ਪ੍ਰਾਪਤ ਹੁੰਦੀ ਹੈ। ਜਿਸ ਤਰ੍ਹਾਂ ਵੇਦਾਂਤੀਆਂ ਨੇ ਸੱਤ ਭੂਮਿਕਾਵਾਂ ਮੰਨੀਆਂ ਹਨ, ਉਸ ਤਰ੍ਹਾਂ ਸੂਫ਼ੀ ਪਰਮਪਦ ਦੇ ਸਫ਼ਰ ਦੀਆਂ ਚਾਰ ਮੰਜ਼ਿਲਾਂ ਕਲਪਦੇ ਹਨ ਅਤੇ ਮੁਸਾਫਿਰ ਜਗਿਆਸੂ ਨੂੰ ਸਾਲਿਕ ਆਖਦੇ ਹਨ। ਸੂਫੀਆਂ ਦੀਆਂ ਇਹ ਚਾਰ ਮੰਜ਼ਿਲਾਂ ਹੇਠ ਲਿਖੀਆਂ ਕਹੀਆਂ ਜਾਂਦੀਆਂ ਹਨ—

(1) ਪਹਿਲੀ ਮੰਜ਼ਿਲ "ਨਾਸੂਤ" (ਇਨਸਾਨੀਅਤ) ਹੈ ਜਿਸ ਵਿਚ ਸ਼ਰੀਅਤ ਅਨੁਸਾਰ ਚਲਣਾ ਜਰੂਰੀ ਹੈ।



SIKHBOOKCLUB.COM

(2) ਦੂਜੀ ਮੰਜ਼ਿਲ "ਮਲਕੂਤ" (ਫਰਿਸ਼ਤਾ ਖਸਲਤ) ਹੈ ਜਿਸ ਵਿਚ ਤਰੀਕਤ ਅਰਥਾਤ ਮੁਰਸ਼ਿਦ ਦੇ ਦੱਸੇ ਤਰੀਕੇ ਨਾਲ ਚੱਲਣਾ ਜਰੂਰੀ ਹੈ।

(3) ਤੀਸਰੀ ਮੰਜ਼ਿਲ "ਜਬਰੂਤ" (ਸ਼ਕਤਿ) ਹੈ ਜਿਸ ਵਿਚ ਮਾਰਫ਼ਤ (ਗਿਆਨ ਬਲ) ਦੀ ਪ੍ਰਾਪਤੀ ਹੁੰਦੀ ਹੈ।

(4) ਚੌਥੀ ਮੰਜ਼ਿਲ "ਫਨਾ" (ਅਭਾਵ) ਹੈ ਜਿਸ ਵਿਚ ਹਕੀਕਤ (ਸਤਯ ਸਰੂਪ) ਦੀ ਪ੍ਰਾਪਤੀ ਹੋਣ ਕਰਕੇ ਸਭ ਕਲਪਿਤ ਵਸਤੂਆਂ ਦਾ ਅਭਾਵ ਹੋ ਕੇ ਵਸਲ (ਮਿਲਾਪ) ਹੁੰਦਾ ਹੈ।

ਬਾਬਾ ਫਰੀਦ ਜੀ ਇਕ ਮੁਸਲਮਾਨ ਸੂਫ਼ੀ ਫੱਕਰ ਅਤੇ ਮਹਾਂਪੁਰਸ਼ ਸੀ। ਉਸਦੀ ਅਤੇ ਉਸ ਦੇ ਵਕਤਿਆਂ ਦੀ ਤਾਲੀਮ ਦੀ ਸਮਝ ਪਾਉਣ ਲਈ ਜ਼ਰੂਰੀ ਹੈ ਕਿ ਜੋ ਅਸੀਂ ਸੂਫ਼ੀ ਮੱਤ ਦੇ ਮੋਟੇ ਮੋਟੇ ਗੁਣ ਤੇ ਖਵਾਸ ਪੜ੍ਹ ਲਈਏ।

ਸੂਫ਼ੀ ਮੱਤ ਹਿੰਦੂ ਭਗਤੀ ਮੱਤ ਦੇ ਵੇਦਾਂਤ ਮੱਤ ਦਾ ਮੁਸਲਮਾਨੀ ਸਰੂਪ ਹੈ। ਇਸ ਤਰ੍ਹਾਂ ਦੀ ਤਾਲੀਮ ਇਸਲਾਮ ਤੋਂ ਪਹਿਲੋਂ ਦੇ ਬੁੱਧ ਮੱਤ ਦੇ ਪ੍ਰਚਾਰਕਾਂ ਦੀ ਮਿਹਰਬਾਨੀ ਨਾਲ ਇਰਾਨ ਵਿਚਕਾਰਲੇ ਏਸ਼ੀਆ ਵਿਚ ਮੌਜੂਦ ਸੀ। ਇਸਲਾਮ ਦੇ ਖ਼ਲੀਫ਼ੇ ਹਜ਼ਰਤ ਅਲੀ ਨੂੰ ਇਸ ਤਾਲੀਮ ਦੇ ਇਸਲਾਮੀ ਰੰਗ ਦਾ ਮੋਢੀ ਦੱਸਿਆ ਜਾਂਦਾ ਹੈ। ਕਹਿਣ ਵਾਲੇ ਹਜ਼ਰਤ ਮੁਹੰਮਦ ਸਾਹਿਬ ਨੂੰ ਵੀ ਪਹਿਲਾ ਸੂਫ਼ੀ ਤੇ ਇਸ ਦਾ ਮੋਢੀ ਕਹਿੰਦੇ ਹਨ। ਹੌਲੀ ਹੌਲੀ ਇਹ ਤਾਲੀਮ ਇੱਧਰ-ਉੱਧਰ ਖਿੰਡਰ ਕੇ ਹਿੰਦੂ ਵੇਦਾਂਤ, ਈਸਾਈ ਰਹੱਸਵਾਦ, ਯੂਨਾਨੀ, ਨੀਉ-ਪਲੈਟੋਨਿਜ਼ਮ ਤੋਂ ਅਸਰ ਲਉ ਹੋਈ ਤੇ ਖੂਬ ਵੱਧਦੀ ਰਹੀ। ਮਿਸਰ ਵਿਚ ਜਾ ਕੇ ਮਿਸਰੀਆਂ ਦਿਆਂ ਇਸਲਾਮ ਤੋਂ ਪਹਿਲਾਂ ਦਿਆ ਕੁਝ ਸਿਧਾਂਤਾ ਤੋਂ ਕੁਝ ਸਿੱਖਿਆ। ਗਿਆਰਵੀਂ ਸਦੀ ਈਸਵੀ ਵਿਚ ਭਾਰਤ ਵਿਚ ਇਹ ਮੱਤ ਆਇਆ। ਵੱਡੇ ਵੱਡੇ ਮੁਸਲਮਾਨੀ ਸੂਫ਼ੀ ਭਾਰਤ ਵਿਚ, ਭਾਰਤ ਤੋਂ ਬਾਹਰ ਅਤੇ ਪੰਜਾਬ ਵਿਚ ਕਾਫ਼ੀ ਪ੍ਰਸਿੱਧ ਅਤੇ ਮਹੱਤਵਪੂਰਨ ਹੋਏ ਹਨ।

ਮੁਸਲਮਾਨ ਸੂਫ਼ੀਆਂ ਵਿਚ ਇਹ ਵੀ ਕਿਹਾ ਜਾਂਦਾ ਹੈ ਕਿ ਜੋ ਸੂਫ਼ੀ ਮੱਤ ਦਾ ਬੀਜ ਹਜ਼ਰਤ ਆਦਮ ਦੇ ਵੇਲੇ ਬੀਜਿਆ ਗਿਆ ਸੀ, ਹਜ਼ਰਤ ਨੂਹ ਦੇ ਵੇਲੇ ਉਹੀ ਫੁੱਟਿਆ, ਫੁੱਲ ਹਜ਼ਰਤ ਇਬਰਾਹੀਮ ਦੇ ਵੇਲੇ ਲੱਗੇ ਤੇ ਹਜ਼ਰਤ ਯਿਸੂ ਮਸੀਹ (ਈਸਾ) ਦੇ ਵੇਲੇ ਇਹ ਹੋਰ ਵਧਿਆ ਫੁੱਲਿਆ ਪ੍ਰੰਤੂ ਹਜ਼ਰਤ ਮੁਹੰਮਦ ਸਾਹਿਬ ਦੇ ਵੇਲੇ ਹੀ ਇਹ ਫੁੱਲ ਖਾਲਸ ਸ਼ਰਾਬ ਬਣਕੇ ਸਾਡੇ ਸਾਹਮਣੇ ਆਇਆ।

ਸੂਫ਼ੀ ਮੱਤ ਦੀਆਂ ਮੋਟੀਆਂ ਮੋਟੀਆਂ ਗੱਲਾਂ ਹੇਠ ਲਿਖੇ ਅਨੁਸਾਰ ਹਨ—

ਰੱਬ ਨੂੰ ਪਾਉਣ ਦਾ ਸਭ ਤੋਂ ਵਧੀਆ ਰਸਤਾ ਪ੍ਰੇਮ, ਮੁਹੱਬਤ ਅਤੇ ਇਸ਼ਕ ਦਾ ਰਸਤਾ ਹੈ। ਇਸ ਮੰਜ਼ਿਲ ਉੱਤੇ ਪਹੁੰਚਣ ਲਈ ਮਾਲਕ ਅਰਥਾਤ ਰੱਬ ਦੇ ਖੋਜੀ ਨੂੰ ਅੱਠ ਪੜ੍ਹਾਵਾਂ ਤੋਂ ਲੰਘਣਾ ਪੈਂਦਾ ਹੈ।

1. **ਅਬੂਦੀਅਤ** : ਆਪਣੇ ਆਪ ਨੂੰ ਰੱਬ ਦਾ ਸੇਵਕ ਸਮਝਣਾ।
2. **ਇਸ਼ਕ** : ਰੱਬ ਨਾਲ ਪਿਆਰ ਕਰਨਾ (God of Love)। ਅੱਲਹ ਨੂੰ ਮਾਲਕ ਨਹੀਂ ਸਗੋਂ ਪ੍ਰੀਤਮ ਸਮਝਣਾ।

3. **ਜੁਹਦ** : ਤਪੱਸਿਆ ਕਰਨੀ।

4. **ਮਾਰਫ਼ਤ** : ਗਿਆਨ ਹਾਸਲ ਕਰਨਾ।

5. **ਵਜਦ** : ਮਸਤੀ ਵਿਚ ਆਉਣਾ।

6. **ਹਕੀਕਤ** : ਸੱਚਾਈ ਦਾ ਦਰਸ਼ਨ ਕਰਨਾ।

7. **ਵਸਲ** : ਰੱਬ ਨਾਲ ਮਿਲਾਪ।

8. **ਫਨ੍ਹਾ** : ਰੱਬ ਵਿਚ ਆਪਣੇ ਆਪ ਨੂੰ ਮਿਟਾ ਦੇਣਾ।

ਪ੍ਰੰਤੂ ਇਸ ਰਾਹ ਉੱਤੇ ਤੁਰਨ ਤੋਂ ਪਹਿਲਾਂ ਤਿਆਰੀ ਬਹੁਤ ਹੀ ਜ਼ਰੂਰੀ ਹੈ। ਜੇਕਰ ਪਹਿਲੋਂ ਅੱਲਹ ਦੀ ਮਿਹਰ ਹੋਵੇ ਜਾਂ ਚੰਗੇ ਭਾਗ ਹੋਣ, ਫਿਰ ਗੁਰੂ, ਪੀਰ ਜਾਂ ਮੁਰਸ਼ਦ ਦੀ ਮੇਹਰ ਹੋਵੇ, ਇਸ ਤੋਂ ਪਿੱਛੋਂ ਮੁਰੀਦ ਨੂੰ ਆਪਣੀ ਕੋਸ਼ਿਸ ਨਾਲ ਤਦ ਕਿਧਰੇ ਇਸ ਰਾਹ ਉੱਤੇ ਤੁਰਨਾ ਨਸੀਬ ਹੁੰਦਾ ਹੈ। ਮੁਰੀਦ ਨੂੰ ਆਪਣੀ ਮਿਹਨਤ ਜਾਂ ਕਰਤੱਵ ਇਸ ਪ੍ਰਕਾਰ ਕਰਨੇ ਪੈਂਦੇ ਹਨ—

1. ਤੌਬਾ।
2. ਸਬਰ।
3. ਸ਼ੁਕਰ।
4. ਰਿਜ਼ਾ (ਆਸ)।
5. ਖੌਫ਼।
6. ਫਕਰ (ਆਪ ਸਹੇੜੀ ਗਰੀਬੀ ਤੇ ਤਿਆਗ)।
7. ਜ਼ੁਹਦ (ਤਪ)।
8. ਤੌਹੀਦ (ਮਨ ਨੂੰ ਮਾਰ ਕੇ ਖ਼ੁਦਾ ਦੀ ਮਰਜ਼ੀ ਨੂੰ ਆਪਣੀ ਮਰਜ਼ੀ ਸਮਝਣਾ)।
9. ਤਵੱਕਲ (ਰੱਬ ਤੇ ਭਰੋਸਾ ਰੱਖਣਾ)।
10. ਮੁਹੱਬਤ।

ਸੂਫ਼ੀ ਮੱਤ ਦੀਆਂ ਕਿਰਿਆਵਾਂ ਤਿੰਨ ਪ੍ਰਕਾਰ ਦੀਆਂ ਹਨ। ਤੱਪ ਕਰਨਾ, ਧਿਆਨ ਧਰਨਾ ਤੇ ਹਬਸਦਮ ਜਾਂ ਪ੍ਰਾਣਾਂ ਨੂੰ ਕਾਬੂ ਕਰਨਾ। ਹਿੰਦੀ ਸ਼ਬਦਾਂ ਵਿਚ ਇਨ੍ਹਾਂ ਨੂੰ ਸ਼ਬਦਯੋਗ, ਧਿਆਨਯੋਗ ਤੇ ਪ੍ਰਾਣਾਂਯਾਮ ਜਾਂ ਰਾਜ ਯੋਗ ਆਖਿਆ ਜਾਂਦਾ ਹੈ।

ਸੂਫ਼ੀ ਮੱਤ ਵਿਚ ਵੇਦਾਂਤ ਦਾ ਜਿਕਰ ਆਇਆ ਹੈ। ਸ਼ੁਕਲ ਯਜੁਰਵੇਦ ਦਸੰਹਿਤਾ ਦੇ ਅੰਤ ਤਤੂ ਗਿਆਨ ਦੇ ਬੋਧਕ 18 ਮੰਤਰ ਹਨ, ਜਿਨ੍ਹਾਂ ਉੱਪਰ ਅਨੇਕ ਵਿਦਵਾਨਾਂ ਨੇ ਵਿਸਥਾਰ ਸਹਿਤ ਵਿਆਖਿਆ ਲਿਖੀ ਹੈ। ਵੇਦ ਦੇ ਅੰਤ ਹੋਣ ਕਰਕੇ ਇਸ ਸਿਧਾਂਤ ਦਾ ਨਾਮ ਵੇਦਾਂਤ ਰੱਖਿਆ ਹੈ, ਵੇਦ ਦਾ ਨਿਚੋੜ, ਵੇਦ ਦਾ ਸਿਧਾਂਤ। ਇਸ ਦਾ ਮਤਲਬ ਇਹ ਹੋਇਆ ਕਿ ਇਸਲਾਮ ਦੀ ਇਕ ਸ਼ਾਖ ਸੂਫ਼ੀ ਜੋ ਮੱਤ ਹੈ ਦਾ ਸੰਬੰਧ ਹਿੰਦੂਆਂ ਦੇ ਵੇਦਾਂ ਦੇ ਸਿਧਾਂਤ ਦਾ ਮਿਲਗੋਭਾ ਕਿਹਾ ਗਿਆ ਹੈ।

**ਵੇਦਾਂਤ** : ਇਸ ਦਰਸ਼ਨ ਦੇ ਅਚਾਰੀਆ ਵੇਦਵਿਆਸ ਮੰਨੇ ਜਾਂਦੇ ਹਨ। ਵੇਦਾਂਤ ਮੱਤ ਅਨੁਸਾਰ ਬ੍ਰਹਮ ਦੀ ਸੱਤਾ ਅਤੇ ਸ਼ਕਤੀ ਨਾਲ ਮਾਇਆ ਦੁਆਰਾ ਸਭ ਕੁਝ ਬ੍ਰਹਮ ਤੋਂ ਉਪਜਿਆ ਹੈ ਅਤੇ ਉਸੇ ਵਿਚ ਵਿਲੀਨ ਹੋਵੇਗਾ। ਸ਼ੁੱਧ ਮਾਇਆ ਵਿਚ ਬ੍ਰਹਮ ਦਾ



SIKHBOOKCLUB.COM

ਪ੍ਰਤੀਬਿੰਬ ਈਸ਼ਵਰ ਅਤੇ ਮਲੀਨ ਮਾਇਆ ਵਿਚ ਪ੍ਰਤੀਬਿੰਬ ਜੀਵ ਹੈ। ਜੀਵ ਅਵਿਨਾਸ਼ੀ ਅਤੇ ਇਕ ਹੈ। ਉਪਾਧੀ ਭੇਦ ਕਰਕੇ ਭਿੰਨ ਭਿੰਨ ਦਿਸਦਾ ਹੈ। ਉਪਾਧੀ ਭੇਦ ਮਿਟਾਉਣ ਤੋਂ ਸ਼ੁੱਧ ਬ੍ਰਹਮ ਨਾਲ ਅਭੇਦਤਾ ਹੁੰਦੀ ਹੈ। ਬ੍ਰਹਮ ਗਿਆਨ ਦੁਆਰਾ ਭੇਦ-ਭਾਵ ਮਿਲਕੇ ਸਵਰੂਪ ਵਿਚ ਬ੍ਰਹਮ ਦਾ ਸਾਕਾਤਕਾਰ ਹੀ ਮੁਕਤੀ ਹੈ।

ਸੂਫ਼ੀ ਲੋਕ ਕੌਣ ਸਨ? ਸੂਫ਼ ਦੇ ਬਸਤਰ ਪਹਿਨਣ ਵਾਲੇ ਧਾਰਮਕ ਵਿਅਕਤੀਆਂ ਦਾ ਇਕ ਸੰਪ੍ਰਦਾਇ ਬਹੁਤ ਹੀ ਪੁਰਾਣਾ ਹੈ। ਸੂਫ਼ੀ ਲੋਕ ਆਤਮਾ ਅਤੇ ਪਰਮਾਤਮਾ ਦੀ ਅਭਿੰਨਤਾ ਨੂੰ ਮੰਨਦੇ ਹਨ ਅਤੇ ਇਸ਼ਕ ਰਾਹੀਂ (God of Love) ਪ੍ਰਭੂ ਪ੍ਰਾਪਤੀ ਕਰਨ ਵਿਚ ਵਿਸ਼ਵਾਸ ਰੱਖਦੇ ਹਨ। ਪਹਿਲੇ ਸੂਫ਼ੀ ਲੋਕ ਸ਼ਰ੍ਹਾ ਦੇ ਬਿਲਕੁਲ ਅਨੁਯਾਈ ਸਨ। ਫਿਰ ਕੁਝ ਸ਼ਰ੍ਹਾ ਵਿਰੋਧੀ ਗੱਲਾਂ ਕਾਰਨ ਉਨ੍ਹਾਂ ਨੂੰ ਸ਼ਾਸਕ ਵਰਗ ਦੇ ਅੱਤਿਆਚਾਰਾਂ ਦਾ ਸ਼ਿਕਾਰ ਵੀ ਹੋਣਾ ਪਿਆ। ਸੂਫ਼ੀ ਖੁਦ ਕਈ ਫਿਰਕਿਆਂ ਵਿਚ ਵੰਡੇ ਹੋਏ ਹਨ। ਇਨ੍ਹਾਂ ਦੇ ਕੁਝ ਫਿਰਕੇ ਇਹ ਹਨ:- ਬਸਤਾਮੀਆ, ਕਾਦਿਰੀਆ, ਮੌਲਵੀਆ, ਚਿਸ਼ਤੀਆ, ਸੁਹਰਾਵਰਦੀਆ, ਨਕਸਬੰਦੀਆ, ਮਲਾਮਤੀਆ, ਮਦਾਰੀਆ, ਸ਼ਤਾਰੀਆ ਅਤੇ ਕਲੰਦਰੀਆ ਆਦਿ ਆਦਿ।

SIKHBOOKCLUB.COM

# ਸੂਫੀ ਮਤ ਬਾਰੇ ਵਿਦਵਾਨਾ ਦੇ ਵਿਚਾਰ

ਸੂਫ਼ੀ ਮੱਤ ਦੀ ਪ੍ਰੀਭਾਸ਼ਾ ਵਿਦੇਸ਼ੀ ਵਿਦਵਾਨਾਂ ਅਨੁਸਾਰ ਹੇਠ ਲਿਖੀ ਜਾਂਦੀ ਹੈ। ਸੂਫ਼ੀਵਾਦ ਨੂੰ ਵਿਦਵਾਨਾਂ ਨੇ ਬੌਧਿਕ, ਸਿਆਸੀ ਅਤੇ ਸਮਾਜਕ ਹਾਲਾਤਾਂ ਦੇ ਪ੍ਰਸੰਗ ਵਿਚੋਂ ਕੱਢ ਕੇ ਅੱਡ ਅੱਡ ਪ੍ਰੀਭਾਸ਼ਾਵਾਂ ਤੱਕ ਸੀਮਤ ਕਰ ਦਿੱਤਾ।

(1) ਵਾਨ ਕਰੈਮਰ ਅਤੇ ਡੋਜ਼ੀ (Von Cremor and Dosy) ਨੇ ਸੂਫ਼ੀਵਾਦ ਨੂੰ ਭਾਰਤੀ ਵੇਦਾਂਤ ਦੇ ਪ੍ਰਭਾਵ ਹੇਠ ਪੈਦਾ ਹੋਈ ਲਹਿਰ ਪ੍ਰਵਾਨ ਕੀਤਾ ਹੈ।

(2) ਨਿਕਲਸਨ ਸੂਫ਼ੀਵਾਦ ਨੂੰ ਨਵ-ਅਫਲਾਤੂਨਵਾਦ ਦਾ ਪ੍ਰਭਾਵ ਮੰਨਦਾ ਹੈ।

(3) ਪ੍ਰੋ. ਬ੍ਰਾਊਨ ਨੇ ਸੂਫ਼ੀਵਾਦ ਨੂੰ ਖੁਸ਼ਕ ਧਰਮ ਵਿਰੁੱਧ ਹੋਇਆ ਆਰੀਆ ਲੋਕਾਂ ਦਾ ਪ੍ਰਤੀਕਰਮ ਆਖਿਆ ਹੈ।

(4) ਪ੍ਰੋ. ਵਾਹੀਦ ਹਸੇਨ Prof. Wahed Hassain ਨੇ ਸੂਫ਼ੀ ਮੱਤ ਉੱਤੇ ਆਪਣੇ ਵਿਚਾਰ Journal of Department of Literature of Calcutta University ਵਿਚ ਇਸ ਪ੍ਰਕਾਰ ਪ੍ਰਗਟ ਕੀਤੇ ਹਨ :-

> "The Neo-Platonic idea of the absolute one, the Vedic idea of absract monoism, the Pantheism of the Upanishads as the theory of the Universal soul, Atma, play a great part in the mysic philosophy of the Sufies."

ਇਸ ਦੀ ਪੰਜਾਬੀ ਵਿਚ ਇਸ ਪ੍ਰਕਾਰ ਵਿਆਖਿਆ ਹੈ ਜਿਵੇਂ—

> "ਇਸਲਾਮੀ ਰਹੱਸਵਾਦੀ ਪਰੰਪਰਾ ਦਾ ਆਰੰਭ ਨਵ-ਅਫਲਾਤੂਨੀ ਵਿਚਾਰਾਂ ਦੇ ਪ੍ਰਭਾਵ ਅਧੀਨ ਹੋਇਆ ਮੰਨਿਆ ਜਾਂਦਾ ਹੈ। ਇਨ੍ਹਾਂ ਵਿਚਾਰਾਂ ਵਿਚ ਪਰਮ-ਸਤਿ ਦੇ ਸੰਕਲਪ ਨੂੰ ਪ੍ਰਧਾਨਤਾ ਪ੍ਰਾਪਤ ਹੈ। ਇਹ ਪ੍ਰਭਾਵ ਸੂਫ਼ੀ ਸੰਤਾਂ ਨੇ ਸਿੱਧੇ ਤੌਰ 'ਤੇ ਗ੍ਰਹਿਣ ਕੀਤਾ ਮੰਨਿਆ ਜਾਂਦਾ ਹੈ। ਇਸ ਦੇ ਨਾਲ ਹੀ ਸੂਫ਼ੀ ਸੰਤਾਂ ਦੇ ਵੇਦਾਂ ਦੇ ਏਕੀਸ਼ੁਰਵਾਦੀ ਸਿਧਾਂਤ ਅਤੇ ਉਪਨਿਸ਼ਦਾਂ ਦੇ ਆਤਮਾ ਸਬੰਧੀ ਵਿਚਾਰਾਂ ਦਾ ਪ੍ਰਭਾਵ ਪਿਆ ਵੀ ਪ੍ਰਵਾਨ ਕੀਤਾ ਜਾਂਦਾ ਹੈ।"

(5) ਸੂਫ਼ੀ ਮੱਤ ਦੀ ਉੱਤਪੱਤੀ ਬਾਰੇ ਆਰ. ਏ. ਨਿਕੋਲਸਨ R. A. Nicholson ਆਪਣੀ ਪ੍ਰਸਿੱਧ ਪੁਸਤਕ The Mystics of Islam (London, 1914) ਦੇ ਪੰਨਾ 19-20 ਉੱਤੇ ਇਸ ਪ੍ਰਕਾਰ ਲਿਖਦਾ ਹੈ—

> "Even if Islam had been miraculously shut off from contracts with foreign religions and Philosophies, some form of


SIKHBOOKCLUB.COM

mysticism would have arisen within it, for the seeds were already there."

ਇਸ ਦਾ ਪੰਜਾਬੀ ਰੂਪ ਇਸ ਪ੍ਰਕਾਰ ਹੈ—

"ਜੇ ਇਸਲਾਮ ਤੇ ਕਿਸੇ ਕਿਸਮ ਦਾ ਕੋਈ ਬਾਹਰੀ ਪ੍ਰਭਾਵ ਨਾ ਵੀ ਪੈਂਦਾ ਤਾਂ ਵੀ ਰਹੱਸਵਾਦ ਦਾ ਕੋਈ ਨਾ ਕੋਈ ਸਰੂਪ ਜ਼ਰੂਰ ਪ੍ਰਗਟ ਹੋ ਜਾਣਾ ਸੀ ਕਿਉਂਕਿ ਕੁਰਾਨ ਵਿਚ ਰਹੱਸਵਾਦੀ ਤੱਤ ਲੁਪਤ ਰੂਪ ਵਿਚ ਕਾਇਮ ਹਨ।"

(6) ਜੈਕੁਅਸ ਡੀ ਮਾਰਕੁਆਟੀ Jaques De Marquette ਸੂਫੀ ਮੱਤ ਬਾਰੇ ਇਸ ਪ੍ਰਕਾਰ ਲਿਖਦਾ ਹੈ—

"The esoteric truth of the Karam to his nephew Ali who became Mohammad is reported to have imparted a knowledge of the Patron of Sufies."

(7) ਸੂਫ਼ੀ ਮੱਤ ਦੀ ਉਤਪੱਤੀ ਬਾਰੇ Sidney Spenseer ਆਪਣੀ ਪ੍ਰਸਿੱਧ ਪੁਸਤਕ "Mysticism in World Religion" ਦੇ ਪੰਨਾ 299 ਉੱਤੇ ਅਤੇ Aziz Ahmad ਆਪਣੀ ਪ੍ਰਸਿੱਧ ਪੁਸਤਕ Studies in Islamic Culture in the Indian Environment" (Oxford), Clarendon Press 1964 (P. 120) ਉੱਪਰ ਲਿਖਦੇ ਹਨ—

"The origional source of Sufism is the Quran and the life of Mohammad."

(8) ਮੌਲਾਨਾ ਜਲਾਲ-ਉ-ਦੀਨ ਮੁਹੰਮਦ ਰੂਮੀ ਜੋ ਇਕ ਸੂਫ਼ੀ ਅਤੇ ਪ੍ਰਸਿੱਧ ਚਿੰਤਕ ਸੀ ਨੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ ਹਨ—

"ਮਨ ਜ ਕੁੱਰਾਨ ਬਰਗੁਜੀਦਮ ਮਗਜ ਰਾ
ਉਸਤਖਾਂ ਪੇਸ਼ੇ ਸਗਾਂ ਅੰਦਾ ਖਤਮ।"

ਇਸ ਦਾ ਭਾਵ ਇਹ ਹੋਇਆ ਕਿ—

"ਕੁਰਾਨ ਵਿਚ ਜੋ ਅਸਲੀ ਤੱਤ ਹਨ ਉਹ ਸੂਫ਼ੀ ਮੱਤ ਵਿਚ ਦਰਜ ਕਰ ਲਏ ਹਨ।"

(9) ਮੀਰ ਵਲੀ-ਉਦ-ਦੀਨ Mir Valiuddin ਨੇ ਆਪਣੇ ਪ੍ਰਸਿੱਧ ਖੋਜ ਪਤ੍ਰ "The Quaranic Sufism" (Hydrabad, the Academy of Islamic studies 1959, page 5) ਉੱਪਰ ਸੂਫ਼ੀ ਮੱਤ ਦੀ ਇਸ ਪ੍ਰਕਾਰ ਵਿਆਖਿਆ ਕੀਤੀ ਹੈ—

"It (Sufism) is in a word self discipline, the avoidance of what is forbidden and the performance of what is ordained."

ਸੂਫ਼ੀਵਾਦ ਵਿਚ ਆਤਮ ਨਿਯੰਤ੍ਰਣ ਹੈ, ਜਿਸ ਵਿਚ ਜੋ ਵਰਜਿਤ ਹੈ ਉਹ ਨਹੀਂ ਕਰਨਾ ਅਤੇ ਜਿਸ ਦੀ ਆਗਿਆ ਹੈ ਉਸ ਨੂੰ ਕਰਨਾ ਹੀ ਸੂਫ਼ੀਵਾਦ ਹੈ—



SIKHBOOKCLUB.COM

 www.sikhbookclub.com

(10) ਡਾ. ਰਾਧਾਕ੍ਰਿਸ਼ਨ ਨੇ "History of Philosophy Eastern and Western" Vol. 11, page 183 ਉੱਤੇ ਸੂਫ਼ੀਵਾਦ ਬਾਰੇ ਇਸ ਪ੍ਰਕਾਰ ਲਿਖਿਆ ਹੈ—

"It was due to Ghazzali's influence that Sufism attaind a firm and assured position in Islam."

ਗੱਜ਼ਾਲੀ ਇਸਲਾਮੀ ਰਹੱਸਵਾਦ ਦਾ ਪ੍ਰਮੁੱਖ ਚਿੰਤਕ ਹੋਇਆ ਹੈ ਅਤੇ ਗੱਜ਼ਾਲੀ ਦੇ ਪ੍ਰਭਾਵ ਕਾਰਨ ਸੂਫ਼ੀਆ ਨੂੰ ਇਸਲਾਮੀ ਚਿੰਤਕਾਂ ਵਿਚ ਆਦਰ ਅਤੇ ਸਤਿਕਾਰ ਪ੍ਰਾਪਤ ਹੋਇਆ ਮੰਨਿਆ ਜਾਂਦਾ ਹੈ।

ਗੱਜ਼ਾਲੀ ਜਿਸ ਦਾ ਜਨਮ 1050 ਈ. ਵਿਚ ਅਤੇ ਮੌਤ 10 ਦਸੰਬਰ ਸੰਨ 1111 ਈ. ਨੂੰ ਹੋਈ ਸੀ ਕੋਈ 70 ਪੁਸਤਕਾਂ ਦਾ ਲੇਖਕ ਸੀ। ਗੱਜ਼ਾਲੀ ਬਗਦਾਦ ਅਤੇ ਤੂਸ (ਸੀਸਤਾਨ : ਈਰਾਨ) ਦੇ ਵਿੱਦਿਆ ਤੇ ਦਰਸ਼ਨ ਕੇਂਦਰਾਂ ਦਾ ਸਿਰਮੌਰ ਸੀ। ਗੱਜ਼ਾਲੀ ਸੂਫ਼ੀ ਨਹੀਂ ਸੀ ਅਤੇ ਨਾ ਹੀ ਉਸ ਨੂੰ ਪ੍ਰਸਿੱਧਤਾ ਸੂਫ਼ੀ ਹੋਣ ਕਾਰਨ ਪ੍ਰਾਪਤ ਹੋਈ ਸੀ। ਗੱਜ਼ਾਲੀ ਤੋਂ ਪਹਿਲਾਂ ਸੂਫ਼ੀ ਮੱਤ ਇਸਲਾਮ ਦੀ ਅੰਦਰੂਨੀ ਖਹਿ ਦਾ ਖ਼ਾਸਾ ਸ਼ਿਕਾਰ ਸੀ ਅਤੇ ਇਸ ਸੰਬੰਧੀ ਕੇਵਲ ਦੋ ਪੁਸਤਕਾਂ "ਕੂਵਤੂਲ ਕਲੂਬ" ਲੇਖਕ "ਅਬੂ ਤਾਲਿਬ ਮੱਕੀ" ਅਤੇ "ਰਿਸਾਲਾ ਕੈਸਰੀਆ" ਲੇਖਕ "ਇਮਾਮ ਕੈਸਰੀ" ਹੀ ਮਿਲਦੀਆਂ ਸਨ। ਪ੍ਰੰਤੂ ਗੱਜ਼ਾਲੀ ਨੇ ਪਹਿਲੀ ਵਾਰ ਆਪਣੀ ਪ੍ਰਸਿੱਧ ਪੁਸਤਕ "ਅਹਯਾ-ਉਲ-ਅਲੂਮ" ਵਿਚ ਸੂਫ਼ੀ ਮੱਤ ਲਈ ਦਾਰਸ਼ਨਿਕ ਪੱਧਰ ਦਾ ਉਚਿਤ (Justification) ਪੇਸ਼ ਕੀਤਾ। ਗੱਜ਼ਾਲੀ ਨੇ ਇਸ ਪੁਸਤਕ "ਅਹਯਾ-ਉਲ-ਅਲੂਮ" ਵਿਚ ਕਰਮਯੋਗ ਅਤੇ ਸਮਾਧੀਯੋਗ (ਮੁਕਾਸ਼ਫਾ) ਦਾ ਸੰਵਾਦ ਕਰਕੇ ਸੂਫ਼ੀ ਮੱਤ ਨੂੰ ਦਾਰਸ਼ਨਿਕ ਅਧਾਰ ਦਿੱਤਾ।

ਗੱਜ਼ਾਲੀ ਦੇ ਬੌਧਿਕ ਮਨ ਨੂੰ ਕੁਰਾਨ ਦੀ ਪੁਰਾਣੀ ਸਿੱਖਿਆ ਦਿੱਖਿਆ ਕੋਈ ਪ੍ਰੇਰਨਾ ਨਹੀਂ ਦਿੰਦੀ ਸੀ। ਉਸ ਦੀ ਪ੍ਰਬੀਨ ਕਲਮ ਨੇ ਆਪਣੇ ਸੁਲਤਾਨ ਸੰਜਰ ਸਲਜੂਕੀ ਨੂੰ ਇਕ ਖੱਤ ਲਿਖਿਆ ਸੀ "ਅਫ਼ਸੋਸ (ਮੁਸਲਮਾਨ) ਆਮ ਜਨਤਾ ਦੀਆਂ ਧੌਣਾਂ ਮੁਸੀਬਤਾਂ ਤੇ ਤਸੀਹਿਆਂ ਨਾਲ ਟੁੱਟਣ ਤੇ ਆਈਆਂ ਹਨ ਪ੍ਰੰਤੂ ਦੂਸਰੇ ਪਾਸੇ ਤੇਰੇ ਘੋੜਿਆਂ ਦੀਆਂ ਧੌਣਾਂ ਸੋਨੇ ਦੀਆਂ ਹਮੇਲਾਂ ਦੇ ਭਾਰ ਨਾਲ ਝੁਕ ਰਹੀਆਂ ਹਨ।"

(11) ਅਜ਼ੀਜ਼ ਅਹਿਮਦ ਨੇ ਸੂਫ਼ੀਵਾਦ ਉੱਤੇ ਆਪਣੇ ਪ੍ਰਸਿੱਧ ਗ੍ਰੰਥ (Studies in Islamic Culture in the Indian Environment) ਦੇ ਪੰਨਾ 123 ਉੱਤੇ ਇਸ ਪ੍ਰਕਾਰ ਲਿਖਿਆ ਹੈ।

"Sufism seems to have come into contact with Hindu and Buddhist mystical ideas at a later stage, and after most of its principle features had been developed either in its original Islamic Tradition or by the infilration of neo-platonic and Christian elements."

(12) ਅਜ਼ੀਜ਼ ਅਹਿਮਦ ਆਪਣੇ ਖੋਜ ਪ੍ਰਬੰਧ Studies in Islamic Culture in the Indian



 www.sikhbookclub.com

Environment ਵਿਚ ਪੰਨਾ 131 ਉੱਤੇ ਲਿਖਦਾ ਹੈ—

"In India, because of the challenge and the risk of disintegration into Hindu mysticism, sufism took special care to resolve its differences with orthodoxy."

ਪੰਜਾਬੀ ਵਿਚ ਇਸ ਤਰ੍ਹਾਂ ਬਿਆਨਿਆ ਜਾ ਰਿਹਾ ਹੈ—

"ਸੂਫ਼ੀਆਂ ਨੂੰ ਭਾਰਤ ਵਿਚ ਹਿੰਦੂ ਰਹੱਸਵਾਦ ਵਿਚ ਗਵਾਚ ਜਾਣ ਦੇ ਚੈਲੇਂਜ ਅਤੇ ਖਤਰੇ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਇਸ ਖਤਰੇ ਤੋਂ ਬਚਣ ਲਈ ਜ਼ਰੂਰੀ ਸੀ ਕਿ ਉਹ ਇਸਲਾਮ ਦੇ ਕੱਟੜਪੰਥੀਆਂ ਨਾਲ ਰਲ ਕੇ ਇਸ ਖਤਰੇ ਦਾ ਮੁਕਾਬਲਾ ਕਰਦੇ।"

ਅਜ਼ੀਜ਼ ਅਹਿਮਦ ਆਪਣੇ ਖੋਜ ਪ੍ਰਬੰਧ ਵਿਚ ਅੱਗੋਂ ਫਿਰ ਬਿਆਨ ਕਰਦਾ ਹੈ ਜਿਵੇਂ—

"In Islamic religious history, the tension between the religious assertion of the Transcedence of God and the mystrical aspiration for His inmanance was perhaps nowhere more thoroughly resolved to a middle of the road position than in India where Islam was propagated mainly by Sufis with a firm emphasis on the observation or the tenets of the Sharia. (ਸ਼ਰੀਆ ਨੂੰ ਮੰਨਣ ਵਾਲੇ)।"

"ਇਸਲਾਮ ਦੇ ਧਾਰਮਕ ਇਤਿਹਾਸ ਵਿਚ ਖੁਦਾ ਦੀ ਪਰਾਤਪਰਤਾ ਬਾਰੇ ਧਾਰਮਕ ਦਾਅਵੇ ਅਤੇ ਖੁਦਾ ਦੀ ਸਰਬ-ਵਿਆਪਕਤਾ ਬਾਰੇ ਰਹੱਸਮਈ ਪਹੁੰਚ ਵਿਚ ਖਿਚਾਅ ਚੱਲਿਆ ਆ ਰਿਹਾ ਸੀ। ਇਹ ਖਿਚਾਅ ਭਾਰਤ ਵਿਚ ਪੂਰਨ ਭਾਂਤ ਸਮਾਪਤ ਹੋਇਆ ਜਾਪਦਾ ਹੈ। ਇਸ ਦਾ ਕਾਰਣ ਸੂਫ਼ੀਆਂ ਦਾ ਇਸਲਾਮੀ ਕੱਟੜਤਾ ਨੂੰ ਪੂਰੀ ਤਰ੍ਹਾਂ ਪ੍ਰਵਾਨ ਕਰ ਲੈਣ ਦੇ ਨਾਲ ਨਾਲ ਭਾਰਤੀ ਚਿੰਤਨ ਤੋਂ ਪ੍ਰਭਾਵਤ ਹੋਣਾ ਵੀ ਜਾਪਦਾ ਹੈ। ਭਾਰਤ ਵਿਚ ਸੂਫ਼ੀਆਂ ਦੀ ਸ਼ਰੀਅਤ ਦੇ ਸਿਧਾਂਤ ਤੇ ਆਧਾਰਿਤ ਇਸਲਾਮ ਦਾ ਪ੍ਰਚਾਰ ਤਾਂ ਕੀਤਾ ਹੀ ਹੈ।"

(13) ਡਿਕਸ਼ਨਰੀ ਆਫ਼ ਇਸਲਾਮ ਅਨੁਸਾਰ—

"A man of the people called Sufiyah who profess the mystic principals of Tassawwuf."

(14) ਸੂਫੀਆਂ ਦੀ ਇਹ ਧਾਰਨਾ ਰਹੀ ਹੈ ਕਿ ਮੁਹੰਮਦ ਸਾਹਿਬ ਦੇ ਆਗਮਨ ਤੋਂ ਪਹਿਲਾਂ ਹੀ ਸੂਫ਼ੀ ਸਾਧਨਾ ਪ੍ਰਚਲਿਤ ਸੀ। ਇਹ ਸਾਧਨਾ ਭਾਰਤੀ ਦਰਸ਼ਨ ਦੇ ਵੇਦਾਂਤ ਰੂਪ ਦਾ ਹੀ ਰੂਪਾਂਤਰ ਸੀ। ਕੁਝ ਪੁਰਾਤਨ ਲਿਖਤਾਂ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ।

"The Sufi themselves admit that their religious system has always existed in the world, prior to the mission of Mohammad and the unpredudicated student of their system will observe that

Tassawwuf or Sufism is but a Muslim adaptation of the Vedanta School of Hindu Philosophers and which also we find in the writings of the old academics of Greece, and Sir William Jones throught Plato learned from the sages of the East."

- Dictionary of Islam, page 609

(15) ਡਿਕਸ਼ਨਰੀ ਆਫ਼ ਇਸਲਾਮ ਵਿਚ ਅੱਗੋਂ ਫਿਰ ਲਿਖਿਆ ਮਿਲਿਆ ਹੈ—

"The Sufi doctrines are undoubtedly pantheistic and are almost indentical with those of the Brahamins and Buddhists, the neo-platonist, the Beghards and Beguins, there is the same Union of man with God, and the same emanicipation of all things from God and the same final absorption of all things into the Divine Essence. The creation of creature, the fall of those who have departed from God and these final returns are all events pre-ordained by an absolute necessity."

- Dictionary of Islam, Page 620

(16) ਡਿਕਸ਼ਨਰੀ ਆਫ਼ ਇਸਲਾਮ ਵਿਚ ਅੱਗੋਂ ਫਿਰ ਲਿਖਿਆ ਮਿਲਿਆ ਹੈ—

(1) "It is said to be derived from the Arabic Suf wool on account of the woolen dress worn by Eastern ascestic."
(2) "or from the Arabic Safu "purity" with reference to the effect to attain the metaphysical purity (which is scarcely probable)."
(3) "or from the Greek Sophos wisdom.
(4) "or according to the Ghiyasu-L-Lughat, it is derived from the Sufah, the name of a tribe of Arabs who in the time of ignorance, sparated themselves from the world and engaged themselves exclusively in the service of the Macca Temple."

- Dictionary of Islam, P.P. 608, 609

ਪੰਜਾਬੀ ਵਿਚ ਇਸ ਦੇ ਅਰਥ ਇਸ ਪ੍ਰਕਾਰ ਹਨ—

"ਕਿਸੇ ਨੇ ਇਸ (ਸੂਫ਼ੀ) ਨੂੰ ਅਰਬੀ ਸ਼ਬਦ ਸੂਫ਼ ਜਿਸ ਦਾ ਅਰਥ ਉੱਨ ਹੁੰਦਾ ਹੈ ਤੋਂ ਉਤਪੰਨ ਹੋਇਆ ਮੰਨਿਆ ਹੈ, ਕਿਉਂਕਿ ਸਾਧਕ ਲੋਕ ਇਸ ਸੂਫ਼ ਦੇ ਕੱਪੜੇ ਪਾਉਂਦੇ ਸਨ। ਕਿਸੇ ਨੇ ਇਸ ਨੂੰ ਅਰਬੀ ਸ਼ਬਦ "ਸਾਫ਼ੂ" ਜਿਸ ਦਾ ਅਰਥ ਪਵਿੱਤਰਤਾ ਹੈ ਤੋਂ ਹੋਇਆ ਮੰਨਿਆ ਹੈ। ਇਸੇ ਤਰ੍ਹਾਂ ਕੁਝ ਵਿਦਵਾਨ ਇਸ ਦੀ ਉੱਤਪਤੀ ਯੂਨਾਨੀ ਸ਼ਬਦ ਸੋਫੋਸ ਤੋਂ ਮੰਨਦੇ ਹਨ, ਜਿਸ ਦਾ ਭਾਵ ਬੁੱਧੀ ਜਾਂ ਅਕਲ ਹੈ। ਇਸੇ ਤਰ੍ਹਾਂ ਇਕ ਵਿਚਾਰ ਅਨੁਸਾਰ ਇਹ ਸ਼ਬਦ ਅਰਬ ਦੇ ਇਕ ਕਬੀਲੇ ਸੁਫ਼ਾਰ ਤੋਂ ਨਿਕਲਿਆ ਹੈ।"



SIKHBOOKCLUB.COM

(17) Mir Valiuddin ਨੇ ਆਪਣੀ ਪ੍ਰਸਿੱਧ ਪੁਸਤਕ Quranic Sufism ਦੇ ਪੰਨਾ 8 ਉੱਤੇ ਲਿਖਿਆ ਹੈ—

> "ਸੂਫ਼ੀ ਦੇ ਜੀਵਨ ਦਾ ਲਕਸ਼ ਅਤੇ ਉਦੇਸ਼ ਕੇਵਲ ਅੱਲਾ ਦੀ ਪ੍ਰਾਪਤੀ ਹੀ ਹੈ। ਉਹ ਕੇਵਲ ਖੁਦਾ ਨੂੰ ਹੀ ਪਿਆਰ ਕਰਦਾ ਹੈ। ਉਸ ਦੀ ਸੋਚ, ਧਿਆਨ ਅਤੇ ਦੁਆ ਸਭ ਖੁਦਾ ਪ੍ਰਤੀ ਹੀ ਹੁੰਦੇ ਹਨ।"

(18) ਸ਼ੇਖ ਹੁਜਵੀਰੀ ਨੇ ਆਪਣੀ ਪੁਸਤਕ "ਕਸਫ-ਉਲ-ਮਹਿਜੂਬ" ਵਿਚ ਲਿਖਿਆ ਹੈ—

> "ਤਸੱਵੁਫ ਅਖਲਾਕ ਅਸਤ" ਅਰਥਾਤ-
> "ਸੂਫ਼ੀਵਾਦ ਚੰਗੇ ਅਖ਼ਲਾਕ ਤੋਂ ਛੁੱਟ ਹੋਰ ਕੁਝ ਨਹੀਂ।"

(19) ਸ਼ੇਖ ਮਜੱਫ਼ਰ ਓਜ਼ਕ ਦੇ ਕਥਨ ਅਨੁਸਾਰ—

> "ਸੂਫ਼ੀ ਉਹ ਹੈ ਜਿਸ ਨੇ ਆਪਣੇ ਆਪ ਨੂੰ ਸਤ ਵਿਚ ਵਿਲੀਨ ਕਰ ਦਿੱਤਾ ਹੈ ਅਤੇ ਆਪਣਾ ਹਿਰਦਾ ਸ਼ੁਧ ਕਰ ਲਿਆ ਹੈ, ਜਿਸ ਨੂੰ ਨਾ ਦਿਨ ਵੇਲੇ ਸੂਰਜ ਦੀ ਅਤੇ ਨਾ ਰਾਤ ਵੇਲੇ ਚੰਦ੍ਰਮਾ ਦੀ ਲੋੜ ਪੈਂਦੀ ਹੈ। ਸੂਫ਼ੀ ਉਹ ਹੈ ਜਿਹੜਾ ਦਿਨ ਰਾਤ ਸਤਿ ਦੇ ਚਾਨਣ ਵਿਚ ਚਲਦਾ ਹੈ।"

- The Unveiling of Love, P. 179

(20) "ਇਕਬਾਲ ਅਲੀ" ਸੂਫ਼ੀ ਸ਼ਬਦ ਦੀ ਉੱਤਪਤੀ ਸਫ਼ਾ ਸ਼ੁੱਧਤਾ ਤੋਂ ਮੰਨਦਾ ਹੋਇਆ ਲਿਖਦਾ ਹੈ—

> "ਸੂਫ਼ੀ ਆਪਣੇ ਪਵਿੱਤਰ ਜੀਵਨ, ਸ਼ੁਧ ਹਿਰਦੇ ਅਤੇ ਰੂਹਾਨੀ ਬੁਲੰਦੀਆਂ ਕਰਕੇ ਹੀ ਸੂਫ਼ੀ ਅਖਵਾਉਂਦੇ ਹਨ।"

- Islamic Sufism, P. 118

(21) ਹੂਜ (Hughas) ਅਨੁਸਾਰ 'ਸੂਫ਼ੀਵਾਦ ਦਾ ਮੂਲ ਇਸ਼ਕ ਹੈ। ਪੂਰਬੀ ਰਹੱਸਵਾਦੀ ਇਸ਼ਕ ਜਾਂ ਪਰਮਾਤਮਾ ਦੇ ਪਿਆਰ ਦਾ ਵਿਸਤ੍ਰਿਤ ਵਰਣਨ ਕਰਦੇ ਨਹੀਂ ਥੱਕਦੇ ਹਨ, ਜੋ ਕਿ ਸੂਫ਼ੀ ਰਹੱਸਵਾਦ ਦਾ ਇਕ ਵਿਸ਼ੇਸ਼ ਲੱਛਣ ਹੈ।"

> "The very essence of Sufism is poetry. Hasting and the eastern mysticis are never tired of expatiating on the Ishq or Love to God which is the one distinguishing feature of Sufi mysticism."

- Dictionary of Islam, Hughes, P. 617

(22) ਲਾਜਵੰਤੀ ਰਾਮਾ ਕ੍ਰਿਸ਼ਨਾ ਸ਼ਰਮਾ ਨੇ ਆਪਣੀ ਪ੍ਰਸਿੱਧ ਪੁਸਤਕ "ਪੰਜਾਬੀ ਸੂਫ਼ੀ ਪੋਇਟਸ" ਵਿਚ ਸੂਫ਼ੀਆਂ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਦਿੱਤੇ ਹਨ—

> "In the beginning the Sufies in Northern India were preachers."

-Punjabi Sufi Poets, P. 220





SIKHBOOKCLUB.COM

(23) ਔਕਸਫ਼ੋਰਡ ਡਿਕਸ਼ਨਰੀ ਵਿਚ ਰਹੱਸਵਾਦ ਦੀ ਇਸ ਪ੍ਰਕਾਰ ਵਿਆਖਿਆ ਕੀਤੀ ਹੈ—

> "Mystic - One who seeks by contemplation and self surrender to obtain union with or absorption into the Deity, or who believes in spiritual apprehension of Truth beyond the understanding."
>
> - The Oxford Dictionary, P. 782

(24) "Mysticism - Obscurity of doctrine, the doctrine of the mystics who believes in and Strive after direct intercourse with God."

- The Wesminister Dictionary, P. 640

(25) ਥੋਮਸ ਕਾਰਲਾਈਲ (Thomas Carlyle) ਨੇ ਸੂਫ਼ੀਵਾਦ ਦੀ ਇਸ ਪ੍ਰਕਾਰ ਵਿਆਖਿਆ ਕੀਤੀ ਹੈ—

> "In a symbol there is concealment and yet revelation: here, therefore, by silence and by speech acting together comes a double significance."
>
> -Sartor Resartus - Thomas Carlyle, Page 165

(26) "There is a vivid and Lucid description of real Islamic Mysticism in this book, the object of which is the attainment of "abdiat" and the upshot of which is the realisation of immediate presence of God. The source of this Sufism is the Holy Quran and the Tradition of the Holy Prophet Mohammad."

- Mir Valiuddin (Dr.) The Quranic Sufism

(27) Mir Valiudian (Dr.) ਨੇ ਆਪਣੀ ਪ੍ਰਸਿੱਧ ਪੁਸਤਕ "The Quranic Sufism" ਵਿਚ ਸੂਫ਼ੀਵਾਦ ਬਾਰੇ ਇਸ ਪ੍ਰਕਾਰ ਲਿਖਿਆ ਹੈ ਜਿਵੇਂ- "ਅਬੁੱਲ ਹਸਨ ਨੂਰੀ ਦਾ ਵਿਚਾਰ ਹੈ ਕਿ ਸੂਫ਼ੀਵਾਦ ਆਪਣੀਆਂ ਸਾਰੀਆਂ ਨਿੱਜੀ ਖ਼ੁਸ਼ੀਆਂ ਦਾ ਤਿਆਗ ਹੈ।"

(28) "Islamic mysticism is called Sufism"

- Encyclopedia Americena, Vol. 15 page 500

(29) "ਬਾਯਜ਼ੀਦ ਬੁਸਤਾਮ" ਨੇ ਬੜੀ ਚੰਗੀ ਨਸੀਅਤ ਵਿਚ ਕਿਹਾ ਹੈ—

> "ਅਜ ਦਾਨਾ ਤਮਆ ਬਬਰ ਚਿਰੁਸਤ ਅਜ ਦਾਮ" (ਲਾਲਚ ਦੇ ਦਾਣੇ ਤੋਂ ਪ੍ਰਹੇਜ਼ ਕਰ ਜੇ ਤੂੰ ਜਾਲ ਤੋਂ ਬਚਣਾ ਚਾਹੁੰਦਾ ਹੈਂ।)

(30) Mir Valiuddin (Dr.) ਨੇ ਆਪਣੀ ਪ੍ਰਸਿੱਧ ਪੁਸਤਕ "The Quranic Sufism" ਹਜ਼ਰਤ ਜੁਨੈਦ ਦੇ ਹਵਾਲੇ ਰਾਹੀਂ ਫ਼ਰਮਾਇਆ ਹੈ—

> "Dead to himself and alive in God."
>
> - The Quranic Sufism

(31) "ਅਬੂ ਅਲੀ ਕਜਵੀਨੀ" ਨੇ ਸੂਫ਼ੀਵਾਦ ਬਾਰੇ ਇਸ ਪ੍ਰਕਾਰ ਲਿਖਿਆ ਹੈ—

> "ਸੂਫ਼ੀਵਾਦ ਚੰਗੇ ਤੇ ਸੁਚੱਜੇ ਵਿਹਾਰਾਂ ਤੇ ਸ਼ਿਸ਼ਟਾਚਾਰਾਂ ਦਾ ਮਜਮੂਆ ਹੈ।"


SIKHBOOKCLUB.COM

(32) "ਹਜ਼ਰਤ ਮੱਕੀ" ਨੇ ਸੂਫ਼ੀਵਾਦ ਬਾਰੇ ਇਸ ਪ੍ਰਕਾਰ ਲਿਖਿਆ ਹੈ—

"A Sufi is alive to the value of time and is given every moment to what that movement demands."

(33) Mir Valiuddin (Dr.) ਨੇ ਆਪਣੀ ਪ੍ਰਸਿੱਧ ਪੁਸਤਕ "The Quranic Sufism" ਵਿਚ ਇਸ ਪ੍ਰਕਾਰ ਲਿਖਿਆ ਹੈ—

"God is the light of heavens and the earth. The Essence (Dhat) of God which is nothing but Absolute Existence by virtue of its manifestation is called light (Nur) as light is that which is visible in itself and which makes other things visible."

-Quranic Sufism, Page 63

(34) "No religion is more sublime than a religion of love and longing for God. Love is essence of all creeds, the true mystic welcomes it whatever guise it may assume."

-The Mystics of Islam, Routledge &
kegan Paul Ltd., London, 1970, P. 105

(35) ਆਰ. ਕੇ. ਮੁਖਰਜੀ ਦਾ ਮੱਤ ਹੈ—

"ਸੂਫ਼ੀਆਂ ਵਾਸਤੇ ਦੁਨੀਆਵੀ ਇਸ਼ਕ ਰੱਬੀ ਨਿਸ਼ਾਨੇ ਉੱਤੇ ਪੁੱਜਣ ਵਾਸਤੇ ਇਕ ਪੁਲ ਦਾ ਕੰਮ ਕਰਦਾ ਹੈ।"

-The Theory of Art of Mysticism,
Asia Publishing House Bomby 1960, P. 129

(36) ਏ. ਐੱਮ. ਏ. ਸ਼ੁਸਤਰੀ ਦੇ ਵਿਚਾਰ ਇਸ ਪ੍ਰਕਾਰ ਹਨ—

"ਸੂਫ਼ੀ ਚਿੰਤਕਾਂ ਨੇ ਆਪਣੇ ਸਿਧਾਂਤ ਦਾ ਆਧਾਰ ਇਸ਼ਕ ਦੇ ਨਿਯਮਾਂ ਨੂੰ ਬਣਾਇਆ ਅਤੇ ਉਹ ਇਸ਼ਕੀਆ ਢੰਗ ਨੂੰ ਜਾਂ ਭਾਰਤੀ ਭਗਤੀ ਨੂੰ ਰੱਬੀ ਪ੍ਰਾਪਤੀ ਵਾਸਤੇ ਸਭ ਤੋਂ ਵੱਧ ਮਹੱਤਤਾ ਦਿੰਦੇ ਸਨ।"

-Outlines of Islamic Culture, Bangalore,
Printing and Publishing Co. Ltd.
Bangalore, 1954, Vol. II, Page 471

(37) ਡਾ. ਜੇ. ਐੱਸ. ਗਰੇਵਾਲ, ਫ਼ਐਦ ਅਲ ਫ਼ੁਆਦ ਦਾ ਹਵਾਲਾ ਦਿੰਦਿਆ ਕਹਿੰਦਾ ਹੈ—

"ਮਨੁੱਖਾ ਅਤੇ ਫਰਿਸ਼ਤਿਆਂ ਦੀ ਭਗਤੀ ਜੇਕਰ ਸੰਯੁਕਤ ਕਰ ਲਈ ਜਾਵੇ ਤਾਂ ਉਸ ਦੀ ਬਜਾਏ ਇਸ਼ਕ ਦਾ ਇਕ ਅਣੂ ਉਸ ਤੋਂ ਵਧੇਰੇ ਮਹੱਤਵਪੂਰਨ ਹੈ।"

-Guru Nanak in History, Pujab University,
Chandigarh, 1969, P. 87

(38) ਡਾ. ਵਿਮਲ ਕੁਮਾਰ ਜੈਨ ਦਾ ਮੱਤ ਹੈ—

"ਸੂਫੀਮੱਤ ਦਾ ਸਾਰਾ ਭਵਨ ਇਸ਼ਕ ਉੱਤੇ ਅਧਾਰਿਤ ਹੈ।

-ਸੂਫ਼ੀ ਮੱਤ ਔਰ ਹਿੰਦੀ ਸਾਹਿਤਯ,
ਆਤਮਾ ਰਾਮ ਐਂਡ ਸੰਨਜ਼, ਦਿੱਲੀ 1955 (ਪੰਨਾ 63)



SIKHBOOKCLUB.COM

 www.sikhbookclub.com

(39) ਏ. ਐਮ. ਏ. ਸ਼ੁਸਤਰੀ ਹਾਫਿਜ਼ ਦਾ ਹਵਾਲਾ ਦਿੰਦਿਆ ਕਹਿੰਦਾ ਹੈ—

"ਜਿਸ ਦਾ ਹਿਰਦਾ ਇਸ਼ਕ ਦੁਆਰਾ ਪ੍ਰਭਾਵਮਈ ਹੋ ਜਾਂਦਾ ਹੈ ਉਹ ਕਦੀ ਕਾਲ ਗ੍ਰਸਤ ਨਹੀਂ ਹੁੰਦਾ।"

- Outlines of Islamic Culture, Bangalore, Printing and Publishing Co. Ltd. Bangalore, Vol. II, 1954, P. 471

(40) ਡਾ. ਬਲਬੀਰ ਸਿੰਘ "ਕਲਮ ਦੀ ਕਰਾਮਾਤ" ਵਿਚ ਸੂਫ਼ੀ ਰਹੱਸਵਾਦ ਉੱਤੇ ਇਸ ਪ੍ਰਕਾਰ ਲਿਖਦਾ ਹੈ ਜੋ ਕਿ ਉਸ ਨੂੰ ਗਰਮ ਰਹੱਸਵਾਦ ਦਾ ਨਾਂ ਦਿੰਦਾ ਹੈ—

"ਗਰਮ ਰਹਸਵਾਦ ਸੂਫ਼ੀਮੱਤ ਅਨੁਸਾਰ ਅੰਤ ਵਿਚ ਅਲੱਹ ਵਿਚ ਫਨਾਹ ਹੋਣ ਲਈ ਉਤਾਵਲਾ ਹੈ ਤੇ ਉਸ ਦਾ ਤਰੀਕਾ ਇਸ਼ਕ ਹੈ। ਦੁਨਿਆਵੀ ਇਸ਼ਕ–ਜਿਸ ਨੂੰ ਇਸ਼ਕ ਮਜਾਜ਼ੀ ਕਹਿੰਦੇ ਹਨ ਇਸ਼ਕ ਹਕੀਕੀ ਦਾ ਪਹਿਲਾ ਦਰਜਾ ਸਮਝਿਆ ਜਾਂਦਾ ਹੈ। ਇਸ਼ਕ ਹਕੀਕੀ ਮੁਰਸ਼ਦ ਨਾਲ ਪੈਦਾ ਹੁੰਦਾ ਹੈ, ਉਸ ਦੇ ਤਸੱਵਰ (ਧਿਆਨ) ਵਿਚ ਫਨਾਹ ਲੋਚਦਾ ਹੈ। ਇਸ ਤਰ੍ਹਾਂ ਮੁਰਸ਼ਦ ਵਿਚ ਲੀਨ ਹੋਣ ਪਿੱਛੋਂ ਰਸੂਲ ਵਿਚ ਫਨਾਹ ਤੇ ਲੀਨ ਹੋਣ ਦਾ ਦਰਜਾ ਆਉਂਦਾ ਹੈ, ਜੋ ਛੇਕੜ ਅੱਲ੍ਹਾ ਦੀ ਲਯ ਵਿਚ ਲੈ ਜਾਂਦਾ ਹੈ।"

ਕਲਮ ਦੀ ਕਰਾਮਾਤ ਖਾਲਸਾ ਸਮਾਚਾਰ ਅੰਮ੍ਰਿਤਸਰ 1949 ਪੰਨੇ 215–16.

(41) ਆਰ. ਕੇ. ਨਿਕਲਸਨ R. K. Nicholson ਆਪਣੀ ਪ੍ਰਸਿੱਧ ਪੁਸਤਕ ਵਿਚ "ਸੂਫ਼ੀ ਰਹੱਸਵਾਦ" ਦੀ ਵਿਆਖਿਆ ਇਸ ਪ੍ਰਕਾਰ ਕਰਦਾ ਹੈ—

"The love thus symbolised is the motional element in religion, the rapture of the sear, the courage of the martyr, the faith of the Saint, the only basis of mortal perfection and spiritual knowledge. Practically, it is self-renunciation and self sacrifice, the giving up of all possessions - wealth, honour, will, life and what-ever else men value - for the Beloved's sake without any thought of reward."

- The Mysticism of Islam, Routledge and Kegan Paul, London, 1970, P. 107

(42) ਸੂਫ਼ੀ ਰਹੱਸਵਾਦ ਉੱਤੇ ਇਸ ਪ੍ਰਕਾਰ ਵੀ ਲਿਖਿਆ ਮਿਲਿਆ ਹੈ—

"The mysticism had its rise in a revolt of the soul, those who were really spirtually minded, against formaility in religion and also against indifference to religion, and further it was effected by the feeling that it is possible to establish a direct relation with God."

-Reading from the Mysticism of Islam, Luzac & Co. Ltd., London, 1950, P. 1

(43) ਰਹੱਸਵਾਦ ਬਾਰੇ ਹੇਠ ਲਿਖੇ ਸ਼ਬਦ ਬਹੁਤ ਹੀ ਮਹੱਤਵਪੂਰਨ ਹਨ—

"It (mysticism) is the eternal yearning of the human soul to have direct experience of the ultimate reality."



SIKHBOOKCLUB.COM

"ਰਹੱਸਵਾਦ ਆਮ ਅਰਥਾਂ ਵਿਚ ਮਾਨਵ ਆਤਮਾ ਦੀ ਸਰਵੋਤਮ ਸਤਿ ਦੇ ਸਿੱਧੇ ਅਨੁਭਵ ਵਾਸਤੇ ਅਮਰ ਅਕਾਂਖਿਆ ਹੈ।"

-Islam, ed. Khaliq Ahmad Nizami (Mysticism) Patiala, Punjabi University, 1969, Page 50

(44) ਡਾ. ਤਾਰਾ ਚੰਦ ਨੇ ਸੂਫ਼ੀਵਾਦ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਹੈ—

"Sufism is a complex phenomenon. It is like a stream which gathers volume by the joining of tributories from many lands. Its original source is the Quran and the life of Mohammad. Christianity and Neo-platonism swelled it by a large contribution. Hinduism and Budhism supplied a number of ideas and the Religions of ancient Persia, Zoroastrianism, Monism etc. brought to it their share."

"ਇਸਲਾਮ ਵਿਚ ਸੂਫ਼ੀਵਾਦ ਇਕ ਬੜਾ ਗੁੰਝਲਦਾਰ ਅਤੇ ਅਲੌਕਿਕ ਚਮਤਕਾਰ ਹੈ। ਇਹ ਇਕ ਅਜਿਹੀ ਨਦੀ ਵਾਂਗ ਹੈ ਜੋ ਕਈ ਧਰਤੀਆਂ ਦੇ ਵੱਖਰੇ ਵੱਖਰੇ ਸਰੋਤਾਂ ਤੋਂ ਇਕ ਦਰਿਆ ਬਣਦੀ ਹੈ। ਇਸ ਦਾ ਬੁਨਿਆਦੀ ਸਰੋਤ ਕੁਰਾਨ ਅਤੇ ਹਜ਼ਰਤ ਮੁਹੰਮਦ ਦਾ ਜੀਵਨ ਹੈ। ਈਸਾਈ ਅਤੇ ਨਵ-ਅਫਲਾਤੂਨੀ ਵਿਚਾਰਾਂ ਨਾਲ ਇਸ ਵਿਚ ਜਵਾਰਭਾਟਾ ਆਇਆ। ਹਿੰਦੂ ਧਰਮ ਅਤੇ ਬੁੱਧ ਧਰਮ ਨੇ ਇਸ ਵਿਚ ਬਹੁਤ ਸਾਰੇ ਵਿਚਾਰ ਸਮੋਏ ਅਤੇ ਈਰਾਨ ਦੇ ਪੁਰਾਣੇ ਧਰਮਾਂ ਨੇ ਇਸ ਵਿਚ ਯਥਾਯੋਗ ਵਾਧਾ ਕੀਤਾ। ਯੋਰਾਸ਼ਟਰਵਾਦ ਤੇ ਇਕ ਈਸ਼ਵਰਵਾਦੀ ਸਿਧਾਤਾਂ ਨੇ ਵੀ ਇਸ ਵਿਚ ਆਪਣਾ ਯੋਗਦਾਨ ਪਾਇਆ।"

-Dr. Tara Chand, Influence of Islam on Indian Culture, P. 63 Indian Press Publications Pvt.Ltd. Allahabad (U.P.)

(45) John Ferguson ਸੂਫ਼ੀ ਦੀ ਵਿਆਖਿਆ ਇਸ ਪ੍ਰਕਾਰ ਕਰਦਾ ਹੈ—

"What is Sufi? A Sufi is a Sufi. This is itself a mystical expression. He is a day that need no sun end a night that need no moon or star and a not-being that needs no being."

-John Ferguson, An Illustrated Encyclopedia of Mysticism and the Mystery Religion. P. 179

"ਸੂਫ਼ੀ ਸ਼ਬਦ Mystic ਰਹੱਸ ਦੀ ਉੱਤਪਤੀ ਸਭ ਤੋਂ ਪਹਿਲਾਂ ਯੂਨਾਨੀ ਧਰਮ ਵਿਚ ਹੋਈ। ਇਸ ਤੋਂ ਬਾਅਦ ਇਹ ਸ਼ਬਦ ਅਰਬੀ, ਫਾਰਸੀ ਅਤੇ ਤੁਰਕੀ ਭਾਸ਼ਾਵਾਂ ਵਿੰਚ ਪ੍ਰਵੇਸ਼ ਕਰਦਾ ਗਿਆ। ਇਹ ਤਿੰਨੇ ਭਾਸ਼ਾਵਾਂ ਇਸਲਾਮ ਦੀਆਂ ਪ੍ਰਤੀਨਿੱਧ ਭਾਸ਼ਾਵਾਂ ਮੰਨੀਆਂ ਜਾਂਦੀਆਂ ਹਨ। ਇਸ ਬਾਰੇ ਵਿਦਵਾਨਾਂ ਵਿਚ ਵੀ ਮੱਤਭੇਦ ਹੈ ਕਿ ਸੂਫ਼ੀ ਸ਼ਬਦ ਦੀ ਧਾਰਮਿਕ (Religious - Connotation) Mystic ਸ਼ਬਦ ਨਾਲੋਂ ਵੱਖਰੀ ਹੈ ਕਿਉਂਕਿ ਸੂਫ਼ੀ ਉਹ ਹਨ ਜੋ ਹਜ਼ਰਤ ਮੁਹੰਮਦ ਸਾਹਿਬ ਦੇ ਅਕੀਦਿਆਂ ਅਤੇ ਸਿਧਾਂਤਾ ਤੇ ਵਿਸ਼ਵਾਸ ਕਰਦੇ ਹਨ। ਸੂਫ਼ੀ ਸ਼ਬਦ ਨੇ 800 ਈਸਵੀ ਦੇ ਕਰੀਬ ਯੂਨਾਨ ਰਾਹੀਂ ਅਰਬੀ ਅਤੇ ਫਾਰਸੀ ਜਗਤ ਵਿਚ ਪ੍ਰਵੇਸ਼ ਕੀਤਾ। ਸੂਫ਼ੀ



 www.sikhbookclub.com

ਸ਼ਬਦ ਦੀ ਧਾਰਨਾ ਤੇ ਸੰਕਲਪ ਪਵਿੱਤਰਤਾ ਦੇ ਨਾਲ ਜੁੜਿਆ ਹੋਇਆ ਹੈ। ਪ੍ਰੰਤੂ ਕੁਝ ਯੂਰਪੀਅਨ ਵਿਦਵਾਨਾਂ ਨੇ ਇਸ ਨੂੰ ਯੂਨਾਨੀ ਸ਼ਬਦ 00005, ਜਿਸ ਦਾ ਅਰਥ Theaphist ਹੈ। ਸੂਫ਼ੀ ਸ਼ਬਦ ਦੀ ਉੱਤਪਤੀ ਤੇ ਨਿਰੁਕਤੀ (Etemology) ਬਾਰੇ ਵਰਨਣ ਕਰਨਾ ਜ਼ਰੂਰੀ ਹੈ ਕਿ ਸੂਫ਼ੀ ਸ਼ਬਦ ਭਾਵੇਂ ਸੂਫ਼ (ਉੱਨ) ਨਾਲ ਜੋੜਿਆ ਗਿਆ ਹੈ ਪ੍ਰੰਤੂ ਇਸ ਸ਼ਬਦ ਦਾ ਚਿੰਨ੍ਹਾਤਮਕ ਪ੍ਰਭੁਤੱਵ ਬਹੁਤ ਵਿਸ਼ਾਲ ਹੈ।

(46) ਸ਼ੇਖ ਮੁਹੰਮਦ ਇਕਬਾਲ ਨੇ ਆਪਣੀ ਪੁਸਤਕ "The Development of Metaphysics in Persia" (1908) ਦੇ ਪੰਨਾ 150 'ਤੇ ਸੂਫ਼ੀਵਾਦ ਬਾਰੇ ਇਸ ਪ੍ਰਕਾਰ ਲਿਖਿਆ ਹੈ—

> "Suffism in control of the faulties and observance of the Breath... It is Sufism to put away thou hast is thy head, to give what thou hast in thy hand, and not to recoic from what so ever befalls thee."
>
> - The Development of Metaphysics in Persia 1908,

(47) ਯਥਾਰਥਕ ਤੌਰ 'ਤੇ ਸੂਫ਼ੀਵਾਦ ਨੂੰ ਪ੍ਰੀਭਾਸ਼ਤ ਕਰਨ ਦਾ ਸਿਹਰਾ Reyndd A. Nicholson ਦੇ ਸਿਰ ਜਾਂਦਾ ਹੈ। ਉਸ ਦੀ ਮਹੱਤਵਪੂਰਨ ਪਰਿਭਾਸ਼ਾ "The Mystics of Islam" ਨਾਮੀ ਪੁਸਤਕ ਵਿਚ ਇਸ ਤਰ੍ਹਾਂ ਦਰਜ ਹੈ—

> "The title of this book (The Mystics of Islam) sufficiently explains why it is included in a series ex-amplifying the Adventure and Labors of individual seekers or groups of seekers in quest of reality, Sufism, religious Philosphy of Islam is described in the oldest extant definition hand of calling themseles "Ahl-Al-Haqq", the follower of the real."

(48) ਨਿਕਲਸਨ ਸੂਫ਼ੀਵਾਦ ਨੂੰ ਫਿਰ ਇਸ ਤਰੀਕੇ ਨਾਲ ਵੀ ਪਰਿਭਾਸ਼ਤ ਕਰਦਾ ਹੈ—

> "Sufism is not a system composed of rules or Sciences but a moral disposition i.e. if it were a rule, it could be made one's own by strenuous exertion, and if it were a science, It could be acquired by instructions, but on the contrary it is a disposition according to the saying "Form yourselves on the moral nature of God...."

ਇਹ ਹਨ ਕੁਝ ਮਹੱਤਵਪੂਰਨ ਸੂਫ਼ੀ, ਸੂਫ਼ੀਆਂ ਅਤੇ ਸੂਫ਼ੀਵਾਦ ਉੱਤੇ ਪ੍ਰੀਭਾਸ਼ਾਵਾ ਜਿਨ੍ਹਾਂ ਦੇ ਸੰਦਰਭ ਵਿਚ ਸ਼ੇਖ ਫ਼ਰੀਦ ਜੀ ਦਾ ਜੀਵਨ, ਜੀਵਨ ਫਿਲਾਸਫ਼ੀ ਅਤੇ ਉਨ੍ਹਾਂ ਦੀ ਪਵਿੱਤਰ ਬਾਣੀ ਨੂੰ ਆਪਣੇ ਜੀਵਨ ਵਿਚ ਉਤਾਰਿਆ ਜਾ ਸਕਦਾ ਹੈ। ਬਾਬਾ ਫ਼ਰੀਦ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦੇ ਆਧਾਰ 'ਤੇ ਕਈ ਵਿਦਵਾਨਾਂ ਨੇ ਇਹ ਦੋਸ਼ ਲਾਏ ਹਨ ਕਿ ਉਹ ਸ਼ਰਾਅ ਦੇ ਨਿਯਮਾਂ ਦੇ ਕੱਟੜ ਪਾਬੰਦ ਸਨ। ਪ੍ਰੰਤੂ ਅਸਲ ਵਿਚ ਦੇਖਿਆ ਜਾਵੇ ਤਾਂ ਸ਼ਰਾਅ, ਸ਼ਰੀਅਤ ਜਾਂ ਮਰਯਾਦਾ ਇਕੋ ਹੀ ਰੂਪ ਹਨ। ਸ਼ਰਾਅ, ਸ਼ਰੀਅਤ ਅਤੇ ਮਰਿਆਦਾ ਦੀ ਵੀ ਵਿਆਖਿਆ ਕਰਨੀ ਬਹੁਤ ਜ਼ਰੂਰੀ ਹੈ।



 www.sikhbookclub.com

SIKHBOOKCLUB.COM

# ਸ਼ਰਾਅ, ਸ਼ਰੀਅਤ ਅਤੇ ਮਰਯਾਦਾ

(ੳ) ਸ਼ਰਾਅ : ਸਿੱਧੇ ਰਸਤੇ ਅਤੇ ਧਰਮ ਦੀ ਮਰਯਾਦਾ ਨੂੰ ਸ਼ਰਾਅ ਕਿਹਾ ਜਾਂਦਾ ਹੈ।

(ਅ) ਸ਼ਰੀਅਤ : ਰਾਹ, ਮਾਰਗ, ਧਰਮ ਦਾ ਰਸਤਾ, ਧਰਮ ਦੇ ਆਗੂ ਦੀ ਥਾਪੀ ਹੋਈ ਰੀਤ ਨੂੰ ਸ਼ਰੀਅਤ ਕਿਹਾ ਜਾਂਦਾ ਹੈ।

(ੲ) ਮਰਯਾਦਾ : ਰੀਤਿ ਰਿਵਾਜ਼, ਸੀਮਾ, ਹੱਦ ਨਿਯਮ ਦੀ ਪਾਬੰਧੀ ਜੋ ਦੇਸ਼ ਅਥਵਾ ਸਮਾਜ ਦੀ ਹੱਦਬੰਦੀ ਕਰੇ ਉਸ ਨੂੰ ਮਰਯਾਦਾ ਕਿਹਾ ਜਾਂਦਾ ਹੈ। ਉਸ ਨੂੰ ਕਿਨਾਰਾ, ਤੱਟ, ਕੰਢਾ ਵੀ ਕਿਹਾ ਗਿਆ ਹੈ। ਸਮਾਜ ਅਥਵਾ ਰਾਜ ਜਾਂ ਧਾਰਮਕ ਆਗੂਆਂ ਵਲੋਂ ਥਾਪਿਆ ਨਿਯਮ ਮਰਯਾਦਾ ਅਖਵਾਉਂਦਾ ਹੈ।

ਕਈ ਲੇਖਕਾਂ ਨੇ ਕਿਹਾ ਹੈ ਕਿ ਸੂਫ਼ੀ ਲੋਕ ਸ਼ਰਾਅ ਦੇ ਬੰਧਨਾਂ ਤੋਂ ਰਹਿਤ ਹੁੰਦੇ ਹਨ।

ਅਸਲ ਗੱਲ ਤਾਂ ਇਹ ਹੈ ਕਿ ਇਹ ਕਥਨ ਗਲਤ ਅਤੇ ਬੇਬੁਨਿਆਦ ਹੈ। ਇਸ ਬਿਆਨ ਦੁਆਰਾ ਜਿਸ ਤੱਤ ਨੂੰ ਪੇਸ਼ ਕੀਤਾ ਗਿਆ ਹੈ ਉਹ ਇਸਲਾਮੀ ਤਸੱਵੁਫ਼ ਦੇ ਸਿਧਾਂਤ, ਸੰਸਕ੍ਰਿਤੀ ਅਤੇ ਸੂਫ਼ੀ ਸਾਧਕ ਮੰਡਲਾਂ ਵਿਚ ਪ੍ਰਚੱਲਤ ਆਚਾਰ-ਵਿਧਾਨ ਦੇ ਵਿਪਰੀਤ ਹੈ। ਇਸਲਾਮੀ ਵਿੱਦਵਤਾ-ਜਗਤ ਵਿਚ ਇਹ ਅਖਾਣ ਪ੍ਰਸਿੱਧ ਹੈ "ਕੁਰਾਨ ਦੇ ਅਰਥ ਕੁਰਾਨ ਕੋਲੋਂ ਹੀ ਪੁੱਛੋ।" ਮਤਲਬ ਇਹ ਹੈ ਕਿ ਕੁਰਾਨ ਦੀ ਵਿਆਖਿਆ ਲਈ ਕੁਰਾਨ ਲਈ ਅੰਕਿਤ ਸ਼ਬਦ ਸਮੱਗਰੀ ਅਤੇ ਅਭਿਵਿਅਕਤੀਗਤ ਰੀਤ ਨੂੰ ਹੀ ਆਧਾਰ ਬਣਾਇਆ ਜਾਵੇ ਤਾਂ ਅਰਥ ਅਭਿਪ੍ਰਾਯ ਦਾ ਉਚਿਤ ਸੰਸਥਾਪਨ ਸੰਭਵ ਹੈ। ਸੂਫ਼ੀ-ਸਾਧਕਾਂ ਦੇ ਆਚਾਰ ਵਿਵਹਾਰ ਸੰਬੰਧੀ ਦਰੁੱਸਤ ਅਤੇ ਪ੍ਰਮਾਣਿਕ ਜਾਣਕਾਰੀ ਸੂਫ਼ੀ ਲੋਕਾਂ ਅਤੇ ਸੂਫ਼ੀ ਮੰਡਲਾਂ ਵਿਚ ਸਮਾਨਿਤ ਰਚਨਾਵਾਂ ਵਿਚੋਂ ਹੀ ਪ੍ਰਾਪਤ ਕਰਨੀ ਚਾਹੀਦੀ ਹੈ ਅਤੇ ਹੋ ਵੀ ਸਕਦੀ ਹੈ।

ਅਧਿਆਤਮਕਤਾ ਧਰਮ ਦਾ ਆਂਤਰਿਕ ਬੀਜ ਕੋਸ਼ ਹੈ। ਕੁਰਾਨ ਦੁਆਰਾ ਪ੍ਰਤਿਸ਼ਠਾਪਿਤ ਧਰਮ-ਇਸਲਾਮ ਅਨੁਸਾਰ ਪਰਮਾਰਥ ਨਿਸ਼ਠਾ ਅਤੇ ਅਧਿਆਤਮ-ਵਿੱਦਿਆ ਦਾ ਨਾਮ ਤਸੱਵੁਫ਼ ਹੈ। ਤਜਦੀਦ-ਏ-ਤਸੱਵੁਫ਼-ਓ-ਸੁਲੂਕ ਪੰਨੇ 15 ਅਨੁਸਾਰ—

(ੳ) "ਤਸੱਵੁਫ਼ ਏਕ ਤਰਫ਼ ਤੋਂ ਕਮਾਲ-ਏ-ਦੀਨ ਜਾਂ ਦਰਜਾ-ਏ-ਇਹਸਾਨ ਹੈ ਜੋ ਇਸਲਾਮ ਔਰ ਈਮਾਨ ਕਾ ਬੁਲੰਦ ਤਰੀਨ ਮੁਕਾਮ ਹੈ। ਅਰਥਾਤ ਇਸਲਾਮੀ ਤਸੱਵੁਫ਼ ਦੀ ਬੁਨਿਆਦ ਕੁਰਾਨ ਅਤੇ ਸੁੰਨਤ ਤਥਾ ਸ਼ਰੀਅਤ ਉੱਪਰ ਅਧਾਰਿਤ ਹੈ।"

(ਅ) "ਤਰੀਖ਼-ਏ-ਮਸ਼ਾਇਖ-ਏ ਚਿਸ਼ਤ" ਮੁਕੱਦਮਾ ਪੰਨਾ 12 ਅਨੁਸਾਰ— "ਹਕੀਕੀ ਤਸੱਵੁਫ਼ ਮਜ਼੍ਹਬ ਕੀ ਰੂਹ, ਅਖਲਾਕ ਕੀ ਜਾਨ ਔਰ ਈਮਾਨ ਕਾ ਕਮਾਲ ਹੈ। ਉਸ ਕੀ ਅਸਾਸ ਸ਼ਰੀਅਤ ਹੈ ਔਰ ਉਸ ਕਾ ਸਰਚਸ਼ਮਾ ਕੁਰਾਨ-ਉ-ਹਦੀਸ ਹੈ।"



 www.sikhbookclub.com

(ਦ) "The Quranic Sufism, ਜਿਸ ਨੂੰ Mir Valiuddin (Dr.) ਨੇ ਲਿਖਿਆ ਹੈ, ਅਨੁਸਾਰ—

"There is a vivid an lucid description of real Islamic Mysticism in this book. The object of which is the attainment of abdiat and the upshot of which is the realisation of immediate presence of God. The source of this sufism is the Holy Quran and the Tridition (ਹਦੀਸ) of the Holy Prophet Mohammad."

ਸ਼ਰੀਅਤ ਦੀ ਵਿਧੀ-ਵਿਧਾਨ ਦਾ ਅਨੁਵਰਤਨ ਹੀ ਸੂਫ਼ੀ ਆਚਾਰ-ਦਰਪਨ ਦਾ ਪ੍ਰਮੁੱਖ ਜੌਹਰ ਹੈ। ਸੂਫ਼ੀ ਸਾਧਨਾਂ ਵਿਚ ਸ਼ਰੀਅਤ ਦੀ ਪਾਬੰਦੀ ਅਵੱਸ਼ਕ ਮੰਨੀ ਗਈ ਹੈ। ਸ਼੍ਰੋਮਣੀ ਸੂਫ਼ੀਆਂ ਦੇ ਹਵਾਲੇ ਪੇਸ਼ ਕਰਕੇ ਇਹ ਸਪੱਸ਼ਟ ਹੋ ਜਾਵੇਗਾ ਕਿ ਇਸਲਾਮੀ ਤਸੱਵੁਫ਼ ਵਿਚ ਸ਼ਰੀਅਤ ਦੀ ਉਲੰਘਣਾ ਜਾਇਜ਼ ਨਹੀਂ।

(ੳ) **ਸ਼ੇਖ਼ ਅਬੂ ਅਲੀ ਰੁਜਬਰੀ ਦਾ ਕਥਨ ਹੈ :—**

"ਸੂਫ਼ੀ ਉਹ ਹੈ ਜੋ ਮਾਨਸਿਕ ਪਵਿੱਤਰਤਾ ਸਹਿਤ ਸੂਫ਼-ਪੋਸ਼ੀ ਇਖ਼ਤਿਆਰ ਕਰਦਾ ਹੈ, ਕਾਮਵਾਸ਼ਨਾਵਾਂ ਦਾ ਕਠੋਰਤਾ ਨਾਲ ਨਿਗ੍ਰਹਿ ਕਰਦਾ ਹੈ, ਮੁਸਤਫਵੀ (ਹਜਰਤ ਪੈਗੰਬਰ ਸਾਹਿਬ ਦੀ) ਸ਼ਰਾਅ ਦੀ ਪਾਬੰਦੀ ਆਪਣੇ ਲਈ ਜ਼ਰੂਰੀ ਸਮਝਦਾ ਹੈ ਅਤੇ ਸੰਸਾਰ ਵਲੋਂ ਬੇਮੁਖ (ਵਿਰੱਕਤ) ਹੋ ਜਾਂਦਾ ਹੈ।"

(ਅ) **ਹਜ਼ਰਤ ਨੁਜੈਨ ਬਗਦਾਦੀ ਦੇ ਵਿਚਾਰ :—**

"ਇਸ ਮਾਰਗ ਨੂੰ ਕੇਵਲ ਉਹੀ ਪ੍ਰਾਪਤ ਕਰ ਸਕਦਾ ਹੈ, ਜਿਸ ਦੇ ਸੱਜੇ ਹੱਥ ਵਿਚ ਇਲਾਹੀ ਕਿਤਾਬ (ਕੁਰਾਨ ਸ਼ਰੀਫ) ਹੋਵੇ ਅਤੇ ਖੱਬੇ ਹੱਥ ਵਿਚ ਹਜਰਤ ਮੁਸਤਫਾ ਦੀ ਸੁੰਨਤ। ਇਨ੍ਹਾਂ ਦੋਹਾਂ ਦੀਪਕਾਂ ਦੇ ਪ੍ਰਕਾਸ਼ ਅਧੀਨ ਮਾਰਗ ਉੱਪਰ ਚੱਲੇ ਤਾਂਕਿ ਨਾ ਤਾਂ ਸ਼ੱਕ ਦੇ ਟੋਏ ਵਿਚ ਡਿੱਗੇ ਅਤੇ ਨਾ ਹੀ ਵਿਚਾਰ-ਅੰਧਕਾਰ ਵਿਚ ਫਸੇ।"

**ਮੂਲ ਸ਼ਬਦ :—**

"ਈ ਰਾਹ ਰਾ ਕਸੀ ਯਾਬਦ ਕਿ ਕਿਤਾਬ
ਬਰ ਦਸਤ-ਏ ਰਾਸਤ ਗਰਿਫ਼ਤਾ ਬਾਸਦ
ਵ ਸੁੱਨਤ-ਏ-ਮੁਸਤਫ਼ਾ..... ਬਰ ਦਸਤ
-ਏ ਚਪ ਵ ਦਰ ਰੌਸ਼ਨਾਈ-ਏ ਈ ਦੋ
ਸ਼ਮਅ ਰਵਦ ਤਾ ਨ ਦਰ ਮਗਾਕ-
ਏ ਸ਼ੁਬਹਤ ਉਫਤਦ ਨ ਦਰ ਜੁਲਮਤ
ਏ-ਬਿੱਦਤ।"

-Tadhkiratu '1 Awliya of Shaykh Farid'
D-Din Attar Edited by
Reyndd-A Nicholson Part Second, Page 8





SIKHBOOKCLUB.COM

(ੲ) **ਸ਼ੇਖ ਅਬੂ ਅਲੀ ਦੱਕਾਕ** ਨੇ ਤਾਂ ਸ਼ਰੀਅਤ ਅਤੇ ਹਕੀਕਤ ਵਿਚਕਾਰ ਕਿਸੇ ਕਿਸਮ ਦੇ ਵਿਰੋਧ ਦੇ ਪੂਰਨ ਅਭਾਵ ਨੂੰ ਸਪੱਸ਼ਟਤਾ ਪੂਰਵਕ ਘੋਸ਼ਿਤ ਕਰਕੇ ਤਸੱਵੁਫ਼ ਦੇ ਐਨ ਇਸਲਾਮ ਹੋਣ ਦਾ ਜਾਵੀਆ ਪੇਸ਼ ਕੀਤਾ ਹੈ। ਉਸ ਦੇ ਵਿਚਾਰ ਇਸ ਪ੍ਰਕਾਰ ਹਨ।

"ਇੱਯਾਕ ਨ ਅਬੁਦੁ ਤੁਰਾ ਨਿਗਾਹ ਦਾਸ਼ਤਨ-ਏ
ਸ਼ਰੀਅਤ ਅਸਤ ਵ ਇਯਾਕ ਨਸਤ" ਈਨ
ਅਮਰ ਬ-ਹਕੀਕਤ ਅਸਤ।"

-Tadhkiratu '1 Awliya of Shaykh Farid'
D-Din Attar Edited by
Reyndd A Nicholson Part Second, Page 195

(ਸ) **ਸ਼ੇਖ ਅਬੂ ਅਲੀ ਦੱਕਾਕ** ਆਪਣੀ ਹੀ ਇਸ ਪੁਸਤਕ ਪੰਨਾ 75 ਉੱਪਰ ਇਸ ਪ੍ਰਕਾਰ ਵੀ ਲਿਖਦਾ ਹੈ—

"ਨਿਸ਼ਾਨ-ਏ ਦੁਸਤੀ-ਏ ਹੱਕ ਬਰਗੁਜੀਦਨ-ਏ
ਤਾਇਤ-ਏ ਊਸਤ ਵ ਮੁਤਾਬਅਤ-ਏ ਰਸੂਲ-
ਏ ਊਸਤ"

(ਹ) **"ਖਵਾਜਾ ਫਰੀਦ-ਉਦ-ਦੀਨ ਅੱਤਾਰ ਨੀਸ਼ਾਪੁਰੀ** ਇਕ ਬਹੁਤ ਵੱਡੇ ਸੂਫ਼ੀ ਬਜ਼ੁਰਗ ਅਤੇ ਵਿਦਵਾਨ ਕਵੀ ਮੰਨੇ ਜਾਂਦੇ ਹਨ। ਆਪ ਦਾ ਕਥਨ ਹੈ—

"ਜਾਵੀਦ ਦਰ ਮੁਤਾਬਅਤ-ਏ ਮੁਸਤਫ਼ਾ ਗੁਜ਼ੀ
ਤਾ ਨੂਰ-ਏ ਸ਼ਰਾਅ-ਏ ਉ ਸ਼ਵਦਤ ਬਰਤੂ
ਮੁਕਤਦਾ।"

ਅਰਥਾਤ— ਸਦਾ ਪੈਗੰਬਰ ਸਾਹਿਬ ਦਾ ਹੀ ਅਨੁਸਰਣ ਇਖਤਿਆਰ ਕਰ ਤਾਂ ਕਿ ਉਸ ਦੀ ਸ਼ਰਾਅ ਦਾ ਦਿਵਯ ਪ੍ਰਕਾਸ਼ ਤੇਰੀ ਅਗਵਾਈ ਕਰੇ।

(ਕ) **ਅਲੀ-ਬਿਨ-ਉਸਮਾਨ ਅਲ ਜੱਬਾਲੀ ਅਲ ਹੁਜਵੀਰੀ** ਦੁਆਰਾ ਰਚਿਤ ਸੂਫ਼ੀ ਪੁਸਤਕ "ਕਸ਼ਫ ਅਲ-ਮਹਜੂਬ" ਵਿਚ ਇਸ ਪ੍ਰਕਾਰ ਲਿਖਿਆ ਹੈ—

(1) "ਮਾਰਿਫ਼ਤ ਬੀ ਪਜ਼ੀਰੁਫਤ-ਏ ਸ਼ਰੀਅਤ
ਦੁਰੁਸਤ ਨ-ਆਯਦ"

ਅਰਥਾਤ— ਸ਼ਰੀਅਤ ਨੂੰ ਕਬੂਲ ਕੀਤੇ ਬਿਨਾਂ ਮਾਰਿਫ਼ਤ ਦਰੁਸਤ ਨਹੀਂ ਹੋ ਸਕਦੀ।

(2) "ਹਰ ਕਿਰਾ ਇਲਮ-ਏ ਸ਼ਰੀਅਤ ਨੀਸਤ
ਦਿਲਸ਼ ਬਨਾਦਾਨੀ ਗਰਿਫਤਾਰ ਅਸਤ"

ਅਰਥਾਤ— ਜੋ ਵਿਅਕਤੀ ਸ਼ਰੀਅਤ ਦੇ ਗਿਆਨ ਤੋਂ ਵੰਚਿਤ ਹੈ। ਉਸ ਦਾ ਮਨ ਅਗਿਆਨਤਾ ਦੇ ਰੋਗ ਵਿਚ ਗ੍ਰਸਤ ਹੈ।

(ਖ) **ਸ਼ੇਖ ਸਾਅਦੀ** ਜਿਸ ਨੇ ਤਸੱਵੁਫ਼ ਅਤੇ ਸੁਲੂਕ ਦੀ ਸਿੱਖਿਆ ਸ਼ੇਖ





SIKHBOOKCLUB.COM

ਸ਼ਹਾਬਉਦ-ਦੀਨ ਸੁਹਰਾਵਰਦੀ ਪਾਸੋਂ ਪ੍ਰਾਪਤ ਕੀਤੀ ਸੀ ਅਤੇ ਜੋ ਬੜੇ ਵੱਡੇ ਸੂਫ਼ੀਆਂ ਵਿਚ ਗਿਣੇ ਜਾਂਦੇ ਹਨ ਦਾ ਕਥਨ ਹੈ—

"ਖ਼ਿਲਾਫ਼ ਏ ਪਯੰਬਰ ਕਸੀ ਰਹ ਗੁਜ਼ੀਦ
ਕਿ ਹਰਗਿਜ ਬ-ਮਨਜ਼ਿਲ ਨ-ਖ਼ਵਾਹਦ ਰਸੀਦ"
ਅਰਥਾਤ— ਜਿਸ ਕਿਸੇ ਨੇ ਪੈਗੰਬਰ ਸਾਹਿਬ ਦੇ ਅਸੂਲ ਦੇ ਵਿਪਰੀਤ ਮਾਰਗ ਗ੍ਰਹਿਣ ਕੀਤਾ, ਉਹ ਕਦੀ ਵੀ ਪ੍ਰਾਪਤੀ ਦੀ ਮੰਜ਼ਿਲ ਉਪਰ ਨਹੀਂ ਪਹੁੰਚੇਗਾ।

(ਗ) **ਮੌਲਾਨਾ ਜਲਾਲ-ਉਦ-ਦੀਨ ਰੂਮੀ** ਮਹਾਨਤਮ ਮੁਸਲਮਾਨ ਸੂਫ਼ੀ ਬਜ਼ੁਰਗ ਅਤੇ ਸੂਫ਼ੀ ਕਵੀ ਮੰਨੇ ਜਾਂਦੇ ਹਨ। ਰੂਮੀ ਜੀ ਵਾਰੇ ਅਰਬਰੀ Arberry ਆਪਣੀ ਪ੍ਰਸਿੱਧ ਪੁਸਤਕ Discourses of Rumi ਦੇ ਪੰਨਾ 9 ਉੱਪਰ ਲਿਖਦੇ ਹਨ Jalal-al-Din Rumi; surely the greatest mystical poet in the history of mankind. ਇਤਿਹਾਸ ਦੀਆਂ ਕਿਤਾਬਾਂ ਵਿਚ ਅਤੇ ਤਜਕਰਿਆਂ ਵਿਚ ਉਨ੍ਹਾਂ ਨੂੰ ਮੌਲਾਨਾ ਰੂਮੀ "ਮੌਲਵੀ-ਮ ਅਨਵੀ" ਵੀ ਲਿਖਿਆ ਜਾਂਦਾ ਹੈ। ਮੌਲਾਨਾ ਰੂਮੀ ਦੀ ਦੀਰਘਾਕਾਰ ਵਾਲੀ ਰਚਨਾ "ਮਸਨਵੀ" ਇਸਲਾਮੀ ਜਗਤ ਵਿਚ ਅਤਿ ਉੱਤਮ ਮਹੱਤਵ ਰੱਖਦੀ ਹੈ। ਪ੍ਰਸਿੱਧ ਵਿਦਵਾਨ ਅੱਲਾਮਾ ਸ਼ਿਬਲੀ ਲਿਖਦੇ ਹਨ—

ਫਾਰਸੀ ਜ਼ਬਾਨ ਮੇਂ ਜਿਸ ਕਦਰ ਕਿਤਾਬੇਂ ਨਜ਼ਮ ਜਾ ਨਸਰ ਮੇਂ ਲਿਖੀ ਗਈ ਹੈ ਕਿਸੇ ਮੇਂ ਐਸੇ ਦਕੀਕ ਨਾਜ਼ੁਕ ਔਰ ਅਜ਼ੀਮ ਅਲਸ਼ਾਨ ਮਸਾਇਲ ਔਰ ਅਸਰਾਰ ਨਹੀਂ ਮਿਲ ਸਕਤੇ ਜੋ ਮਸਨਵੀ ਮੇਂ ਕਸਰਤ ਮੇ ਪਾਏ ਜਾਤੇ ਹੈਂ। ਫਾਰਸੀ ਪਰ ਮੌਕੂਫ਼ ਨਹੀਂ। ਇਸ ਕਿਸਮ ਕੇ ਨਿਕਾਤ ਔਰ ਦਕਾਇਕ ਕਾ ਅਰਬੀ ਤਸਨੀਫ਼ਾਤ ਮੇਂ ਵੀ ਮੁਸ਼ਕਿਲ ਸੇ ਪਤਾ ਚਲਤਾ ਹੈ। ਇਸ ਲਿਹਾਜ ਮੇਂ ਅਗਰ ਉਲਮਾ ਔਰ ਅਰਬਾਬ-ਏ ਫਨ ਨੇ ਮਸਨਵੀ ਕੀ ਤਰਫ਼ ਤਮਾਮ ਤਿਕਾਬੋ ਕੀ ਨਿਸਬਤ ਜ਼ਿਆਦਾ ਤਵੱਜੋਂ ਕੀ ਔਰ ਜਹਾਂ ਤਕ ਮੁਬਾਲਗਾ ਕਿਆ ਕਿ ਹਸਤ ਕੁੱਰਾ ਦਰ ਜ਼ਬਾਨ-ਏ ਪਹਲਵੀ ਤੋ ਕੁਛ ਤਅਜੁਬ ਕੀ ਬਾਤ ਨਹੀਂ ਮੁਲਾਨਾ ਰੂਮ ਕਾ ਕਥਨ ਹੈ—
"ਮਨ ਜ਼-ਕੁੱਰਾ ਬਰਗੁਜ਼ੀਦਮ ਮਗਜ ਰਾ।"
ਅਰਥਾਤ—ਮੈਂ ਕੁਰਾਨ ਵਿਚ ਆਂਤਰਿਕ ਗੁਹਯ ਤੱਤਾਂ ਨੂੰ ਗ੍ਰਹਿਣ ਕੀਤਾ ਹੈ।

ਸਪੱਸ਼ਟ ਹੈ ਕਿ ਮੌਲਾਨਾ ਰੂਮ ਨੇ ਜੋ ਭਾਵ ਪ੍ਰਗਟ ਕੀਤੇ ਹਨ ਉਹ ਕੁਰਾਨ ਉੱਪਰ ਆਧਾਰਿਤ ਹਨ ਅਤੇ ਕੁਰਾਨ ਦੁਆਰਾ ਅਨੁਪ੍ਰਾਣਿਤ ਹੈ। ਸ਼ਰੀਅਤ ਦੇ ਮਹੱਤਵ ਸੰਬੰਧੀ ਆਪ ਦਾ ਕਥਨ ਹੈ—

"ਹਰਬਰੇ ਰਾਹ-ਏ ਤਰੀਕਤ ਆਂ ਬਵਦ ਕੂ





SIKHBOOKCLUB.COM

ਬ ਅਹਕਾਮ-ਏ-ਸ਼ਰੀਅਤ ਮੀਰਵਦ ਈਂ
ਚੁਨੀ ਕਾਮਿਲ ਬਜੂ ਗਰ ਰਹ ਰਵੀ ਤਾਂ
ਜਾ-ਵਸਲ-ਏ ਦੂਸਤ ਬਾਬਹਰਾ ਸ਼ਵੀ"

ਅਰਥਾਤ— ਜੋ ਸ਼ਰੀਅਤ ਦੇ ਵਿਧੀ-ਵਿਧਾਨ ਅਨੁਸਾਰ ਚਲਦਾ ਹੈ ਉਹੀ ਵਿਅਕਤੀ ਤਰੀਕਤ ਦੇ ਮਾਰਗ ਵਿਚ ਪਥ ਪ੍ਰਦਰਸ਼ਨ ਕਰਨ ਦੇ ਯੋਗ ਹੈ। ਜੇ ਤੂੰ (ਤਸੱਵੁਫ਼ ਦੇ) ਰਾਹ ਉੱਪਰ ਚਲਣਾ ਹੈ ਤਾਂ ਇਸ ਪ੍ਰਕਾਰ ਦੇ ਪੂਰਣ ਸਾਧਕ ਦੀ ਤਲਾਸ਼ ਕਰ, ਫਿਰ ਤੂੰ ਖ਼ੁਦਾ ਦਾ ਵਸਲ ਪ੍ਰਾਪਤ ਕਰ ਲਵੇਂਗਾ। ਮੌਲਾਨਾ ਰੂਮ ਨੇ ਆਪਣੀ ਮਹੱਤਵਪੂਰਨ ਰਚਨਾ "ਮਸਨਵੀ" ਦੀ ਭੂਮਿਕਾ ਵਿਚ ਜੋ ਅਰਬੀ ਭਾਸ਼ਾ ਵਿਚ ਲਿਖੀ ਹੋਈ ਹੈ ਆਪਣੇ ਉਦੇਸ਼ ਨੂੰ ਸਪੱਸ਼ਟ ਕਰਦੇ ਹੋਏ ਲਿਖਿਆ ਹੈ ਕਿ ਇਸ ਕਿਤਾਬ ਵਿਚ ਰਹਸਆਤਮਕ ਸੂਖ਼ਮਤਾ ਦੇ ਨਿਰੂਪਣ ਸੰਬੰਧੀ ਦੀਨ ਦੇ ਮੂਲ ਦੇ ਮੂਲ ਨੂੰ ਦਰਜ ਕੀਤਾ ਗਿਆ ਹੈ। ਜਿਸ ਨੂੰ ਰੂਮੀ ਨੇ "ਅਸੂਲ-ਏ-ਅਸਲ-ਏ-ਦੀਨ ਫੀ ਕਸ਼ਫ਼-ਅਲ-ਅਸਰਾਰ" ਲਿਖਿਆ ਹੈ। ਰੂਮੀ ਨੇ ਆਪ ਹੀ ਦੀਨ ਦੇ ਸਾਰ ਸਰੂਪ ਨੂੰ ਵੀ ਇਨ੍ਹਾਂ ਸ਼ਬਦਾਂ ਵਿਚ ਸਪੱਸ਼ਟ ਕਰ ਦਿੱਤਾ ਹੈ।

"ਇਲਮ-ਏ ਦੀਨ ਫਿਕਹ ਅਸਤ ਉ ਕੁਰਾਨ ਉ ਹਦੀਸ
ਹਰਕਿ ਖਾਨਦ ਗੈਰ ਅਜ਼ੀ ਗਰਦਦ ਖਬੀਸ।"

ਅਰਥਾਤ— ਫਿਕਹ, ਕੁਰਾਨ ਅਤੇ ਹਦੀਸ ਹੀ ਇਲਮ-ਏ-ਦੀਨ ਦੇ ਆਧਾਰ ਹਨ। ਇਨ੍ਹਾਂ ਤੋਂ ਛੁਟ ਜੇ ਕੋਈ ਕੁਛ ਹੋਰ ਪੜ੍ਹਦਾ ਹੈ ਤਾਂ ਖਬੀਸ ਬਣ ਜਾਂਦਾ ਹੈ।

ਸਾਫ਼ ਜ਼ਾਹਿਰ ਹੈ ਕਿ ਮੌਲਾਨਾ ਰੂਮ ਨੇ ਆਪਣੀ ਮਸਨਵੀ ਵਿਚ ਸੂਖਮ ਰਹਿਸਯ ਨਿਰੂਪਣ ਹਿਤਾਰਥ ਜੋ ਮੂਲ ਭੂਤ ਮੂਲ ਤਤ੍ਵ ਦੀਨ ਸੰਬੰਧੀ ਪ੍ਰਸਤੁਤ ਕੀਤੇ ਹਨ ਉਨ੍ਹਾਂ ਦਾ ਪ੍ਰਾਣਧਾਰ, ਕੁਰਾਨ, ਫਿਕਹ ਅਤੇ ਹਦੀਸ ਹੈ।

(ਘ) <u>ਮਹੀ-ਉਦ-ਦੀਨ ਇਬਨ-ਏ</u> ਅਰਬੀ ਇਸਲਾਮੀ ਜਗਤ ਵਿਚ ਬਹੁਤ ਉੱਚੇ ਦਰਜੇ ਦੇ ਸੂਫ਼ੀ ਚਿੰਤਕ ਮੰਨੇ ਜਾਂਦੇ ਹਨ। ਆਦਰ ਪੂਰਵਕ ਉਹਨੂੰ ਸ਼ੈਖ-ਏ-ਅਕਰਬ ਵੀ ਕਿਹਾ ਜਾਂਦਾ ਹੈ ਅਤੇ ਇਸਲਾਮੀ ਦਰਸ਼ਨ ਤਥਾ ਸੰਸਕ੍ਰਿਤੀ ਦੀਆਂ ਪ੍ਰਮਾਨਿਕ ਪੁਸਤਕਾਂ ਵਿਚ ਆਪ ਨੂੰ ਅਕਬਰ-ਉਲ-ਅਕਾਬਿਰ ਦੇ ਵਿਸ਼ਲੇਸ਼ਣ ਦੁਆਰਾ ਸਨਮਾਨਿਆ ਜਾਂਦਾ ਹੈ। ਆਪ ਦੀਆਂ ਰਚਨਾਵਾਂ ਦਾ ਇਸਲਾਮੀ ਤਸੱਵੁਫ਼ ਵਿਚ ਜੋ ਵਿਸ਼ਿਸ਼ਟ ਮਹੱਤਵ ਹੈ ਇਸਲਾਮੀਆਤ ਅਤੇ ਤੁਲਨਾਤਮਕ ਦਰਸ਼ਨ ਸ਼ਾਸਤਰ ਦੇ ਵਿਦਿਆਰਥੀ ਉਸ ਤੋਂ ਭਲੀ ਭਾਂਤ ਵਾਕਫ਼ ਹਨ। ਸ਼ੇਖ-ਏ-ਅਕਬਰ ਦਾ ਕਥਨ ਹੈ—

(1) "ਜੋ ਵਿਅਕਤੀ ਇਹ ਕਹੇ ਕਿ ਅੱਲ੍ਹਾ ਤਆਲਾ ਤੱਕ ਪਹੁੰਚਣ ਦਾ ਸ਼ਰੀਅਤ ਤੋਂ ਛੁੱਟ ਕੋਈ ਹੋਰ ਮਾਰਗ ਵੀ ਹੈ, ਉਸ ਦਾ ਕਥਨ ਗਲਤ ਹੈ। ਜੋ ਵਿਅਕਤੀ ਸ਼ਰੀਅਤ ਦੀ ਪਾਬੰਧੀ ਇਕ ਪਲ ਲਈ ਵੀ ਛੱਡ ਦੇਵੇਗਾ ਉਹ ਖ਼ਤਮ ਹੋ ਜਾਵੇਗਾ।"



 www.sikhbookclub.com

SIKHBOOKCLUB.COM

(2) "ਸ਼ਰੀਅਤ ਦੇ ਇਲਮ ਨੂੰ ਦ੍ਰਿੜ੍ਹਤਾ-ਸਹਿਤ ਗ੍ਰਹਿਣ ਕਰੋ ਕਿਉਂਕਿ ਸ਼ਰੀਅਤ ਹੀ ਤੁਹਾਡੀ ਉਹ ਕਿਸ਼ਤੀ ਹੈ ਕਿ ਜੇ ਇਸ ਵਿਚ ਕੋਈ ਕਸਰ ਪੈਦਾ ਹੋ ਗਈ ਤਾਂ ਤੁਸੀਂ ਵੀ ਖ਼ਤਮ ਹੋ ਜਾਵੋਗੇ ਅਤੇ ਜਿਤਨੇ ਲੋਕ ਵੀ ਇਸ ਵਿਚ ਸਵਾਰ ਹਨ ਉਹ ਸਭ ਹਲਾਕ ਹੋ ਜਾਣਗੇ।"

(ਙ) ਅਬੁਲੱ ਹਸਨ ਨੂਰੀ ਦਾ ਕਥਨ ਹੈ ਕਿ "ਜੋ ਵਿਅਕਤੀ ਸ਼ਰੀਅਤ ਦੇ ਕਰਮਾਚਾਰ ਦੀ ਪੈਰਵੀ ਵਿਚ ਅਸਫ਼ਲ ਰਹਿੰਦਾ ਹੈ ਐਸੇ ਇਨਸਾਨ ਦਾ ਨਾ ਤਾਂ ਕੋਈ ਗੁਰਤ੍ਵ-ਪੂਰਣ ਸਥਾਨ ਹੈ ਅਤੇ ਨਾ ਹੀ ਉਸ ਦੀ ਚੰਗੀ ਅਵਸਥਾ ਹੈ ਅਤੇ ਨਾ ਹੀ ਉਸ ਦੀ ਕਰਮ-ਸਾਧਨਾ ਦੇ ਆਂਚਲ ਵਿਚ ਗਿਆਨ-ਪਦਾਰਥ ਹੈ।" ਇਸ ਤੱਥ ਦੀ ਪੁਸ਼ਟੀ ਸ਼ੇਖ਼ ਸਾਹਬ-ਉਦ-ਦੀਨ ਕ੍ਰਿਤ "ਅਵਾਰਿਫ਼-ਉਲ ਮੁਆਰਿਫ਼" ਤੋਂ ਹੋਈ ਹੈ।

ਉੱਪਰ ਅੰਕਿਤ ਮਿਸਾਲਾਂ ਅਤੇ ਹਵਾਲਿਆਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਸਲਾਮੀ ਤਸੱਵੁਫ਼ ਦੇ ਵਿਧਾਨ ਤੰਤ੍ਰ ਵਿਚ ਸ਼ਰੀਅਤ ਦਾ ਸਥਾਨ ਮਹੱਤਵਪੂਰਨ ਹੈ। ਇਸਲਾਮੀ ਤਸੱਵੁਫ਼ ਦੇ ਸਿਧਾਂਤ ਆਦਰਸ਼ ਅਨੁਸਾਰ ਸ਼ਰੀਅਤ ਦਾ ਪਾਲਣ ਕਰਨਾ ਬਹੁਤ ਜ਼ਰੂਰੀ ਅੰਗ ਹੈ।

SIKHBOOKCLUB.COM

# ਪ੍ਰਸਿਧ ਸੂਫੀਆਂ ਦੇ ਪ੍ਰਵਚਨ

ਹੁਣ ਸੂਫ਼ੀਆਂ ਦੁਆਰਾ ਪ੍ਰਸਤੁਤ ਪ੍ਰਵਚਨ, ਸਮੱਗਰੀ ਅਤੇ ਸੂਫ਼ੀਆਂ ਦੇ ਵਿਅਕਤੀਗਤ ਜੀਵਨ ਨਾਲ ਸੰਬੰਧਤ ਰਚਨਾਵਾਂ ਦੇ ਆਧਾਰ ਤੇ ਸਪੱਸ਼ਟ ਕਰਨਾ ਹੋਵੇਗਾ ਕਿ ਪ੍ਰਮੁੱਖ ਸੂਫ਼ੀ ਬਜ਼ੁਰਗ ਸ਼ਰੀਅਤ ਦੇ ਵਿਧੀ-ਵਿਧਾਨ ਦੇ ਪਾਬੰਧ ਸਨ ਕਿ ਨਹੀਂ। ਸ਼ਰੀਅਤ ਦੀ ਪਾਬੰਧੀ ਸੂਫ਼ੀ ਬਜ਼ੁਰਗਾਂ ਦੇ ਜੀਵਨ ਅਤੇ ਕਰਮਾਚਾਰ ਦਾ ਪ੍ਰਮੁੱਖ ਲੱਛਣ ਸੀ। ਸੂਫ਼ੀਆਂ ਦੇ ਪ੍ਰਵਚਨ ਸਾਮੱਗਰੀ ਵਿਚ ਹੋਰ ਬਹੁਤ ਸਾਰੀਆਂ ਪ੍ਰਮਾਣਿਕ ਰਚਨਾਵਾਂ ਵਿਚ ਥਾਂ ਪਰ ਥਾਂ ਇੱਤਿਬਾਏ ਸ਼ਰੀਅਤ, ਇਹਤਿਰਾਮ-ਏ-ਸ਼ਰੀਅਤ, ਇਹਤਿਮਾਮ-ਏ-ਸ਼ਰੀਅਤ ਇਤਿਆਦਿ ਸ਼ਬਦਾਂ ਦਾ ਇਸਤੇਮਾਲ ਕੀਤਾ ਹੋਇਆ ਹੈ।

<u>ਜੁਨੈਦ ਬਗਦਾਦੀ ਕਸ਼ਫ ਅਲ ਮਹਜੂਬ</u> ਅਨੁਸਾਰ ਜੋ ਸ਼ਰੀਅਤ ਵਿਚ ਇਮਾਮਾ ਦੇ ਇਮਾਮ ਸਨ ਫਰੀਦ-ਉਦ-ਦੀਨ ਅੱਤਾਰ ਦਾ ਕਥਨ ਹੈ—

(1) "ਹੀਚਕਸ ਬਰ ਜ਼ਾਹਿਰ-ਉ-ਬਾਤਿਨ-ਏ-ਊ (ਜੁਨੈਦ)[1]
ਅੰਗੁਸ਼ਤ ਨਤਵਾਨਿਸਤ ਨਿਹਾਦਨ ਬ-ਖਿਲਾਫ਼ੇ ਸੁੱਨਤ।"

ਅਰਥਾਤ— ਉਹ (ਜੁਨੈਦ) ਦੇ ਜ਼ਾਹਿਰ ਅਤੇ ਬਾਤਿਨ ਬਾਰੇ ਕੋਈ ਭੀ ਉਂਗਲ ਉਠਾ ਕੇ ਨਹੀਂ ਕਹਿ ਸਕਦਾ ਸੀ ਕਿ ਉਹ ਸੁੱਨਤ ਦੇ ਵਿਪਰੀਤ ਹੈ। ਇਹ ਵਿਚਾਰ The Tadhkiratu '1 Awlaya of Shaykh Farid' D-Din Attar Edited by Reyndd-A Nicholson Part Second, Page-5 ਵਿਚ ਦਰਜ ਕੀਤੇ ਹੋਏ ਹਨ।

ਇਕ ਹੋਰ ਕਥਨ ਇਸ ਪ੍ਰਕਾਰ ਹੈ—

(2) "ਦਰ ਸ਼ਰੀਅਤ-ਉ-ਹਕੀਕਤ ਬ-ਅਕਸਾ ਉਲ-ਗਾਯਤ ਬੂਦ"

ਅਰਥਾਤ— ਸ਼ਰੀਅਤ ਅਤੇ ਹਕੀਕਤ ਵਿਚ ਆਖ਼ਿਰੀ ਹੱਦ ਤੱਕ ਪਹੁੰਚਿਆ ਹੋਇਆ ਸੀ।

(ਚ) **ਫਰੀਦ-ਉਦ-ਦੀ ਅੱਤਾਰ ਨੀਸ਼ਾਪੁਰੀ** ਮਨਸੂਰ ਬਾਰੇ "Outlines of Islamic Culture." Chapter XI Page 467 ਉੱਪਰ ਇਸ ਪ੍ਰਕਾਰ ਲਿਖਦਾ ਹੈ—

"ਦਰ ਜ਼ੀ-ਏ ਅਹੁਲ-ਏ ਸਲਾਹ ਵ ਦਰ ਸ਼ਰਅ-ਉ-ਸੁਨੱਤ ਬੂਦ।"

ਅਰਥਾਤ— ਉਹ (ਮਨਸੂਰ) ਸੰਤੁਲਨ ਸ਼ੋਭਾ ਵਾਲਿਆਂ ਦੇ ਵਿਵਹਾਰ ਵਿਚ ਸਥਿਤ ਸੀ ਅਤੇ ਸ਼ਰਾਅ ਅਤੇ ਸੁੰਨਤ (ਦੀ ਪਾਬੰਦੀ) ਵਿਚ ਰਹਿੰਦਾ ਸੀ। ਸੂਫ਼ੀ ਵਿਚਾਰ-ਸੰਸਕ੍ਰਿਤੀ ਦੇ ਮੰਡਲ ਵਿਚ ਮਨਸੂਰ ਦਾ ਸਥਾਨ ਬੜਾ ਮਹੱਤਵਪੂਰਨ ਹੈ। ਉਸ ਦੇ ਜੀਵਨ ਬਾਰੇ ਇਹ ਵੀ ਪ੍ਰਸਿੱਧ ਹੈ ਕਿ ਉਸ ਨੂੰ ਸੂਲੀ ਦੀ ਸਜ਼ਾ ਦਿੱਤੀ ਗਈ ਸੀ। ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਮਨਸੂਰ ਦਾ ਜੀਵਨ "ਸ਼ਰੀਅਤ" ਦੇ ਵਿਧਾਨ ਦੇ ਵਿਪਰੀਤ ਸੀ। ਇਸ ਲਈ ਉਸ ਨੂੰ ਕਾਜ਼ੀਆਂ ਵਲੋਂ ਮੌਤ ਦੀ ਸਜ਼ਾ ਦਿੱਤੀ ਗਈ ਸੀ। ਪ੍ਰੰਤੂ



SIKHBOOKCLUB.COM

ਅਸਲ ਗੱਲ ਤਾਂ ਇਹ ਸੀ ਕਿ ਮਨਸੂਰ "ਸ਼ਊਬੀਆ ਤਹਰੀਕ" (ਇਕ ਅਤਿ ਵਿਸ਼ਾਲ ਅਤੇ ਪ੍ਰਚੰਡ ਕ੍ਰਾਂਤੀਕਾਰੀ ਅੰਦੋਲਨ ਜੋ ਉਮੱਯਾ ਸ਼ਾਸਨ ਵਿਵਸਥਾ ਵਿਰੁੱਧ ਸੀ) ਨਾਲ ਸੰਬੰਧਿਤ ਵਿਸ਼ਿਸ਼ਟ ਆਗੂਆਂ ਵਿਚੋਂ ਸੀ)। ਸ਼ਊਬੀਆ ਤਹਰੀਕ ਦਾ ਕਠੋਰਤਾ ਨਾਲ ਦਮਨ ਕਰਨ ਦਾ ਯਤਨ ਕੀਤਾ ਗਿਆ ਸੀ। ਮਨਸੂਰ ਦੀ ਵਿਸ਼ਿਸ਼ਟਤਾ ਅਤੇ ਮੌਤ ਬਾਰੇ ਅਬਾਸ ਸ਼ੁਸ਼ਤਰੀ ਦਾ ਕਥਨ ਹੈ—

> "His views and saying such as An-Al-Haq i.e. I am the truth, were not appreciated by the orthodox class to which political suspicion and presonal enmity of certain men of influence at the Court were added with the result that he was executed after much suffering at the age of sixty four in 922 A.D."

ਅਸਲ ਵਿਚ ਮਨਸੂਰ ਦਾ ਪੂਰਾ ਨਾਮ "ਹੁਸੈਨ ਬਿਨ ਮਨਸੂਰ ਅਲ-ਹੱਲਾਜ਼" ਸੀ ਜਿਸ ਨੂੰ ਖ਼ਲੀਫ਼ਾ ਅਲ ਮੁਕਦਿਰ ਨੇ 922 ਈ. ਵਿਚ ਸ਼ਹੀਦ ਕਰ ਦਿੱਤਾ ਸੀ। ਮਨਸੂਰ ਦਾ ਸੂਫ਼ੀ ਦੁਨੀਆਂ ਵਿਚ ਬਹੁਤ ਉੱਚਾ ਸਥਾਨ ਸੀ। ਉਹ ਜੁਨੈਦ ਅਤੇ ਸ਼ਿਮਲੀ ਦਾ ਮੇਲੀ ਗੇਲੀ ਸੀ। ਫਰੀਦ-ਦੁ-ਦੀਨ ਅੱਤਾਰ, ਹਾਫਿਜ਼ ਜਾਮੀ ਆਦਿ ਸਭ ਨੇ ਉਸ ਨੂੰ ਪਹੁੰਚਿਆ ਹੋਇਆ ਸੂਫ਼ੀ ਮੰਨਿਆ ਹੈ। ਅਬੂ ਸਈਦ ਅਬੁਲ ਖੈਰ ਦੇ ਕਥਨ ਅਨੁਸਾਰ "ਪੂਰਬ ਤੇ ਪੱਛਮ ਕਿਸੇ ਥਾਂ ਵੀ ਮਨਸੂਰ ਦਾ ਸਾਨੀ ਨਹੀਂ ਸੀ।" ਇੱਥੋਂ ਤੱਕ ਕਿ ਅਮਾਮ ਗਜ਼ਾਲੀ ਨੇ ਵੀ ਮਨਸੂਰ ਦੇ ਕਥਨਾਂ ਦੀ ਬੜੀ ਆਦਰ ਭਰੀ ਵਿਆਖਿਆ ਕੀਤੀ ਹੈ। "ਅਲਫ ਹਿਰੀਸਤ" ਦੇ ਲੇਖਕ ਅਨੁਸਾਰ ਮਨਸੂਰ ਨੇ 64 ਪੁਸਤਕਾਂ ਲਿਖੀਆਂ, ਜਿਨ੍ਹਾਂ ਵਿਚੋਂ ਇਕ ਸੁਨਹਿਰੀ ਤੇ ਰੂਪਹਿਲੀ ਪਤਰਿਆਂ ਉੱਤੇ ਲਿਖੀਆਂ ਮਿਲਦੀਆਂ ਹਨ। "ਅਨਲ ਹੱਕ" ਦੇ ਸ਼ਬਦ ਉਸ ਦੀ ਪੁਸਤਕ "ਕਿਤਾਬ ਅਲਤਵਾਸੀਨ" ਵਿਚ ਆਏ ਹਨ।

ਪ੍ਰਸਿੱਧ ਸੂਫ਼ੀ ਲੇਖਕ ਅਤੇ ਬਜ਼ੁਰਗ ਅੱਤਾਰ ਨੀਸ਼ਾਪੁਰੀ ਵੀ ਮਨਸੂਰ ਦੇ ਵਿਰੁੱਧ ਮਸਾਇਖ ਦੀ ਦੁਸ਼ਮਣੀ ਦਾ ਜ਼ਿਕਰ ਕਰਦਾ ਹੈ। ਇਸ ਸਮੱਸਿਆ ਬਾਰੇ ਮੌਲਾਨਾ ਅਬੁਲ ਕਲਾਮ ਲਿਖਦੇ ਹਨ—

(1) ਏਸ਼ੀਆ ਮੇਂ ਹਮੇਸ਼ਾਂ ਸੇ ਰਾਜਨੀਤੀ, ਮਜ਼ਬ ਕੀ ਆੜ ਮੇਂ ਰਹੀ ਹੈ ਔਰ ਹਜਾਰਾ ਖ਼ੂਰੇਜੀਆ ਜੋ ਰਾਜਨੀਤੀ ਅਸਬਾਬ ਸੇ ਹੂੰਦੀ ਉਨਹੇ ਮਜ਼ਹਬ ਕੀ ਚਾਦਰ ਤਾਣ (ਓੜ) ਕਰ ਛੁਪਾਇਆ ਗਿਆ ਹੈ।

(2) ਜਰਮਨ ਦੇ ਮਹਾਨ ਵਿਦਵਾਨ ਕੈਸਰ ਵਿਲਹੇਲਮ ਨੇ ਇਕ ਥਾਂ ਸੱਚ ਹੀ ਫ਼ਰਮਾਇਆ ਹੈ ਜਿਵੇਂ—

"ਸਾਰੇ ਧਾਰਮਕ ਅੰਦਲੋਨ ਅਸਲ ਵਿਚ ਰਾਜਨੀਤਕ ਅੰਦੋਲਨ ਹੀ ਹੁੰਦੇ ਹਨ।"





SIKHBOOKCLUB.COM

"All religious movements are in reality Political movements."

-Kaiser Wilhelm

–ਗੁਰੂ ਨਾਨਕ ਅੰਕ ਪੰਜਾਬੀ ਦੁਨੀਆਂ,
ਭਾਗ ਦੂਜਾ, ਪੰਨਾ 101

(ਛ) **ਕਸ਼ਫ-ਅਲ-ਮਜ਼ੂਬ** ਵਿਚ ਬਹੁਤ ਸਾਰੇ ਸੂਫ਼ੀ ਸਾਧਕਾਂ ਦੇ ਜੀਵਨ ਸੰਬੰਧੀ ਜ਼ਿਕਰ ਦਰਜ ਹੈ ਜਿਨ੍ਹਾਂ ਵਿਚ ਸ਼ਰੀਅਤ ਦੀ ਪਾਬੰਧੀ ਦਾ ਜ਼ਿਕਰ ਹੈ। ਉਨ੍ਹਾਂ ਵਿਚੋਂ ਕੁਝ ਦੇ ਨਾਮ ਇਹ ਹਨ।

(1) ਇਮਾਮ ਅਬਦੁੱਲਾਹ-ਬਿਨ ਅਲ ਮੁਬਾਰਕ
(2) ਹਜ਼ਰਤ ਅਹਿਮਦ ਬਿਨ ਮੁਹੰਮਦ ਨੂਰੀ
(3) ਹਜ਼ਰਤ ਅਬੂ ਯਾਕੂਬ
(4) ਹਜ਼ਰਤ ਸਹਲ-ਬਿਨ ਅਬਦੁੱਲਾਹ ਤੁਸਤਰੀ
(5) ਹਜ਼ਰਤ ਅਬੂ ਅਬਦੁੱਲਾਹ ਮੁਹੰਮਦ-ਬਿਨ-ਅਲੀ
(6) ਹਜ਼ਰਤ ਅਬੁਲ-ਹਸਨ ਮੁਹੰਮਦ ਇਸਮਾਈਲ

**ਹਜ਼ਰਤ ਖਵਾਜਾ ਨਿਜ਼ਾਮ-ਉਦ-ਦੀਨ ਔਲੀਆ**, "ਤਾਰੀਖ-ਏ-ਫੀਰੋਜਸ਼ਾਹੀ" ਅਨੁਸਾਰ ਸ਼ੈਖ ਨੈਦ ਅਤੇ ਸ਼ੈਖ ਬਾਯਜੀਦ ਦੇ ਸਮਾਨ ਮਹਾਨ ਸੂਫ਼ੀ ਫ਼ਕੀਰ ਸਨ। ਹਜਰਤ ਖਵਾਜਾ ਸਾਹਿਬ ਦੇ ਵਿਅਕਤਿਤਵ ਅਤੇ ਪ੍ਰਚਾਰ ਦੇ ਫਲਸਰੂਪ ਅਹਕਾਮ-ਏ-ਸ਼ਰੀਅਤ-ਉ-ਤਰੀਕਤ ਪ੍ਰਤਿ ਆਦਰ ਅਤੇ ਪਾਬੰਦੀ ਨੂੰ ਵਿਸਤਾਰ ਪ੍ਰਾਪਤ ਹੋਇਆ। ਅਮੀਰ ਖੁਸਰੋ ਇਕ ਮਹਾਨ ਵਿਦਵਾਨ ਅਤੇ ਉੱਚ ਕੋਟੀ ਦਾ ਕਵੀ ਹਜ਼ਰਤ ਖਵਾਜਾ ਦਾ ਮੁਰੀਦ ਸੀ। ਉਸ ਨੇ ਆਪਣੇ ਇਕ ਕਸੀਦੇ ਦਾ ਉਨਵਾਨ ਇਸ ਪ੍ਰਕਾਰ ਲਿਖਿਆ ਹੈ।

"ਮਦਾਹ-ਇ-ਸ਼ੈਖ਼ੁਤੁਰੀਕਤ ਨਿਜ਼ਾਮਲਹੱਕ-
ਵ-ਅਲਹਕੀਕਤ-ਇ-ਮੁਹੰਮਦੀ ਕਿ ਈਸਾ-
ਇ-ਆਖਿਰ ਲਜ਼ਮਾਨਸ਼ ਫਰਿਸ਼ਤਾਦੰਦ ਤਾ
ਦਮ-ਇ-ਜਾ ਬਖ਼ਸ਼-ਇ-ਉ ਇਸਲਾਮ-ਇ
ਮੁਹੰਮਦੀ ਰਾ ਅਜ ਸਰੇ ਨੌ ਜ਼ਿਦਾ ਗਰਦਾ
ਨੀਦ ਵਾ ਉਮਰ-ਇ-ਜਾਵੀਦ ਬਖਸ਼ੀਦ।"

(ਮਜਨੂੰ ਲੈਲਾ ਪੰਨਾ 13 ਅਲੀਗੜ੍ਹ 1917)

ਉਸ ਕਸੀਦੇ ਦੇ ਇਹ ਸ਼ੇਅਰ ਪੜ੍ਹਨਯੋਗ ਹਨ—

"ਅਕਨੂੰ ਕਦਰ-ਏ ਦੁਰੇ ਮਆਨੀ
ਰੀਜ਼ਮਬ-ਸਰੇ ਜਨੇਦ ਏ ਸਾਨੀ
ਕਤਬੇ ਜ਼ਮਨ ਉ-ਪਨਾਹ-ਏ ਰੀਮਾਂ
ਸਰ ਹਲਕਾ-ਏ ਜੁਲਮਾ-ਏ ਕਰੀਮਾ
ਦਰ ਸ਼ਰਅ-ਏ ਨਿਜਾਮ-ਏ ਦੀਨ-ਏ ਅਹਮਦ
ਯਅਨੀ ਕਿ ਨਿਜ਼ਾਮ ਦੀਨ ਮੁਹੰਮਦ।"

ਅਰਥਾਤ— ਹੁਣ ਮੈਂ ਅਰਥ-ਯੁਕਤ ਪ੍ਰਸੰਸਾ ਦੇ ਮੋਤੀ ਜੁਨੇਦ-ਏ-ਸਾਨੀ ਦੇ ਸਿਰ ਉੱਪਰ ਵਾਰਦਾ ਹਾਂ।





SIKHBOOKCLUB.COM

ਨਿਜ਼ਾਮ-ਉਦ-ਦੀਨ **ਮੁਹੰਮਦ** ਜੋ ਆਪਣੇ ਜ਼ਮਾਨੇ ਦੇ ਕੁਤਬ ਸਨ ਅਤੇ ਈਮਾਨ ਦੀ ਪਨਾਹ ਅਧੀਨ ਸਨ ਅਤੇ ਪੈਗੰਬਰ ਮੁਹੰਮਦ ਦੇ ਦੀਨ ਦੇ ਵਿਧਾਨ ਦੀ ਸ਼ਰਾਅ ਵਿਚ ਕਾਮਿਲ ਸਨ। ਉਕਤ ਕਸੀਦੇ ਦੇ ਸੰਬੰਧ ਵਿਚ ਜੋ ਵਿਸ਼ਲੇਸ਼ਣ ਵਰਤੇ ਗਏ ਹਨ ਅਤੇ ਜੋ ਸ਼ੇਅਰ ਹਵਾਲੇ ਵਜੋਂ ਦਰਜ ਹਨ ਉਨ੍ਹਾਂ ਤੋਂ ਸਾਫ਼ ਜਾਹਿਰ ਹੈ ਕਿ ਹਜਰਤ ਖਵਾਜਾ ਨਿਜ਼ਾਮ-ਉਦ-ਦੀਨ ਔਲੀਆ ਸ਼ਰਾਅ ਦੇ ਪਾਬੰਦ ਸਨ।

(ਜ) **ਹਜ਼ਰਤ ਗੰਗੋਹੀ** ਨੇ ਬਾਬਰ ਨੂੰ ਖੱਤ ਲਿਖ ਕੇ ਸ਼ਰੀਅਤ ਦੀ ਪਾਬੰਦੀ ਦਾ ਉਪਦੇਸ਼ ਦਿੱਤਾ ਸੀ। ਮਕਤੂਬਾਤ-ਏ-ਕੁਦੂਸੀਆ, ਮਕਤੂਬ-ਏ-ਸਦ-ਉਸਤਤ-ਉ-ਨਹਮ ਬਜਾਨਬ-ਏ ਮੁਹੰਮਦ ਬਾਬਰ ਬਾਦਸ਼ਾਹ (ਪੰਨਾ 335-337) ਵਿਚ ਇਹ ਸਤਰਾਂ ਧਿਆਨਯੋਗ ਹਨ—

"ਬਾਅਦ-ਉ-ਸਜ਼ਦ ਕਿ ਬਰਾਏ ਸ਼ੁਕਰ-ਏ ਨਿਅਮਤ-ਏ
ਮੁਨਅਮ ਸਾਯਾ-ਏ ਅਦਲ ਬਰ ਆਲਮੀਆ
ਚੁਨਾਂ ਕਸ਼ਦ ਹੀਚ ਕਸ ਬਰ ਹੀਚ ਜ਼ਮਲ ਨ
ਕੁਨਦ ਵ ਹਮਾ ਖਲਕ-ਵ-ਹਮਾ ਸਿਪਾਹ ਬ-ਅਵਾਮਰ
-ਉ-ਨਵਾਹੀ-ਏ-ਸ਼ਰਾਅ ਮਸਤਕੀਮ-ਉ-ਮੁਸਤਦੀਮ
ਬਵੰਦ ਨਮਾਜ ਬਜਮਾਅਤ ਗੁਜ਼ਾਰੰਦ, ਵਾ-ਦਰ
ਬਾਜਾਰ-ਏ-ਹਰ ਸ਼ਹਰੇ ਮੁਹਤਸਿਬਾਂ ਬਗਰਦੰਦ ਤਾ
ਸ਼ਹਰ-ਉ-ਬਾਜ਼ਾਰਾ ਬਜਮਲ-ਏ-ਅਦਲ-ਏ ਸ਼ਰਾਅ
ਏ ਮੁਹੰਮਦੀ ਬਯਾਰਯੰਦ ਵ ਰੌਸ਼ਨ-ਉ ਮੁਨੱਵਰ ਗਰਦਾਨੰਦ।"

(ਝ) **ਸ਼ੇਖ ਮੀਰ ਮੁਹੰਮਦ** ਜੋ ਮੀਆਂ ਮੀਰ ਦੇ ਨਾਮ ਨਾਲ ਮਸ਼ਹੂਰ ਹਨ ਕਾਦਿਰੀਆ ਸਿਲਸਿਲੇ ਦੇ ਸੂਫ਼ੀ ਬਜ਼ੁਰਗ ਸਨ। ਲਾਹੌਰ ਵਿਚ ਆਪ ਦਾ ਮਜ਼ਾਰ ਹੈ। ਅੱਲਾਮਾਂ ਇਕਬਾਲ ਨੇ ਮਸਨਵੀ ਅਸਰਾਰ-ਓ-ਰੁਮੂਜ਼ ਵਿਚ ਮੀਆਂ ਮੀਰ ਦੀ ਪ੍ਰਸੰਸਾ ਵਿਚ ਇਹ ਸ਼ੇਅਰ ਦਰਜ ਕੀਤੇ ਹਨ—

"ਹਜ਼ਰਤੇ ਸ਼ੈਖੇ ਮੀਆਂ ਮੀਰੇ ਵਲੀ
ਹਰ ਖਫ਼ੀ ਅਜ਼ ਨੂਰੇ ਜਾਨੇ ਊ ਜਲੀ
ਬਰ ਤਰੀਕੇ ਮੁਸਤਫ਼ਾ ਮੁਹਕਮ ਪਏ
ਨਗਮਾ-ਏ-ਇਸ਼ਕ-ਉ ਮਹੱਬਤ ਰਾ ਨਏ।"

ਕਾਦਿਰੀਆ ਸਿਲਸਿਲੇ ਦੇ ਸੰਸਥਾਪਕ ਸ਼ੇਖ ਅਬਦੁਲ ਕਾਦਿਰ ਜੀਲਾਨੀ ਆਪ ਖੁਦ ਸ਼ਰੀਅਤ ਦੇ ਪਾਬੰਦ ਸਨ ਅਤੇ ਉਨ੍ਹਾਂ ਦੀ ਪੁਸਤਕ "ਫ਼ੁਤੂਹ-ਉਲ-ਗੈਬ" ਵਿਚ ਵੀ ਅਹਕਾਮ-ਏ-ਸ਼ਰੀਅਤ ਦਾ ਪਾਬੰਦੀ ਉੱਪਰ ਜ਼ੋਰ ਦਿੱਤਾ ਗਿਆ ਹੈ। ਮਤਲਬ ਇਹ ਕਿ ਜਿਸ ਸਿਲਸਿਲੇ ਵਿਚ ਮੀਆਂ ਮੀਰ ਸਨ। ਉਸ ਦੇ ਵਿਧਾਨ ਵਿਚ ਸ਼ਰੀਅਤ ਵਲੋਂ ਇਨਕਾਰ ਅਤੇ ਉਪੇਕਸ਼ਾ ਜਾਇਜ਼ ਨਹੀਂ। ਮੀਆਂ ਮੀਰ ਆਪ ਵੀ ਸ਼ਰੀਅਤ ਅਤੇ ਸੁੱਨਤ ਦੇ ਸਖ਼ਤ ਪਾਬੰਦ ਸਨ। ਉਨ੍ਹਾਂ ਨਾਲ ਇਹ ਕਥਨ ਸੰਬੰਧਤ ਹੈ।

"ਬਜ਼ੁਹਦ-ਉ-ਵਰਅ ਕੂਸ਼ ਸਿਦਕ-ਉ-ਸਫ਼ਾ[1]
ਵਲੇਕਿਨ ਮੀ-ਅਫਜ਼ਾਇ ਬਰ ਮਸਤਫ਼ਾ।"

ਮੀਆਂ ਮੀਰ ਜੀ ਦਾ ਪੂਰਾ ਨਾਮ ਸ਼ੇਖ ਮੁਹੰਮਦ ਸੀ ਜੋ ਬਹੁਤ ਹੀ ਕਰਨੀ ਵਾਲਾ ਦਰਵੇਸ਼ ਸੀ। ਇਹ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਪਰਮ ਸਨੇਹੀ ਸੀ। ਮੀਆਂ ਮੀਰ ਖਲੀਫ਼ਾ ਉਮਰ ਦੀ ਵੰਸ਼ ਵਿਚੋਂ ਹੋਇਆ ਸੀ। ਇਸ ਨੇ ਉਮਰ ਦਾ ਬਹੁਤਾ ਹਿੱਸਾ ਲਾਹੌਰ ਵਿਚ ਬਿਤਾਇਆ ਅਤੇ ਇਸੇ ਥਾਂ ਇਸ ਦਾ ਦਿਹਾਂਤ ਹੋਇਆ ਸੀ। ਮੀਆਂ ਮੀਰ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ ਵੀ ਰੱਖੀ ਸੀ। ਮੀਆਂ ਮੀਰ ਜੀ ਦੀ ਕਬਰ ਹਾਸਿਮਪੁਰ ਲਾਹੌਰ ਦੇ ਪਾਸ ਹੈ। ਮੀਆਂ ਮੀਰ ਪ੍ਰਾਂਣਾਯਾਮ ਹਬਸਦਮ ਦਾ ਬਹੁਤ ਵੱਡਾ ਅਭਿਆਸੀ ਸੀ। ਇਸ ਦਾ ਪ੍ਰਸਿੱਧ ਚੇਲਾ ਮੁਲਾ ਸ਼ਾਹ (ਸ਼ਾਹ ਮੁਹੰਮਦ) ਦਾਰਾ ਸ਼ਿਕੋਹ ਦਾ ਪੀਰ ਸੀ। ਹਬਸੇਦਮ ਜਾਂ ਪ੍ਰਾਣਾਯਾਮ ਕੀ ਹੈ? ਪ੍ਰਾਂਣਾਯਾਮ ਯੋਗ ਦਾ ਚੌਥਾ ਅੰਗ ਹੁੰਦਾ ਹੈ। ਪ੍ਰਾਂਣਾਯਾਮ ਦੇ ਬਾਰੇ ਹੋਰ ਜਾਣਕਾਰੀ ਇਸ ਪ੍ਰਕਾਰ ਹੈ—

(1) ਪ੍ਰਾਂਣਾਯਾਮ ਯੋਗ ਦੇ ਅੱਠ ਅੰਗਾਂ ਦੇ ਵਿਚੋਂ ਚੌਥਾ ਅੰਗ ਹੈ। ਪਤੰਜਲ ਯੋਗ ਵਿਚ ਸਵਾਸ ਅਤੇ ਪ੍ਰਸਵਾਸ ਦੀ ਗਤੀ ਨੂੰ ਰੋਕਣਾ ਪ੍ਰਾਂਣਾਯਾਮ ਕਹਿੰਦੇ ਹਨ। ਸਵਾਸ ਪ੍ਰਸਵਾਸ ਦੀ ਗਤੀਆਂ ਨੂੰ ਹੌਲੀ ਹੌਲੀ ਘੱਟ ਕਰਨਾ ਹੀ ਪ੍ਰਾਣਾਯਾਮ ਹੈ। ਪ੍ਰਾਂਣਾਯਾਮ ਦੀਆਂ ਤਿੰਨ ਪ੍ਰਵਿਰਤੀਆਂ ਹਨ। ਰੇਚਕ, ਪੂਰਕ ਅਤੇ ਕੁੰਭਕ। ਇਨ੍ਹਾਂ ਤੋਂ ਇਲਾਵਾ ਇਕ ਹੋਰ ਸ਼ਕਤੀ ਜਿਸ ਨੂੰ ਬ੍ਰਹਮ ਭਿਆਨਤਰ ਵਿਸ਼ਯਛੇਪੀ ਕਹਿੰਦੇ ਹਨ। ਸ਼ਾਂਤੀ, ਪ੍ਰਸ਼ਾਂਤੀ, ਦੀਪਤੀ ਅਤੇ ਪ੍ਰਸਾਦ ਇਸ ਦੇ ਫਲ ਹਨ।

(2) "ਸ੍ਰੀ ਗੁਰੂਦੱਤ ਯੋਗ" ਦੇ ਅਨੁਸਾਰ ਪ੍ਰਾਂਣਾਯਾਮ ਦੇ ਚਾਰ ਅੰਗ ਹਨ ਜਿਵੇਂ ਬ੍ਰਹਮ, ਅਭੰਯਕਰ, ਸਤੰਭ ਵ੍ਰਿਤੀ ਅਤੇ ਸੰਘਟ ਕਰਣ (ਕੇਵਲ ਕੁੰਭਕ)।

(3) "ਪਰਮਾਨੂਭਵ ਬੋਧ" ਦੇ ਅਨੁਸਾਰ ਪ੍ਰਾਂਣਾਯਾਮ ਦੇ ਸੱਤ ਅੰਗ ਹਨ ਜਿਵੇਂ ਰੇਚਕ, ਪੂਰਕ, ਕੁੰਭਕ, ਉਤਕ੍ਰਸ਼, ਅਪਕ੍ਰਸ਼, ਸ਼ੂਨਯ ਅਤੇ ਪਲਾਵਿਨੀ।

ਪ੍ਰਾਣਾਯਾਮ ਦੀਆਂ ਕ੍ਰਿਆਵਾਂ ਤਿੰਨ ਪ੍ਰਕਾਰ ਦੀਆਂ ਹੁੰਦੀਆਂ ਹਨ ਜਿਵੇਂ—

(ੳ) ਪੂਰਕ = ਸਵਾਸ ਨੂੰ ਅੰਦਰ ਲੈ ਜਾਣਾ।

(ਅ) ਕੁੰਭਕ= ਸਵਾਸ ਨੂੰ ਸਥਿਰ ਰੱਖਣਾ।

(ੲ) ਰੇਚਕ = ਸਵਾਸ ਨੂੰ ਬਾਹਰ ਕੱਢਣਾ।

ਇਹ ਹੈ ਪ੍ਰਾਂਣਾਯਾਮ ਜਿਸ ਉੱਤੇ ਮੀਆਂ ਮੀਰ ਜੀ ਦਾ ਪੂਰਣ ਅਧਿਕਾਰ ਸੀ।

- ਸੁਲਤਾਨ ਬਾਹੂ ਪੰਜਾਬੀ ਦੇ ਪ੍ਰਸਿੱਧ ਸੂਫ਼ੀ ਕਵੀ ਵੀ ਸ਼ਰੀਅਤ ਦੇ ਪਾਬੰਧ ਸਨ ਤੇ ਆਪਣੀਆਂ ਰਚਨਾਵਾਂ ਵਿਚ ਇੱਤੀਬਾ-ਏ-ਸ਼ਰੀਅਤ ਉੱਪਰ ਜ਼ੋਰ ਦਿੰਦੇ ਸਨ। ਸੁਲਤਾਨ ਬਾਹੂ ਆਪ ਫ਼ਰਮਾਉਂਦੇ ਹਨ ਕਿ ਮੈਨੂੰ ਪਰਮਗਤੀ ਦੀ ਪਦਵੀ ਸ਼ਰੀਅਤ ਦੀ ਪਾਬੰਦੀ ਦੇ ਨਤੀਜੇ ਵਜੋਂ ਪ੍ਰਾਪਤ ਹੋਈ ਹੈ—



SIKHBOOKCLUB.COM

"ਹਰ ਮਰਾਤਬ ਅਜ਼ ਸ਼ਰੀਅਤ ਯਾਫ਼ਤਮ[1]
ਪੀਸ਼ਵਾਏ ਖ਼ੁਦ ਸ਼ਰੀਅਤ ਸ਼ਾਖਤਮ।"

ਅਰਥਾਤ– ਮੈਂ ਉੱਨਤੀ ਅਤੇ ਸਿੱਧੀ ਦੇ ਸਾਰੇ ਦਰਜੇ ਸ਼ਰੀਅਤ ਨਾਲ ਪ੍ਰਾਪਤ ਕੀਤੇ ਹਨ। ਮੈਂ ਸ਼ਰੀਅਤ ਦਾ ਅਨੁਯਾਈ ਹਾਂ।

(ਢ) **ਬੁੱਲੇ ਸ਼ਾਹ, ਹਜ਼ਰਤ ਸ਼ਾਹ ਇਨਾਯਤ ਕਾਦਰੀ** ਦਾ ਮੁਰੀਦ ਅਤੇ ਪੰਜਾਬੀ ਦਾ ਪ੍ਰਸਿੱਧ ਸੂਫ਼ੀ ਕਵੀ ਸੀ। ਉਸ ਦਾ ਕਥਨ ਹੈ–

(1) "ਬੁਲਿਆ ਗੈਰ ਸ਼ਰਾਅ ਨਾ ਹੋ[1]
ਸੁਖ ਦੀ ਨੀਂਦਰ ਭਰ ਕੇ ਸੌਂ।"

(2) "ਜਾ ਰਾਹ ਸ਼ਰਾਅ ਦਾ ਪਕੜੇਂਗਾ
ਤਾ ਓਟ ਮੁਹੰਮਦ ਹੋਵੇਗੀ।"

ਸ਼ਰੀਅਤ ਜਾਂ ਸ਼ਰਾਅ, ਕੁਰਾਨ ਸ਼ਰੀਫ, ਹਦੀਸ, ਫਿਕਹ ਵਿਚ ਬਿਆਨੇ ਉਹ ਜੀਵਨ ਜਾਂਚ ਦੇ ਸਿਧਾਂਤ ਹਨ ਜਿਨ੍ਹਾਂ ਨੂੰ ਅਪਨਾਉਣਾ ਹਰ ਮੋਮਿਨ ਜਾਂ ਮੁਸਲਮਾਨ ਦਾ ਮੁੱਢਲਾ ਫਰਜ਼ ਬਣਦਾ ਹੈ। ਕਲਮਾਗੋ ਹੋਣਾ ਅਰਥਾਤ ਇਕ ਰੱਬ ਅਤੇ ਉਸ ਦੇ ਰਸੂਲ ਹਜ਼ਰਤ ਮੁਹੰਮਦ ਤੇ ਯਕੀਨ ਅਤੇ ਨਮਾਜ਼, ਰੋਜ਼ਾ, ਜਕਾਤ, ਹੱਜ ਤੇ ਜਿਹਾਦ ਆਦਿ ਇਸਲਾਮੀ ਰੁਕਨਾ ਉੱਤੇ ਬਕਾਇਦਗੀ ਨਾਲ ਅਮਲ ਕਰਨਾ ਸ਼ਰਾਅ ਦੇ ਘੇਰੇ ਵਿਚ ਹੀ ਆਉਂਦਾ ਹੈ।

ਭਾਵੇਂ ਬੁੱਲ੍ਹੇ ਸ਼ਾਹ ਸ਼ਰੀਅਤ ਦੀ ਪਹਿਲੀ ਅਵਸਥਾ ਤਿਆਗ ਕੇ ਤਰੀਕਤ, ਹਕੀਕਤ ਦੀਆਂ ਮੰਜ਼ਿਲਾਂ ਪਾਰ ਕਰਕੇ ਮਾਰਫ਼ਤ ਦੀ ਆਖ਼ਰੀ ਮੰਜ਼ਿਲ ਪ੍ਰਾਪਤ ਕਰ ਚੁੱਕਾ ਸੀ ਪਰ ਪਹਿਲੀ ਅਵਸਥਾ ਤੇ ਉਹ ਸ਼ਰਾਅ ਅਤੇ ਸ਼ਰੀਅਤ ਦਾ ਹੀ ਅਨੁਯਾਈ ਸੀ।

(ਟ) **ਹਜ਼ਰਤ ਸ਼ਾਹ ਕਲੀਮ ਅੱਲ੍ਹਾ** ਅਨੁਸਾਰ ਅਧਿਆਤਮਕ ਉੱਨਤੀ ਲਈ ਸ਼ਰੀਅਤ ਦੀ ਪੈਰਵੀ ਬਹੁਤ ਜ਼ਰੂਰੀ ਹੈ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਸ਼ਰੀਅਤ ਤੋਂ ਹਟਕੇ ਅਧਿਆਤਮਕ ਪ੍ਰਾਪਤੀ ਦੀ ਜੋ ਸਾਧਨਾ ਕੀਤੀ ਜਾਵੇਗੀ ਵਿਅਰਥ ਜਾਵੇਗੀ। ਹਜ਼ਰਤ ਸ਼ਾਹ ਕਲੀਮ ਅੱਲ੍ਹਾ "ਮਕਤਬਾਤ" ਵਿਚ ਬਾਰ ਬਾਰ ਫ਼ਰਮਾਉਂਦੇ ਹਨ–

"ਬਰ ਨਹਜ–ਏ–ਸ਼ਰੀਅਤ ਬਾਯਦ ਰਫ਼ਤ।"

ਅਰਥਾਤ– ਸ਼ਰੀਅਤ ਦੇ ਅਨੁਸਾਰ ਚਲਣਾ ਚਾਹੀਦਾ ਹੈ।

(ਠ) **ਖਵਾਜਾ ਗੁਲਾਮ ਫਰੀਦ** (ਚਾਚੜਾਂ ਵਾਲੇ) ਪ੍ਰਸਿੱਧ ਸੂਫ਼ੀ ਫਕੀਰ ਸ਼ਰੀਅਤ ਦੀ ਪਾਬੰਦੀ ਵਿਚ ਵੀ ਪੂਰਣ ਸਨ। ਸ਼ਰਾਅ ਵਿਰੁੱਧ ਰਸਮਾਂ ਬਾਰੇ ਉਹਨਾਂ ਨੇ ਆਪਣੀਆਂ ਰਚਨਾਵਾਂ ਵਿਚ ਅਕਸਰ ਖੇਦ ਪ੍ਰਗਟ ਕੀਤਾ ਹੈ। ਮੁਕੱਦਮਾ–ਏ–ਦੀਵਾਨ–ਏ–ਫਰੀਦ ਵਿਚ ਦਰਜ ਹੈ–

---

1. ਤਜਕਿਰਾ-ਏ-ਸੂਫੀਆਏ ਪੰਜਾਬ
(ਸੁਲੇਮਾਨ ਅਕੈਡਮੀ ਕਰਾਚੀ) ਪੰਨਾ 572
2. ਤਜਕਿਰਾ-ਏ-ਸੂਫੀਆ-ਏ-ਪੰਜਾਬ (ਸੁਲੇਮਾਨ ਅਕੈਡਮੀ ਪੰਨਾ 152 ਅਤੇ 160)
**Bullha Shah The University of Punjab, Lahore.**

"ਬਾਅਦ ਅਜ਼ੀ ਸਖੁਨ ਦਰ ਮਜ਼ੱਮਤ-ਏ
ਕਿ ਗੈਰ ਮਸ਼ਰੂਅ ਅੰਦ ਵ ਮੁਸਤ ਅਮਲ-
ਏ ਹਰ ਖਾਸ-ਉ-ਆਮ ਉਫਤਾਦ। ਹਜ਼ੂਰ
ਖਵਾਜਾ.... ਫਰਮੂਦੰਦ ਕਿ ਦਰ ਹਰ ਦਯਾਰ
ਵ ਅਮਸਾਰ ਰਸੂਮ-ਏ-ਸ਼ੂਮ-ਏ ਗੈਰ ਸ਼ਰੀਆ
ਚੁਨਾਂ ਸ਼ਾਇ ਵ ਮੁਨਤਸ਼ਰ ਗਸ਼ਤਾ ਅੰਦ
ਕਿ ਕਲਾਮ ਕਮਅ-ਏ ਆਂ ਦੁਸ਼ਵਾਰ ਵ
ਮੁਤਅਸਰ ਗਰਦੀਦਾ ਅਸਤ ਬਲਕਿ ਅਜ਼
ਦਾਇਰਾ-ਏ ਇਮਕਾਨ ਗੁਜ਼ਸ਼ਤਾ ਬਹੱਦੇ
ਇਮਤਿਨਾਅ ਰਸੀਦਾ ਅਸਤ।"

ਉਪਰ ਜੋ ਹਵਾਲੇ ਦਰਜ ਕੀਤੇ ਗਏ ਹਨ ਉਨ੍ਹਾਂ ਤੋਂ ਸਪੱਸ਼ਟਤਾ ਪੂਰਵਕ ਸਾਬਤ ਹੋ ਜਾਂਦਾ ਹੈ ਕਿ ਵਿਸ਼ਿਸ਼ਟ ਸੂਫ਼ੀ ਸਾਧਕ ਸ਼ਰੀਅਤ ਦੇ ਪਾਬੰਦ ਸਨ ਅਤੇ ਉਹ ਸ਼ਰੀਅਤ ਅਨੁਸਾਰ ਆਪਣਾ ਜੀਵਨ ਬਤੀਤ ਕਰਦੇ ਸਨ।

ਤਸੱਵੁਫ਼ ਬਾਰੇ ਹੋਰ ਵਿਚਾਰ ਇਹ ਹਨ—

1. "ਤਸੱਵੁਫ਼ ਸਦਾ ਰੱਬ ਨਾਲ ਰਹਿਣਾ ਤੇ ਉਸ ਬਿਨਾਂ ਕਿਸੇ ਦੂਜੇ ਨੂੰ ਉਸ ਬਰਾਬਰ ਨਾ ਜਾਨਣਾ।"

   (ਅਬੂ ਸੁਲੇਮਾਨ ਅਲ ਦਾਰਾਨੀ)

2. "ਤਸੱਵੁਫ਼ ਇੰਦਰੀਆਂ ਤੇ ਸਵਾਸਾਂ ਤੇ ਕਾਬੂ ਪਾਉਣਾ ਹੈ।"

   (ਅਬੂ ਬਕਰ ਸ਼ਿਬਲੀ)

3. "ਤਸੱਵੁਫ਼ ਸਾਰੇ ਦਾ ਸਾਰਾ ਅਦਬ ਤੇ ਸਾਹਿਤ ਹੈ।"

   (ਅਬੂਲ ਹਦਸ ਹੱਦਾਦ)

4. "ਤਸੱਵੁਫ਼ ਵਿਚ ਨਾ ਰਸਮ ਦਾ ਰਿਵਾਜ ਹੈ ਤੇ ਨਾ ਬੁੱਧੀ ਦਾ ਪ੍ਰਭਾਵ ਸਗੋਂ ਤਸੱਵੁਫ਼ ਨਿਰੋਲ ਸਦਾਚਾਰ ਤੇ ਸ੍ਰੇਸ਼ਟ ਆਚਰਣ ਹੈ।"

   (ਅਬੂਲ ਹੁਸੈਨ ਨੂਰੀ)

5. ਅਬਦੁਲ ਕਾਦਿਰ ਗੀਲਾਨੀ ਦੇ ਵਿਚਾਰ ਵਿਚ ਸੂਫੀਵਾਦ ਦੇ ਮਾਰਗ ਤੇ ਮਨੁੱਖ ਨੂੰ ਸਫ਼ਲਤਾ ਵਾਦ-ਵਿਵਾਦ ਨਾਲ ਨਹੀਂ, ਸਗੋਂ ਭੁੱਖੇ ਰਹਿਣ ਨਾਲ ਅਤੇ ਦੁਨੀਆਂ ਦੇ ਚੰਗੇ ਲੱਗਣ ਵਾਲੇ ਅਤੇ ਪਿਆਰੇ ਪਦਾਰਥਾਂ ਦੇ ਤਿਆਗ ਤੋਂ ਮਿਲਦੀ ਹੈ।

   (ਤਸੱਵੁਫ਼ ਕਿਆ ਹੈ, ਪੰਨਾ 63)

ਹੁਣ ਇਸ ਸੰਦਰਭ ਵਿਚ ਬਾਬਾ ਫਰੀਦ ਜੀ ਦੀ ਬਾਣੀ ਦਾ ਵਿਸ਼ਲੇਸ਼ਣ ਕਰਨ ਦੀ ਜ਼ਰੂਰਤ ਹੈ ਨਾ ਕਿ ਬਿਨਾਂ ਸੋਚੇ ਸਮਝੇ ਦੋਸ਼ ਲਾਉਣਾ ਚਾਹੀਦਾ ਹੈ।



 www.sikhbookclub.com

# ਰਹਿਤ ਅਤੇ ਮਰਯਾਦਾ

ਸ਼ਰਾਅ ਤੋਂ ਬਾਅਦ ਹੁਣ ਰਹਿਤ ਵੱਲ ਵੀ ਆਉਣਾ ਅਤਿ ਅਵੱਸ਼ਕ ਹੈ। ਰਹਿਤ ਦਾ ਅਰਥ ਹੈ ਸਿੱਖ ਨਿਯਮਾਂ ਦੀ ਪਾਬੰਦੀ, ਸਿੱਖ ਧਰਮ ਦੇ ਨਿਯਮਾਂ ਅਨੁਸਾਰ ਰਹਿਣ ਦੀ ਪ੍ਰਕ੍ਰਿਆ। ਬਿਨਾਂ ਰਹਿਤ ਬਿਕਾਰ ਅਲਿਪ ਮਾਇਆ ਤੇ (ਸਾਰ ਮਹਲਾ ੫) ਵਿਕਾਰ ਰਹਿਤ, ਮਾਇਆ ਤੋਂ ਨਿਰਲੇਪ, ਤਿਆਗਿਆ ਹੋਇਆ, ਛੱਡਿਆ ਹੋਇਆ।

ਰਹਿਤ ਕਈ ਕਿਸਮਾ ਦੀ ਮੰਨੀ ਜਾਂਦੀ ਹੈ। ਤੱਤਾਂ ਦੀ ਵੀ ਰਹਿਤ ਮੰਨੀ ਗਈ ਹੈ। ਅਪ ਤੇਜ ਬਾਇ ਪ੍ਰਿਥਮੀ ਅਕਾਸ਼ਾ ਐਸੀ ਰਹਿਤ ਰਹਉ ਹਰਿ ਪਾਸਾ (ਗਉੜੀ ਕਬੀਰ)। ਜਲ ਦੀ ਰਹਿਤ ਸਭ ਨੂੰ ਸ਼ੁੱਧ ਅਤੇ ਸ਼ਾਂਤ ਕਰਨਾ, ਅਗਨੀ ਦੀ ਰਹਿਤ ਰੁੱਖਾ ਮਿੱਸਾ ਤਰ ਖੁਸ਼ਕ ਜੇਹਾ ਮਿਲੇ ਖਾ-ਕੇ ਪ੍ਰਸੰਨ ਰਹਿਣਾ ਅਤੇ ਸਭ ਨੂੰ ਪ੍ਰਕਾਸ਼ ਦੇਣਾ। ਪਵਨ ਦੀ ਰਹਿਤ ਸਭ ਨੂੰ ਸਮਾਨ ਸਪੱਰਸ਼ ਕਰਨਾ ਅਤੇ ਜੀਵਨ ਪ੍ਰਦਾਨ ਕਰਨਾ ਪ੍ਰਿਥਵੀ ਦੀ ਰਹਿਤ ਧੀਰਜ ਧਾਰਨਾ ਅਤੇ ਸਭ ਨੂੰ ਨਿਵਾਸ ਦੇਣਾ। ਅਕਾਸ਼ ਦੀ ਰਹਿਤ ਅਸੰਗ ਰਹਿਣਾ।

ਰਹਿਤ ਦੇ ਨਾਲ ਰਹਿਤਨਾਮੇ ਦਾ ਵੀ ਸੰਬੰਧ ਜੁੜਿਆ ਹੋਇਆ ਹੈ। ਰਹਿਤਨਾਮਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਸਿੱਖ ਧਰਮ ਦੇ ਨਿਯਮਾਂ ਅਨੁਸਾਰ ਰਹਿਣ ਦੀ ਰੀਤ ਦੱਸੀ ਹੋਵੇ। ਸਿੱਖਾਂ ਵਿਚ ਵਿਧਿ ਨਿਸ਼ੇਧ ਕਰਮਾਂ ਦਾ ਜਿਸ ਵਿਚ ਵਰਨਣ ਹੋਵੇ। ਰਹਿਤਨਾਮੇ ਅਨੇਕਾਂ ਹੀ ਮੰਨੇ ਗਏ ਹਨ ਜੋ ਪ੍ਰੇਮੀ ਸਿੱਖਾਂ ਨੇ ਆਪਣੀ ਆਪਣੀ ਬੁੱਧੀ ਅਤੇ ਨਿਸ਼ਚੇ ਅਨੁਸਾਰ ਲਿਖੇ ਹਨ ਪਰ ਉਹਨਾਂ ਦੇ ਵਾਕ ਉਹੀ ਮੰਨਣਯੋਗ ਹਨ ਜੋ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਨਾਲ ਵਿਰੋਧ ਨਾ ਰੱਖਦੇ ਹੋਣ। ਇਸ ਵਿਸ਼ੇ ਤੇ ਵੱਖਰੇ ਵੱਖਰੇ ਵਿਦਵਾਨਾਂ ਦੇ ਵੱਖਰੇ ਵੱਖਰੇ ਰਹਿਤਨਾਮੇ ਹੋਂਦ ਵਿਚ ਆਏ ਹਨ।

ਪੰਡਿਤ ਭਗਵਾਨ ਸਿੰਘ ਨੇ "ਬਿਬੇਕ ਵਾਰਧਿ ਗ੍ਰੰਥ" ਲਿਖਿਆ ਸੀ ਜਿਸ ਵਿਚ ਉਸ ਨੇ ਆਪਣੀ ਮੱਤ ਅਨੁਸਾਰ ਸਿੱਖ ਧਰਮ ਦੀ ਰਹਿਤ ਲਿਖੀ ਸੀ। ਇਹ ਗ੍ਰੰਥ 37 ਰਹਿਤਨਾਮਿਆਂ ਦਾ ਸੰਗ੍ਰਹਿ ਹੈ ਪ੍ਰੰਤੂ ਉਸ ਨੇ ਆਪਣੀ ਮਨਮਤ ਕਰਕੇ ਗੁਰਮਤ ਨੂੰ ਅਣਡਿੱਠ ਕੀਤਾ ਸੀ।

ਸਿੱਖ ਧਰਮ ਦੇ ਪ੍ਰਸਿੱਧ ਰਹਿਤਨਾਮੇ ਹੇਠ ਲਿਖੇ ਹਨ—

(1) ਗੁਰਬਾਣੀ।
(2) ਭਾਈ ਗੁਰਦਾਸ ਜੀ ਦੀ ਬਾਣੀ।
(3) ਭਾਈ ਨੰਦ ਲਾਲ ਜੀ ਦੀ ਰਚਨਾ।
(4) ਸਰਬ ਲੋਹ ਪ੍ਰਕਾਸ਼।
(5) ਤਨਖ਼ਾਹਨਾਮਾ।
(6) ਪ੍ਰੇਮ ਸੁਮਾਰਗ।
(7) ਪ੍ਰਸ਼ਨੋਤਰ ਭਾਈ ਨੰਦ ਲਾਲ ਜੀ ਦਾ।
(8) ਦੇਸਾ ਸਿੰਘ ਦਾ ਰਹਿਤਨਾਮਾ।


SIKHBOOKCLUB.COM

(9) ਦਯਾ ਸਿੰਘ ਦਾ ਰਹਿਤਨਾਮਾ।
(10) ਸੰਗਤਿ ਦਾ ਪ੍ਰਸ਼ਨ।
(11) ਗੁਰਸੋਭਾ ਰਤਨਮਾਲਾ (ਸੌ ਸਾਖੀ)।
(12) ਵਾਜਬੁਲ ਅਰਜ।
(13) ਮਹਿਮਾ ਪ੍ਰਕਾਸ਼।
(14) ਗੁਰਵਿਲਾਸ ਭਾਈ ਸੁੱਖਾ ਸਿਘ ਦਾ।
(15) ਗੁਰ ਪ੍ਰਤਾਪ ਸੂਰਯ।
(16) ਸਿੱਖ ਰਹਿਤ ਮਰਯਾਦਾ (ਧਰਮ ਪ੍ਰਚਾਰ ਕਮੇਟੀ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

ਸਰਬਲੋਹ ਗ੍ਰੰਥ ਵਿਚ ਅੰਕਿਤ ਹੈ—

"ਰਹਿਤ ਪਿਆਰੀ ਮੁਝ ਕੋ
ਸਿੱਖ ਪਿਆਰਾ ਨਾਹੀ।"

ਡਾ. ਗੁਰਸ਼ਰਨ ਜੀਤ ਸਿੰਘ, ਮੁੱਖੀ ਗੁਰੂ ਨਾਨਕ ਅਧਿਐਨ ਸਕੂਲ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਟੈਲੀਫੋਨ ਰਾਹੀਂ ਪ੍ਰਾਪਤ।

ਰਹਿਤਨਾਮਿਆਂ ਬਾਰੇ ਪਿਆਰਾ ਸਿੰਘ ਗਿੱਲ ਨੇ "ਫਰੀਦ ਸਾਹਿਬ ਅਤੇ ਗੁਰਮਤਿ" ਵਿਚ ਇਸ ਪ੍ਰਕਾਰ ਲਿਖਿਆ ਹੈ—

"ਦਸਮ ਗ੍ਰੰਥ ਵਿਚ ਦਰਜ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ੍ਰੀ ਮੁੱਖ ਵਾਕ ਬਾਣੀ ਤੇ ਰਹਿਤਨਾਮਿਆਂ ਵਿਚੋਂ ਗੁਰਮਤਿ ਦਾ ਪੂਰਨ ਗਿਆਨ ਪ੍ਰਾਪਤ ਕੀਤਾ ਜਾ ਸਕਦਾ ਹੈ।"

ਇੱਥੇ ਸਰਬ ਲੋਹ ਗ੍ਰੰਥ ਦਾ ਜ਼ਿਕਰ ਆਇਆ ਹੈ। ਸਰਬਲੋਹ ਦਾ ਦੂਜਾ ਨਾਉਂ "ਮੰਗਲਚਰਣ" ਹੈ। ਇਸ ਗ੍ਰੰਥ ਦੇ ਮੁੱਢ ਸ੍ਰੀ ਮੁੱਖਵਾਕ ਪਾਤਿਸ਼ਾਹੀ ੧੦ ਪਾਠ ਹੈ। ਇਸ ਗ੍ਰੰਥ ਵਿਚ ਇਹ ਵੀ ਲਿਖਿਆ ਹੈ ਕਿ ਇਹ ਪੁਸਤਕ ਸ਼ੁਕ੍ਰ ਭਾਸ਼ਯ ਦਾ ਸਾਰ ਹੈ। ਇਸ ਸਰਬ ਲੋਹ ਗ੍ਰੰਥ ਵਿਚ ਬਿਨਾਂ ਹੀ ਪ੍ਰਕਰਣ ਖ਼ਾਲਸਾ ਧਰਮ ਸੰਬੰਧੀ ਵੀ ਕਈ ਲੇਖ ਆਏ ਹਨ ਜਿਵੇਂ ਗੁਰੂ ਗਾਦੀ ਪਾਤਸ਼ਾਹੀ ੧੦ "ਖ਼ਾਲਸਾ ਪ੍ਰਕਾਸ਼" ਅਤੇ "ਬਖ਼ਸ਼ਿਸ਼ ਹਜ਼ੂਰ" ਆਦਿ ਆਦਿ।

ਪੰਡਤ ਤਾਰਾ ਸਿੰਘ ਜੀ ਦੀ ਖੋਜ ਅਨੁਸਾਰ ਸਰਬ ਲੋਹ ਗ੍ਰੰਥ ਭਾਈ ਸੁੱਖਾ ਸਿੰਘ ਦੀ ਰਚਨਾ ਹੈ ਜੋ ਪਟਨਾ ਸਾਹਿਬ ਦਾ ਗ੍ਰੰਥੀ ਸੀ। ਪ੍ਰੰਤੂ ਉਸ ਨੇ ਪ੍ਰਗਟ ਕੀਤਾ ਹੈ ਕਿ ਮੈਨੂੰ ਇਹ ਗ੍ਰੰਥ ਜਗੰਨਾਥ ਦੀ ਝਾੜੀ ਵਿਚ ਰਹਿਣ ਵਾਲੇ ਅਵਧੂਤ ਉਦਾਸੀ ਤੋਂ ਮਿਲਿਆ ਹੈ ਜੋ ਕਲਗੀਧਰ ਜੀ ਦੀ ਰਚਨਾ ਹੈ।

ਕਾਨ੍ਹ ਸਿੰਘ ਨਾਭਾ ਵੀ ਸਰਬਲੋਹ ਨੂੰ ਦਸਮੇਸ਼ ਜੀ ਦੀ ਰਚਨਾ ਮੰਨਣ ਲਈ ਤਿਆਰ ਨਹੀਂ ਕਿਉਂਕਿ ਇਸ ਵਿਚ ਰੂਪਦੀਪ ਭਾਸ਼ਾ ਪਿੰਗਲ ਦਾ ਜ਼ਿਕਰ ਆਇਆ ਹੈ। ਰੂਪਦੀਪ ਦੀ ਰਚਨਾ ਸੰਮਤ 1776 ਸੰਨ 1719 ਆਇਆ ਹੈ ਅਤੇ ਕਲਗੀਧਰ ਪਾਤਿਸ਼ਾਹ ਸੰਮਤ 1765 ਸੰਨ 1708 ਵਿਚ ਜੋਤੀ ਜੋਤ ਸਮਾਏ ਸਨ ਅਤੇ ਜੇ ਇਹ ਗ੍ਰੰਥ ਅੰਮ੍ਰਿਤ ਸੰਸਕਾਰ ਤੋਂ ਪਹਿਲਾਂ ਦਾ ਹੈ ਤਦ ਖ਼ਾਲਸੇ ਦਾ ਪ੍ਰਸੰਗ ਅਤੇ ਗ੍ਰੰਥ ਪੰਥ ਨੂੰ ਗੁਰਤਾ ਦਾ ਜ਼ਿਕਰ ਕਿਸ ਤਰ੍ਹਾਂ ਆ ਸਕਦਾ ਸੀ? ਦਾਸ ਗੋਬਿੰਦ, ਸ਼ਾਹ ਗੋਬਿੰਦ ਆਦਿ ਨਾਉਂ ਕਿਉਂ?

ਇਹ ਹੈ ਸ਼ਰਾਅ, ਮਰਯਾਦਾ, ਰਹਿਤ ਆਦਿ ਬਾਰੇ ਸੰਖੇਪ ਤੌਰ 'ਤੇ ਵਿਆਖਿਆ। ਪ੍ਰੰਤੂ

 www.sikhbookclub.com

ਵਾਰਿਸ ਸ਼ਾਹ ਆਪਣੀ ਪ੍ਰਸਿੱਧ ਲਿਖਤ "ਹੀਰ ਵਾਰਿਸ ਸ਼ਾਹ" ਵਿਚ ਔਰਤਾਂ ਬਾਰੇ ਲਿਖਦਾ ਹੈ—

ਸ਼ਰਾਅ ਵਿਚ ਮਨਜ਼ੂਰ ਨਾ ਕੌਲ ਰੰਨਾ
ਰਾਂਝਾ ਹੀਰ ਨੂੰ ਆਖ ਸੁਣਾਵਦਾ ਏ।
ਮਗਰ ਰੰਨ ਦੇ ਜੇਡ ਨਾ ਮਕਰ ਕੋਈ
ਰੱਬ ਵਿਚ ਕੁਰਾਨ ਫ਼ਰਮਾਂਵਦਾ ਏ। (ਵਾਰਿਸ ਸ਼ਾਹ)

ਇਹ ਹੈ ਸ਼ਰਾਅ, ਰਹਿਤ, ਮਰਯਾਦਾ ਅਤੇ ਤਸੱਵੁਫ਼ ਜਿਸ ਦੇ ਘੇਰੇ ਵਿਚ ਇਨਸਾਨ ਤਾਂ ਕੀ ਸਾਰਾ ਬ੍ਰਹਿਮੰਡ ਵੀ ਇਸ ਦੇ ਘੇਰੇ ਚੋਂ ਬਾਹਰ ਨਹੀਂ ਵਿਚਰ ਸਕਦਾ। ਰਹਿਤ, ਮਰਯਾਦਾ ਜਾਂ ਸ਼ਰਾਅ ਸਭ ਇਕੋ ਹੀ ਰੂਪ ਹਨ। ਹਿੰਦੂ ਧਰਮ ਵਿਚ ਵੀ ਮਰਯਾਦਾ ਦੀ ਬਹੁਤ ਮਹਾਨਤਾ ਹੈ। ਖੁਦ ਰਾਮਚੰਦਰ ਜੀ ਆਪ ਮਰਯਾਦਾ ਦੇ ਹੀ ਅਨੁਯਾਈ ਸਨ। ਇਸ ਲਈ ਹੀ ਰਾਮਚੰਦਰ ਜੀ ਨੂੰ "ਮਰਯਾਦਾ ਪਰਸ਼ੋਤਮ ਰਾਮ ਚੰਦਰ" ਕਹਿ ਕੇ ਪੁਕਾਰਿਆ ਜਾਂਦਾ ਹੈ।

ਸਿੱਖ ਧਰਮ ਵਿਚ ਵੀ ਸਿੱਖ ਰਹਿਤ ਮਰਯਾਦਾ ਹੈ। ਇਸ ਦੀ ਸਿਫ਼ਤ ਸਲਾਹ ਇਸ ਪ੍ਰਕਾਰ ਲਿਖੀ ਹੈ (ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ ਦਸ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ) ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਜੋ ਨਿਸ਼ਚਾ ਰੱਖਦਾ ਹੈ ਅਤੇ ਹੋਰ ਧਰਮ ਨੂੰ ਨਹੀਂ ਮੰਨਦਾ ਹੈ, ਉਹ ਸਿੱਖ ਹੈ।

ਸਿੱਖ ਦੀ ਰਹਿਣੀ ਬਹਿਣੀ ਦੋ ਤਰ੍ਹਾਂ ਦੀ ਹੈ। ਸ਼ਖਸੀ (Individual) ਤੇ ਪੰਥਕ (Panthak)।

ਇਸਲਾਮ ਮਜ਼੍ਹਬ ਅਨੁਸਾਰ ਜੋ ਜੋ ਕਰਮ ਮੁਹੰਮਦ ਸਾਹਿਬ ਨੇ ਆਪਣੀ ਉੱਮਤ ਨੂੰ ਸਿੱਖਿਆ ਦੇਣ ਲਈ ਕੀਤੇ ਉਹ ਸਭ ਸੁੰਨਤ ਰੂਪ ਹਨ। ਮੁਹੰਮਦ ਸਾਹਿਬ ਜੀ ਦਾ ਆਚਰਣ ਮੁਸਲਮਾਨਾਂ ਲਈ ਸੁੰਨਤ ਹੈ। ਖਤਨੇ ਨੂੰ ਵੀ ਆਮ ਲੋਕ ਸੁੰਨਤ ਆਖਦੇ ਹਨ ਕਿਉਂਕਿ ਇਹ ਵੀ ਮੁਸਲਮਾਨਾਂ ਦੀ ਮਰਯਾਦਾ ਹੈ ਅਤੇ ਪੈਗੰਬਰ ਮੁਹੰਮਦ ਸਾਹਿਬ ਨੇ ਆਪ ਖਤਨਾ ਕਰਵਾਇਆ ਸੀ। ਚਾਹੇ ਖਤਨੇ ਦੀ ਆਗਿਆ ਕੁਰਾਨ ਵਿਚ ਨਹੀਂ ਹੈ ਪ੍ਰੰਤੂ ਹਜ਼ਰਤ ਮੁਹੰਮਦ ਸਾਹਿਬ ਦੀ ਸੁੰਨਤ ਇਬਰਾਹਿਮ ਦੀ ਚਲਾਈ ਹੋਈ ਰੀਤ ਅਨੁਸਾਰ ਹੋਈ ਸੀ।

ਖਤਨੇ ਦੀ ਆਗਿਆ ਅਤੇ ਰੀਤ ਬਾਈਬਲ ਵਿਚ ਵੀ ਪਾਈ ਜਾਂਦੀ ਹੈ। ਦੇਖੋ Genesis ਕਾਂਡ 17 ਅਤੇ JOSHUA ਕਾਂਡ 5 ।

ਇਹ ਉੱਪਰ ਅੰਕਿਤ ਕੀਤੇ ਤੱਥਾਂ ਦੇ ਸੰਦਰਭ ਵਿਚ ਬਾਬਾ ਫਰੀਦ ਜੀ ਦਾ ਵਿਅਕਤੀਗਤ ਜੀਵਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦਾ ਵਿਸ਼ਲੇਸਣ ਕਰਨ ਦੀ ਅਤਿ ਅਵਸ਼ਕਤਾ ਹੈ। ਸ਼ਰਾਅ ਜਾਂ ਨਿਯਮਾਂ ਤੋਂ ਰਹਿਤ ਕੋਈ ਵੀ ਪ੍ਰਬੰਧਕ ਢਾਂਚਾ ਬਹੁਤਾ ਚਿਰ ਟਿਕ ਨਹੀਂ ਸਕੇਗਾ। ਫਰੀਦ ਜੀ ਦਾ ਜੀਵਨ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ, ਸਮੇਂ ਦੀਆਂ ਪ੍ਰਸਥਿਤੀਆਂ ਅਨੁਸਾਰ ਸਿਧਾਂਤਕ ਤੌਰ 'ਤੇ ਦਰੁੱਸਤ ਸੀ ਅਤੇ ਉਹਨਾਂ ਨੂੰ ਸਰਵ-ਮਾਨਤਾ ਮਿਲ ਚੁੱਕੀ ਹੈ। ਬਾਬੇ ਫ਼ਰੀਦ ਜੀ ਦੇ ਜੀਵਨ ਅਤੇ ਬਾਣੀ ਉੱਤੇ ਦੋਸ਼ ਠੋਸਣਾ ਅਨੁਚਿਤ ਹੋਵੇਗਾ।

---

ਨੋਟ- ਡਾ. ਰਤਨ ਸਿੰਘ ਜੱਗੀ ਨੇ ਦਸਮ ਗ੍ਰੰਥ ਉੱਤੇ ਪੀ. ਐੱਚ. ਡੀ. ਕੀਤੀ ਸੀ। ਉਸ ਨੇ ਇਕ ਲੇਖ ਗੁਰਮਤਿ ਸਾਹਿਤ ਅੰਕ ਵਿਚ "ਦਸਮ ਗ੍ਰੰਥ-ਇਕ ਸਰਵੇਖਣ" ਲਿਖਿਆ ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਤ ਗ੍ਰੰਥਾਂ ਦੀ ਇਕ ਸੂਚੀ ਦਿੱਤੀ ਹੈ ਪ੍ਰੰਤੂ ਇਸ ਸੂਚੀ ਵਿਚ ਸਰਬ ਲੋਹ ਨਹੀਂ ਹੈ।

 www.sikhbookclub.com

# ਹਵਾਲੇ


ਨੋਟ- ਹੇਠ ਲਿਖੀਆਂ ਪੁਸਤਕਾਂ ਵਿਚੋਂ ਹਵਾਲੇ ਪ੍ਰਾਪਤ ਕੀਤੇ ਹਨ।

(1) ਸੂਫ਼ੀ ਅੰਕ ਭਾਸ਼ਾ ਵਿਭਾਗ ਪੰਜਾਬ, ਪਟਿਆਲਾ 1965।

(2) ਖੋਜ ਪਤ੍ਰਿਕਾ ਬਾਬਾ ਫਰੀਦ ਵਿਸ਼ੇਸ਼ ਅੰਕ ਸੰਪਾਦਕ- ਜੀਤ ਸਿੰਘ ਸੀਤਲ।

(3) ਪੰਜਾਬੀ ਦੁਨੀਆਂ ਗੁਰੂ ਨਾਨਕ ਅੰਕ (ਭਾਗ ਪਹਿਲਾ) ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

(4) ਪੰਜਾਬੀ ਦੁਨੀਆਂ ਗੁਰੂ ਨਾਨਕ ਅੰਕ (ਭਾਗ ਦੂਜਾ) ਭਾਸ਼ਾ ਵਿਭਾਗ ਪੰਜਾਬ ਪਟਿਆਲਾ।

(5) ਮਹਾਨ ਕੋਸ਼ ਕ੍ਰਿਤ ਕਾਨ੍ਹ ਸਿੰਘ ਨਾਭਾ ਨੈਸ਼ਨਲ ਬੁਕ ਸ਼ਾਪ ਦਿੱਲੀ।

(6) ਖੋਜ ਪੱਤ੍ਰਿਕਾ ਸੂਫ਼ੀ ਕਾਵਿ ਅੰਕ ਪਬਲੀਕੇਸ਼ਨ ਬਿਊਰੋ, ਮੁੱਖ ਸੰਪਾਦਕ (ਡਾ.) ਰਤਨ ਸਿੰਘ ਜੱਗੀ।

(7) ਖੋਜ ਦਰਪਣ ਪੰਜਾਬੀ ਸੂਫ਼ੀ ਕਾਵਿ ਵਿਸ਼ੇਸ਼ ਅੰਕ ਜੁਲਾਈ 1998, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ।

(8) ਸ਼ੇਖ ਫਰੀਦ ਜੀਵਨ ਤੇ ਰਚਨਾ ਅੰਕ ਦਾ ਮੂਲ ਨਾਮ ਪੰਜਾਬੀ ਦੁਨੀਆਂ ਫਰੀਦ ਅੰਕ ਮਾਰਚ ਅਤੇ ਜੂਨ 1959।

(9) ਖੋਜ ਪੱਤ੍ਰਿਕਾ ਸਾਂਈ ਬੁੱਲ੍ਹੇ ਸ਼ਾਹ ਅੰਕ ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

(10) ਬਾਬਾ ਸ਼ੇਖ ਫਰੀਦ ਸੰਪਾਦਕ ਐਮ ਜੀ ਗੁਪਤਾ, ਲੋਕ ਗੀਤ ਪ੍ਰਕਾਸ਼ਨ ਸਰਹੰਦ।

(11) ਪੰਜਾਬੀ ਸੂਫ਼ੀ ਪੋਇਟ, ਡਾ. ਲਾਜਵੰਤੀ ਰਾਮਾ ਕ੍ਰਿਸ਼ਨਾ ਸ਼ਰਮਾ।

(12) ਸੁਲਤਾਨ ਬਾਹੂ ਰਾਧਾ ਸੁਆਮੀ ਸਤਿਸੰਗ ਬਿਆਸ।


SIKHBOOKCLUB.COM

# ਇਸਲਾਮ ਮਜ਼੍ਹਬ ਦੇ ਪ੍ਰਚਾਰਕ ਬਾਬਾ ਫਰੀਦ ਜੀ

"ਭਾਰਤ ਵਿਚ ਇਸਲਾਮ ਤਲਵਾਰ ਨਾਲ ਘਟ ਸਗੋਂ ਸੂਫ਼ੀ ਤੇ ਤਾਜਰਾ ਰਾਹੀਂ ਵਧੇਰੇ ਪ੍ਰਚਲਿਤ ਅਤੇ ਪ੍ਰਫੁਲਤ ਹੋਇਆ।"[1] – ਜਾਦੂ ਨਾਥ ਸਰਕਾਰ

(1) ਬਾਬਾ ਫਰੀਦ ਜੀ ਜਿਸ ਨੂੰ ਪੰਜਾਬੀ ਸਾਹਿਤ ਦਾ ਪਿਤਾਮਾ ਕਹਿ ਕੇ ਸਤਿਕਾਰਿਆ ਜਾਂਦਾ ਹੈ ਦੇ ਬਾਰੇ ਸ੍ਰੀ ਸ਼ਾਂਤ ਦੇਵ ਨੇ ਆਪਣੇ ਇਕ ਲੇਖ ਜਿਸ ਦਾ ਸਿਰਲੇਖ "ਇਸਲਾਮ, ਸੂਫ਼ੀਅਤ ਅਤੇ ਬਾਬਾ ਫਰੀਦ" ਹੈ ਵਿਚ ਲਿਖਿਆ ਹੈ ਕਿ "ਬਾਬਾ ਫਰੀਦ ਨਿਰੋਲ ਸੂਫ਼ੀ ਨਾ ਹੋ ਕੇ ਇਕ ਇਸਲਾਮੀ ਸੂਫ਼ੀ ਹੈ। ਬਾਬੇ ਫਰੀਦ ਨੂੰ ਇਸਲਾਮੀ ਜਾਂ ਸੂਫ਼ੀ ਮਤ ਇਨ੍ਹਾਂ ਦੋਹਾਂ ਵਿਚੋਂ ਕਿਸੇ ਇਕ ਸ਼੍ਰੇਣੀ ਵਿਚ ਰੱਖਣਾ ਸਿਧਾਂਤਕ ਦ੍ਰਿਸ਼ਟੀ ਤੋਂ ਗਲਤ ਹੈ ਅਤੇ ਇਹ ਕਹਿਣਾ ਯੋਗ ਹੋਵੇਗਾ ਕਿ ਉਹ ਇਕ ਭੁਲਿਆ ਭਟਕਿਆ ਦੋ ਬੇੜੀਆਂ ਦਾ ਸਵਾਰ ਸੀ।"

ਸ੍ਰੀ ਸ਼ਾਂਤ ਦੇਵ ਜੀ ਨੇ ਆਪਣੇ ਇਸ ਲੇਖ ਵਿਚ ਬਾਬਾ ਫਰੀਦ ਜੀ ਦੀ ਇਸਲਾਮੀ ਵਿਚਾਰਧਾਰਾ ਅਤੇ ਸੂਫੀ ਵਿਚਾਰਧਾਰਾ ਨੂੰ ਬਹੁਤ ਹੀ ਗਹਿਰੇ ਅਧਿਐਨ ਰਾਹੀਂ ਪੇਸ਼ ਕੀਤਾ ਹੈ। ਸ੍ਰੀ ਸ਼ਾਂਤ ਦੇਵ ਦੇ ਇਸ ਲੇਖ ਤੋਂ ਅੱਗੇ ਵਧਦੇ ਹੋਏ ਇਹ ਵਿਚਾਰ ਪ੍ਰਗਟ ਕਰਨਾ ਬਹੁਤ ਜ਼ਰੂਰੀ ਹੋ ਗਿਆ ਹੈ ਕਿ ਕੀ ਬਾਬਾ ਫਰੀਦ ਜੀ ਸੂਫ਼ੀ ਪ੍ਰਚਾਰਕ ਸਨ ਜਾਂ ਇਸਲਾਮ ਧਰਮ ਦੇ ਕੱਟੜ ਪ੍ਰਚਾਰਕ ਸਨ ? ਇਸ ਸੰਦਰਭ ਵਿਚ ਵਿਦਵਾਨਾਂ ਦੇ ਲੇਖ ਪੜ੍ਹ ਕੇ ਇਹ ਨਿਰਣਾ ਲਿਆ ਜਾ ਸਕਦਾ ਹੈ ਕਿ ਕੀ ਬਾਬਾ ਫਰੀਦ ਜੀ ਇਸਲਾਮ ਮਜ਼੍ਹਬ ਨੂੰ ਭਾਰਤ ਵਿਚ ਫੈਲਾਉਣ ਵਿਚ ਕੋਈ ਅਹਿਮ ਰੋਲ ਅਦਾ ਕਰ ਗਏ ਹਨ ਜਾਂ ਕਿਸੇ ਸਮਾਜਕ ਵਿਵਸਥਾ ਨੂੰ ਸੰਤੁਲਨ ਰੱਖਣ ਵਿਚ ਸਫ਼ਲ ਰਹੇ ਹਨ ?

ਗੋਬਿੰਦ ਸਿੰਘ ਲਾਂਬਾ ਨੇ ਆਪਣੇ ਇਕ ਲੇਖ "ਦਰਵੇਸ਼ ਕਵੀ ਫਰੀਦ" ਵਿਚ ਫਰੀਦ ਜੀ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ ਹਨ ਜਿਵੇਂ–

(2) ਕੀ ਫਰੀਦ ਜੀ ਸੱਚਮੁੱਚ ਹੀ ਦਰਵੇਸ਼ ਸਨ ? ਇਸ ਬਾਰੇ ਵਿਦਵਾਨਾਂ ਵਿਚ ਕਾਫੀ ਮਤਭੇਦ ਹੈ। ਕੁਝ ਵਿਦਵਾਨਾਂ ਦੀ ਰਾਏ ਹੈ ਕਿ ਫਰੀਦ ਜੀ ਇਕ ਸ਼ਰਈ ਮੁਸਲਮਾਨ ਪ੍ਰਚਾਰਕ ਸਨ ਕਿਉਂਕਿ ਉਨ੍ਹਾਂ ਦੇ ਵੱਡੇ ਵਡੇਰੇ ਇਸਲਾਮੀ ਪ੍ਰਚਾਰ ਨੂੰ ਹੀ ਮੁੱਖ ਰੱਖ ਕੇ ਭਾਰਤ ਆਏ। ਇਹ ਵੀ ਕਿਹਾ ਜਾਂਦਾ ਹੈ ਕਿ ਉਹਨਾਂ ਦੇ ਦਾਦਾ ਸ਼ੇਖ ਸ਼ਈਬ ਗਜ਼ਨੀ ਦੇ ਬਾਦਸ਼ਾਹ ਦਾ ਭਰਾ ਤੇ ਉਹਨਾਂ

---

1. ਭਾਰਤ ਵਿਚ ਇਸਲਾਮ ਨੂੰ ਸਭ ਤੋਂ ਵੱਧ ਪ੍ਰਚਾਰਨ ਵਾਲੇ ਸੂਫੀ ਫਕੀਰ ਹੀ ਸਨ ਤੇ ਪ੍ਰਸਿੱਧ ਇਤਿਹਾਸਕਾਰ ਜਾਦੂ ਨਾਥ ਸਰਕਾਰ ਦੇ ਸ਼ਬਦਾਂ ਵਿਚ–
   "ਇਸਲਾਮ ਧਰਮ ਵਾਲੇ ਜੋ ਕੰਮ ਤਲਵਾਰ ਨਾ ਕਰ ਸਕੇ ਉਹ ਸੂਫ਼ੀ ਸੰਤਾਂ ਨੇ ਕਰ ਦਿੱਤਾ।"

ਦਾ ਪਿਤਾ ਸ਼ੇਖ ਜਮਾਲ-ਉ-ਦੀਨ, ਮਹਿਮੂਦ ਗਜ਼ਨਵੀ ਦਾ ਭਣੇਵਾਂ ਸੀ। ਇਸ ਤਰ੍ਹਾਂ ਉਨ੍ਹਾਂ ਦਾ ਖ਼ਾਨਦਾਨੀ ਸੰਬੰਧ ਸ਼ਾਹੀ ਘਰਾਣੇ ਨਾਲ ਦੱਸ ਕੇ ਫ਼ਰੀਦ ਜੀ ਨੂੰ ਵਜਈਆ ਦਾ ਸਹਾਇਕ ਸਿੱਧ ਕਰਨ ਦਾ ਯਤਨ ਕੀਤਾ ਹੈ।"

ਪ੍ਰੋ. ਸੰਤ ਸਿੰਘ ਸ਼ੇਖੋਂ ਵੀ ਇਸ ਪ੍ਰਕਾਰ ਹੀ ਲਿਖਦੇ ਹਨ—

(3) "ਇਸ ਗੱਲ ਦੀ ਪੁਸ਼ਟੀ ਹੈ ਕਿ ਸ਼ੇਖ ਫਰੀਦ ਸਮੇਂ ਦੇ ਵਜਈਆਂ ਦੇ ਸਹਾਇਕ ਸਨ ਉਹਨਾਂ ਦੀ ਖਾਨਦਾਨੀ ਤੋਂ ਹੀ ਮਿਲਦੀ ਹੈ। ਸ਼ੇਖ ਸ਼ਈਬ ਜੋ 1125 ਈ. ਵਿਚ ਕਸੂਰ ਆ ਕੇ ਵਸੇ, ਗਜ਼ਨੀ ਦੇ ਬਾਦਸ਼ਾਹ ਦੇ ਭਰਾ ਸਨ। ਉਸ ਸਮੇਂ ਸਤਲੁਜ ਤੋਂ ਉਤਲੇ ਪੰਜਾਬ ਉੱਤੇ ਗਜ਼ਨਵੀ ਬਾਦਸ਼ਾਹਾਂ ਦਾ ਹੀ ਰਾਜ ਸੀ।"

(4) ਬਾਬਾ ਫਰੀਦ ਜੀ ਦੇ ਖਾਨਦਾਨੀ ਉੱਚਤਾ ਬਾਰੇ ਰਣਜੀਤ ਸਿੰਘ ਖੜਗ ਆਪਣੇ ਇਕ ਲੇਖ "ਦਰਵੇਸ਼ ਫਰੀਦ ਤੇ ਉਹਦੀ ਰਚਨਾ" ਵਿਚ ਲਿਖਦੇ ਹਨ—

"ਬਾਬਾ ਜੀ ਦੀ ਵਡਿਆਈ ਦਾ ਦੂਜਾ ਪਹਿਲੂ ਉਨ੍ਹਾਂ ਦੀ ਖਾਨਦਾਨੀ ਅਤੇ ਧਾਰਮਕ ਉੱਚਤਾ ਹੈ। ਉਹਨਾਂ ਦੀ ਚੁੰਬਕ ਭਰੀ ਖਿੱਚ ਦੇ ਕਾਰਣ ਹਜ਼ਾਰਾਂ ਲੋਕ ਮੁਸਲਮਾਨ ਬਣੇ। ਆਪ ਦੇ ਪਿਤਾ ਜੋ ਫਰੂਖ਼ ਸ਼ਾਹ ਕਾਬਲੀ ਦੇ ਖਾਨਦਾਨ ਵਿਚੋਂ ਸਨ, ਸੁਲਤਾਨ ਮਹਿਮੂਦ ਗਜ਼ਨਵੀ ਦੇ ਭਣੇਵੇਂ ਸਨ ਅਤੇ ਆਪ ਗੁਲਾਮ ਖ਼ਾਨਦਾਨ ਦੇ ਬਾਦਸ਼ਾਹ ਗਿਆਸ-ਉ-ਦੀਨ ਬਲਬਨ ਦੇ ਜਵਾਈ, ਹਜ਼ਰਤ ਅਲੀ ਅਹਿਮਦ ਸਾਬਰੀ ਸਰਹਿੰਦ ਸ਼ਰੀਫ਼ ਵਾਲੇ ਆਪ ਦੇ ਭਣੇਵੇ ਸਨ। ਆਪ ਦੀ ਇਕ ਬੇਟੀ ਦਾ ਨਿਕਾਹ ਹਜ਼ਰਤ ਨਿਜਾਮੁਦੀਨ ਔਲੀਆ ਨਾਲ ਹੋਇਆ, ਜੋ ਆਪ ਦੇ ਮੁਰੀਦ ਸਨ। ਆਪ ਦੇ ਮੁਰਸ਼ਦ ਖਵਾਜਾ ਕੁਤੱਬੁਦੀਨ ਬਖ਼ਤਿਆਰ ਸ਼ਾਹ ਕਾਕੀ ਸਨ।"

ਉਪਰ ਦਿੱਤੇ ਤੱਥਾਂ ਤੋਂ ਸਾਬਿਤ ਹੁੰਦਾ ਹੈ ਕਿ ਫਰੀਦ ਜੀ ਨੇ ਆਪਣੇ ਇਸਲਾਮ ਧਰਮ ਦਾ ਖ਼ੂਬ ਪ੍ਰਚਾਰ ਕੀਤਾ ਅਤੇ ਹਿੰਦੂਆਂ ਨੂੰ ਇਸਲਾਮ ਮਜ਼ਬ ਦੇ ਘੇਰੇ ਵਿਚ ਲਿਆਂਦਾ। ਕੋਈ ਵੀ ਧਰਮ ਜਾਂ ਮਜ਼ਬ ਕਿਸੇ ਵਿਅਕਤੀ ਦੀ ਸ਼ਖਸੀਅਤ ਕਰਕੇ ਨਹੀਂ ਵਧਦਾ ਫੁਲਦਾ ਸਗੋਂ ਧਰਮ ਜਾਂ ਮਜ਼ਬ ਨੂੰ ਫੈਲਾਉਣ ਲਈ ਚੰਗੇ ਪ੍ਰਚਾਰਕਾਂ ਦੀ ਬਹੁਤ ਹੀ ਅਹਿਮੀਅਤ ਹੁੰਦੀ ਹੈ।

(5) ਪ੍ਰੋ. ਸਾਹਿਬ ਸਿੰਘ ਜੋ ਕਿ ਗੁਰਬਾਣੀ ਦੇ ਵਿਆਖਿਆਕਾਰ, ਸ਼੍ਰੋਮਣੀ ਟੀਕਾਕਾਰ, ਵਿਆਕਰਣਵੇਤਾ, ਇਤਿਹਾਸਕਾਰ ਅਤੇ ਵਾਰਤਾਕਾਰ ਸਨ ਨੇ ਗੁਰਬਾਣੀ ਤੇ ਬੇਅੰਤ ਗ੍ਰੰਥ ਲਿਖੇ। ਬਾਬਾ ਫਰੀਦ ਉੱਤੇ ਆਪਣੇ ਵਿਚਾਰ ਇਸ ਪ੍ਰਕਾਰ ਲਿਖਦੇ ਹਨ—

"ਇਹ ਗੱਲ ਤਾਂ ਆਮ ਪ੍ਰਸਿੱਧ ਹੈ ਕਿ ਬਾਬਾ ਜੀ ਦੇ ਜੀਵਨ ਦੀ ਛੁਹ ਨਾਲ ਲੱਖਾਂ ਬੰਦਿਆਂ ਨੂੰ ਜ਼ਿੰਦਗੀ ਦਾ ਸਹੀ ਰਾਹ ਲੱਭਾ। ਆਖਿਰ ਇਹ ਗੱਲ ਤਾਂ ਹੀ ਹੋ ਸਕਦੀ ਸੀ ਜੇ ਬਾਬਾ ਜੀ ਦੇ ਜੀਵਨ ਵਿਚ ਕੋਈ ਖਿੱਚ ਤੇ ਮਿਠਾਸ ਸੀ। ਮਨੁੱਖ ਦੀ ਨਿਮਰਤਾ ਤੇ ਮਿਠਾਸ ਇਕ ਐਸਾ ਗੁਣ ਹੈ ਜੋ ਹੋਰ ਸਾਰੇ ਇਨਸਾਨੀ ਗੁਣਾਂ ਦਾ ਸੋਮਾ ਹੈ।"


www.sikhbookclub.com

ਪ੍ਰੋ. ਸਾਹਿਬ ਸਿੰਘ ਦੇ ਇਸ ਲੇਖ ਤੋਂ ਸਾਬਤ ਹੁੰਦਾ ਹੈ ਕਿ ਫਰੀਦ ਜੀ ਨੇ ਆਪਣੀ ਜ਼ਿੰਦਗੀ ਵਿਚ ਲੱਖਾਂ ਹਿੰਦੂਆਂ ਨੂੰ ਮੁਸਲਮਾਨ ਬਣਾਇਆ ਕਿਉਂਕਿ ਫਰੀਦ ਜੀ ਇਸਲਾਮ ਮਜ਼੍ਹਬ ਦੇ ਬਹੁਤ ਵੱਡੇ ਪ੍ਰਚਾਰਕ ਸਨ।

(6) ਸ਼ਮਸ਼ੇਰ ਸਿੰਘ ਅਸ਼ੋਕ ਦੀ ਪੰਜਾਬੀ ਸਾਹਿਤ ਨੂੰ ਬਹੁਤ ਵੱਡੀ ਦੇਣ ਹੈ। ਅਸ਼ੋਕ ਜੀ ਨੇ ਫਰੀਦ ਜੀ ਦੇ ਉੱਤੇ ਇਕ ਲੇਖ ਲਿਖਿਆ ਜਿਸ ਦਾ ਸਿਰਲੇਖ ਹੈ "ਸ਼ੇਖ ਫਰੀਦ - ਜੀਵਨ ਤੇ ਰਚਨਾ"। ਸ਼ਮਸ਼ੇਰ ਸਿੰਘ ਅਸ਼ੋਕ ਨੇ ਫਰੀਦ ਜੀ ਬਾਰੇ ਇਸ ਪ੍ਰਕਾਰ ਲਿਖਿਆ ਹੈ—

> "ਇਹ ਬਹੁਤਾ ਇਸ ਕਰਕੇ ਕਿ ਉਹ ਆਪਣੇ ਪੀਰ ਮੁਰਸ਼ਦ ਖੁਆਜਾ ਕੁਤਬੁ-ਉ-ਦੀਨ ਬਖ਼ਤਿਆਰ ਕਾਕੀ ਦੇ ਦਰੋਂ ਘਰੋਂ ਵਰੋਸਾਏ ਹੋਣ ਕਰਕੇ ਇਸਲਾਮ ਦੇ ਇਕ ਜ਼ਬਰਦਸਤ ਪ੍ਰਚਾਰਕ ਸਨ। ਮੁਲਤਾਨ ਤੋਂ ਦਿੱਲੀ ਤੱਕ ਬਹੁਤੇ ਰਾਜਪੂਤ ਤੇ ਕੁਝ ਹੋਰ ਹਿੰਦੂ ਇਨ੍ਹਾਂ ਦੇ ਹੱਥੋਂ ਹੀ ਮੁਸਲਮਾਨ ਹੋਏ ਸਨ ਜਿਸ ਦਾ ਪਤਾ ਇਨ੍ਹਾਂ ਦੇ ਜਾਂ ਕੁਝ ਹੋਰ ਸਮਕਾਲੀ ਸੂਫੀਆਂ ਦੇ ਤਜ਼ਕਰਿਆਂ ਤੋਂ ਲੱਗਦਾ ਹੈ ਤੇ ਜ਼ਿਲਾ ਝੰਗ ਦੇ ਗਜ਼ਟੀਅਰ ਵਿਚ ਵੀ ਕੁਝ ਇਸ ਬਾਰੇ ਜ਼ਿਕਰ ਹੈ।"

ਸ਼ਮਸ਼ੇਰ ਸਿੰਘ ਅਸ਼ੋਕ ਦੇ ਇਸ ਲੇਖ ਤੋਂ ਇਹ ਸਾਫ਼ ਅਤੇ ਸਪੱਸ਼ਟ ਪ੍ਰਗਟ ਹੁੰਦਾ ਹੈ ਕਿ ਫਰੀਦ ਜੀ ਦੇ ਧਰਮ ਪ੍ਰਚਾਰ ਨੇ ਹੀ ਹਿੰਦੂਆਂ, ਰਾਜਪੂਤਾਂ ਅਤੇ ਹੋਰ ਆਮ ਸਾਧਾਰਣ ਬੰਦਿਆਂ ਨੂੰ ਇਸਲਾਮ ਮਜ਼੍ਹਬ ਦੀ ਦੀਖਿਆ ਦਿੱਤੀ ਸੀ।

ਬਾਬਾ ਫਰੀਦ ਜੀ ਨੇ ਹਿੰਦੂਆਂ ਨੂੰ ਹੀ ਨਹੀਂ ਮੁਸਲਮਾਨ ਬਣਾਇਆ ਸਗੋਂ ਫਰੀਦ ਜੀ ਦੀ ਮਾਤਾ ਜਿਸ ਦਾ ਨਾਮ ਬੀਬੀ ਮਰੀਅਮ ਜਾਂ ਕੁਰਸੂਮ ਬੀਬੀ ਸੀ ਨੇ ਵੀ ਹਿੰਦੂਆਂ ਤੋਂ ਮੁਸਲਮਾਨ ਬਣਾਉਣ ਵਿਚ ਕਾਫੀ ਮਹੱਤਵਪੂਰਨ ਯੋਗਦਾਨ ਪਾਇਆ ਹੈ। ਮੁੱਫ਼ਤੀ ਗੁਲਾਮ ਸਰਵਰ ਨੇ ਇਕ ਕਿਤਾਬ ਲਿਖੀ ਜਿਸ ਦਾ ਸਿਰਲੇਖ ਹੈ "ਖਜੀਲਤੁੱਲ ਅਸਫੀਆ"। ਮੁੱਫ਼ਤੀ ਗੁਲਾਮ ਸਰਵਰ ਆਪਣੀ ਇਸ ਕਿਤਾਬ ਦੇ ਪੰਨਾ 288 ਉੱਤੇ ਲਿਖਦਾ ਹੈ—

> "ਐ ਬੰਦਗਾਨੇ ਖੁਦਾ ਬਾਗਦਾਏ ਦੁਜ਼ ਦੀ ਆਮਦਹ ਬੁਦਮ ਹਾਲਾ ਨਾਬੀਨਾ ਸ਼ੁਦਮ ਵ ਤੋਬਾ ਕਰਦਮ ਬਾਰੇ ਦੀਗਰ ਮੁਰਤਕਿਬੇ ਈ ਕਾਰ ਨ ਸਵਮ।"

ਇਸ ਦਾ ਅਰਥ ਇਹ ਹੈ ਕਿ ਰੱਬ ਦੇ ਬੰਦਿਓ ਮੈਂ ਚੋਰੀ ਜਾਂ ਭੈੜੀ ਨੀਯਤ ਦੇ ਇਰਾਦੇ ਨਾਲ ਆਇਆ ਸੀ, ਹੁਣ ਅੰਨ੍ਹਾ ਹੋ ਗਿਆ ਹਾਂ ਤੇ ਤੋਬਾ ਕਰਦਾ ਹਾਂ ਕਿ ਫੇਰ ਦੂਜੀ ਵਾਰ ਅਜਿਹਾ ਗੁਨਾਹ ਨਹੀਂ ਕਰਾਂਗਾ। ਇਹ ਸ਼ਬਦ ਕਿਸੇ ਹਿੰਦੂ ਚੋਰ ਦੇ ਸਨ ਜੋ ਬਾਬਾ ਫਰੀਦ ਜੀ ਦੀ ਮਾਤਾ ਦੇ ਘਰ ਚੋਰੀ ਕਰਨ ਗਿਆ ਸੀ। ਜਿਸ ਵੇਲੇ ਉਸ ਹਿੰਦੂ ਚੋਰ ਦੀਆਂ ਅੱਖਾਂ ਵਿਚ ਰੌਸ਼ਨੀ ਆਈ ਤਾਂ ਉਹ ਸਣੇ ਟੱਬਰ ਫਰੀਦ ਜੀ ਦੇ ਮਾਤਾ ਜੀ ਪਾਸ ਆਇਆ ਤੇ ਮੁਰੀਦ ਬਣ ਗਿਆ। ਉਸ ਹਿੰਦੂ ਚੋਰ ਦੀ ਕਬਰ ਪਿੰਡ ਖੋਤਵਾਲ ਵਿਚ


SIKHBOOKCLUB.COM

ਅਜੇ ਤੀਕ ਕਾਇਮ ਹੈ ਜਿੱਥੇ ਫਰੀਦ ਜੀ ਦੇ ਪਿਤਾ ਅਤੇ ਤਾਇਆ ਦੀਆਂ ਕਬਰਾਂ ਹਨ।

(7) ਸੁਖਪਾਲ ਵੀਰ ਸਿੰਘ ਹਸਰਤ ਨੇ ਬਾਬਾ ਫਰੀਦ ਉੱਤੇ ਇਕ ਲੇਖ ਲਿਖਿਆ ਜਿਸ ਦਾ ਸਿਰਲੇਖ "ਬਾਬਾ ਫਰੀਦ ਦੀ ਕਵਿਤਾ ਵਿਚ ਸੁਹਜ ਦੀ ਮਹਾਨਤਾ" ਹੈ। ਹਸਰਤ ਜੀ ਫਰੀਦ ਜੀ ਬਾਰੇ ਇਸ ਪ੍ਰਕਾਰ ਲਿਖਦੇ ਹਨ।

> "ਫਰੀਦ ਭਾਵੇਂ ਕਿਸੇ ਹੱਦ ਤੱਕ ਸੂਫ਼ੀ ਸੀ ਪਰ ਸਭ ਤੋਂ ਪਹਿਲਾਂ ਉਹ ਇਸਲਾਮ ਮਜ਼੍ਹਬ ਦਾ ਇਕ ਮਹਾਨ ਧਾਰਮਕ ਪ੍ਰਚਾਰਕ ਸੀ। ਪ੍ਰੇਮ, ਮਿੱਠਤ ਅਤੇ ਸਹਿਣਸ਼ੀਲਤਾ ਉਸ ਦੀ ਸ਼ਖ਼ਸੀਅਤ ਵਿਚ ਘੁਲ ਮਿਲ ਗਏ ਸਨ ਅਤੇ ਸੁਹਿਰਦਤਾ ਦਾ ਉਹ ਵਹਿੰਦਾ ਦਰਿਆ ਸੀ। ਭਾਵੇਂ ਉਹ ਇਸਲਾਮ ਦਾ ਪ੍ਰਚਾਰਕ ਸੀ ਪਰ ਹਿੰਦੂਆਂ ਨਾਲ ਉਸ ਨੂੰ ਘੱਟ ਸਨੇਹ ਨਹੀਂ ਸੀ। ਇਹ ਉਸ ਦੇ ਡੂੰਘੇ ਪਿਆਰ ਸਦਕਾ ਹੀ ਸੀ ਕਿ ਹਿੰਦੂਆਂ ਦੀ ਇਕ ਭਾਰੀ ਗਿਣਤੀ ਆਪਣੇ ਆਪ ਇਸਲਾਮ ਵਿਚ ਦਾਖ਼ਲ ਹੋ ਗਈ........"

ਸੁਖਪਾਲ ਵੀਰ ਸਿੰਘ ਹਸਰਤ ਨੇ ਵੀ ਫਰੀਦ ਜੀ ਨੂੰ ਇਸਲਾਮ ਮਜ਼੍ਹਬ ਦਾ ਇਕ ਮਹਾਨ ਧਰਮ ਪ੍ਰਚਾਰਕ ਮੰਨਿਆ ਜਿਸ ਦੇ ਕਾਰਣ ਹਿੰਦੂਆਂ ਨੇ ਆਪਣਾ ਧਰਮ ਤਿਆਗ ਕੇ ਇਸਲਾਮ ਧਰਮ ਪ੍ਰਵਾਨ ਕਰ ਲਿਆ ਸੀ।

ਫਰੀਦ ਜੀ ਦਾ ਸਮਾਂ ਰਾਜਾਵਾਦੀ ਨਿਜ਼ਾਮ ਸੀ। ਲੋਕਾਂ ਨੂੰ ਗੁਲਾਮ ਬਣਾਇਆ ਜਾਂਦਾ ਸੀ। ਇਨਸਾਨੀ ਸੁੰਦਰਤਾ ਦੀ ਮੰਡੀਆਂ ਵਿਚ ਨੀਲਾਮੀ ਹੁੰਦੀ ਸੀ ਅਤੇ ਔਰਤਾਂ ਦਾ ਮੁੱਲ ਉਨ੍ਹਾਂ ਦੇ ਜਿਸਮਾਨੀ ਹੁਸਨ ਅਨੁਸਾਰ ਤਾਰਿਆ ਜਾਂਦਾ ਸੀ। ਹਿੰਦੁਸਤਾਨ ਉੱਤੇ ਨਵਾਂ ਮੁਸਲਮਾਨਾਂ ਦਾ ਹਮਲਾ ਹੋਇਆ ਸੀ। ਹਿੰਦੁਸਤਾਨ ਦਾ ਕਾਫੀ ਹਿੱਸਾ ਇਸਲਾਮੀ ਹਕੂਮਤ ਹੇਠ ਚਲਾ ਗਿਆ ਸੀ ਅਤੇ ਜੇਤੂ ਹੁਕਮਰਾਨਾਂ ਨੇ ਹਾਰੇ ਹੋਏ ਗੁਲਾਮ ਮੁਲਕ ਦੀਆਂ ਬੇਅੰਤ ਔਰਤਾਂ ਨੂੰ ਆਪਣੇ ਘਰੀਂ ਵਸਾ ਲਿਆ ਸੀ। ਗਜ਼ਨੀ ਵਲੋਂ ਹਮਲੇ ਅਕਸਰ ਹੁੰਦੇ ਹੀ ਰਹਿੰਦੇ ਸਨ, ਜਿਸ ਕਾਰਨ ਪੰਜਾਬ ਦੀ ਜੀਵਨ-ਤੋਰ ਬੁਰੀ ਤਰ੍ਹਾਂ ਥਿੜਕ ਗਈ ਸੀ। ਇਸ ਕਾਰਣ ਵੀ ਹਿੰਦੂਆਂ ਨੇ ਇਸਲਾਮ ਮਜ਼੍ਹਬ ਕਬੂਲ ਕਰ ਲਿਆ ਸੀ ਅਤੇ ਇਸ ਵਿਚ ਫਰੀਦ ਜੀ ਦਾ ਵੀ ਬਹੁਤ ਯੋਗਦਾਨ ਸੀ।

(8) ਗਿਆਨੀ ਗੁਰਦਿੱਤ ਸਿੰਘ ਨੇ ਵੀ ਪੰਜਾਬੀ ਸਾਹਿਤ ਅਤੇ ਗੁਰਬਾਣੀ ਦੀ ਬਹੁਤ ਖੋਜ ਕੀਤੀ। "ਫਰੀਦ ਜੀ ਅਤੇ ਫਰੀਦ ਬਾਣੀ" ਬਾਰੇ ਗੁਰਦਿੱਤ ਸਿੰਘ ਜੀ ਦੇ ਵਿਚਾਰ ਨਿਮਨਲਿਖਤ ਹਨ ਜਿਹੜੇ ਕਿ ਉਹਨਾਂ ਨੇ ਆਪਣੇ ਲੇਖ "ਆਦਿ ਬੀੜ ਵਿਚ ਸ਼ੇਖ ਫਰੀਦ ਦੀ ਬਾਣੀ" ਵਿਚ ਲਿਖੇ ਹਨ—

> "ਬਾਣੀ ਦੇ ਹੁਜਮ ਦੇ ਲਿਹਾਜ਼ ਨਾਲ ਸ਼ੇਖ ਫਰੀਦ ਦੀ ਕੋਈ ਮਹੱਤਵ ਵਾਲੀ ਥਾਂ ਆਦਿ ਗ੍ਰੰਥ ਵਿਚ ਨਹੀਂ ਪਰ ਕਈ ਕਾਰਨਾਂ ਕਰਕੇ ਸ਼ੇਖ ਫਰੀਦ ਦੀ ਬਾਣੀ ਦਾ ਆਦਿ ਗ੍ਰੰਥ ਵਿਚ ਹੋਣਾ ਕਈ ਹੋਰ ਮਹੱਤਤਾ ਵਾਲੇ ਭੇਦ ਰੱਖਦਾ ਹੈ।"



SIKHBOOKCLUB.COM

ਸ਼ੇਖ ਫਰੀਦ ਜੀ ਦੀ ਬਾਣੀ ਦੀ ਆਦਿ ਗ੍ਰੰਥ ਵਿਚ ਸ਼ਮੂਲੀਅਤ ਇਕ ਮਹੱਤਵਪੂਰਨ ਘਟਨਾ ਹੈ। ਸ਼ੇਖ ਫਰੀਦ ਕੱਟੜ ਸ਼ਰਈ ਸਨ ਤੇ ਉਹਨਾਂ ਦੇ ਇਹ ਵਿਚਾਰ ਉਹਨਾਂ ਦੇ ਇਸਲਾਮ ਦੇ ਮਹਾਂ-ਪ੍ਰਚਾਰਕ ਹੋਣ ਦੇ ਨਾਤੇ ਗੱਲਬਾਤੀ ਪ੍ਰਚਾਰ ਤੱਕ ਹੀ ਮਹਿਦੂਦ ਨਹੀਂ ਸਗੋਂ ਉਹਨਾਂ ਦੀ ਆਦਿ ਗ੍ਰੰਥ ਵਿਚ ਸ਼ਾਮਲ ਕੀਤੀ ਗਈ ਬਾਣੀ ਵਿਚ ਵੀ ਆਏ ਹੋਏ ਹਨ—

(ੳ) ਬੇਨਿਵਾਜਾ ਕੁਤਿਆ ਇਹ ਨਾ ਭਲੀ ਰੀਤਿ।
ਕਬਹੀ ਚਲ ਨਾ ਆਇਆ ਪੰਜੇ ਵਖ਼ਤ ਮਸੀਤਿ।

(ਆਦਿ ਗ੍ਰੰਥ, ਸਲੋਕ 70)

(ਅ) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ
ਜੋ ਸਿਰ ਸਾਂਈ ਨਾ ਨਿਵੈ ਸੋ ਸਿਰ ਕਪਿ ਉਤਾਰਿ॥

(ਆਦਿ ਗ੍ਰੰਥ, ਸਲੋਕ 71)

ਇੱਥੇ ਇਕ ਹੋਰ ਸਲੋਕ ਵੀ ਅੰਕਿਤ ਕੀਤਾ ਜਾ ਸਕਦਾ ਹੈ ਜੋ ਹੇਠ ਲਿਖੇ ਅਨੁਸਾਰ ਹੈ—

(ੲ) ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕੀਜੈ ਕਾਇ।
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥

(ਆਦਿ ਗ੍ਰੰਥ, ਸਲੋਕ 72)

ਗਿਆਨੀ ਗੁਰਦਿੱਤ ਸਿੰਘ ਜੀ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕਰਦੇ ਹਨ ਕਿ ਇਹ ਸਿੱਧਾ ਇਸਲਾਮੀ ਪ੍ਰਚਾਰ ਹੈ, ਰੂਹਾਂ ਗੋਰਾਂ ਮਲ ਕੇ ਬੈਠਣਗੀਆਂ ਆਦਿਕ, ਦੂਜੀ ਕਿਸਮ ਦੀਆਂ ਗੱਲਾਂ ਇਸਲਾਮੀ ਪ੍ਰਚਾਰ ਨਹੀਂ, ਇਸਲਾਮੀ ਰੰਗ ਦੀਆਂ ਹਨ, ਪਰ ਉਪਰ ਦਿੱਤੇ ਭਾਵਾਂ ਦੇ ਸਲੋਕਾਂ ਦੀ ਹੋਂਦ ਕੀ ਆਦਿ ਗ੍ਰੰਥ ਵਿਚ ਇਸ ਬਾਣੀ ਨੂੰ ਸ਼ਾਮਿਲ ਕਰਨ ਦੇ ਰਾਹ ਵਿਚ ਕੋਈ ਅੜਿੱਕਾ ਨਹੀਂ ਸੀ ?

ਇਸਲਾਮ ਮਜ਼ਬ ਵਿਚ ਹੱਜ ਦੀ ਇਕ ਵਿਸ਼ੇਸ਼ ਮਹੱਤਤਾ ਹੈ। ਹੱਜ ਜੀਵਨ ਵਿਚ ਇਕ ਵਾਰ ਕੀਤਾ ਜਾਂਦਾ ਹੈ। ਹੱਜ ਇਕ ਕਿਸਮ ਦੀ ਬੁਤ-ਪ੍ਰਸਤੀ ਹੈ। ਇਸਲਾਮ ਕਾਬ੍ਹਾ ਦਾ ਸੰਬੰਧ ਸਿਰਫ਼ ਹੱਜ ਤੀਕ ਹੀ ਨਹੀਂ ਨਮਾਜ਼ ਤੱਕ ਵੀ ਹੈ। ਨਮਾਜ਼ ਕਿਉਂਕਿ ਕਾਬ੍ਹਾ ਵੱਲ ਮੂੰਹ ਕਰਕੇ ਪੜ੍ਹੀ ਜਾਂਦੀ ਹੈ।

ਇਸਲਾਮ ਮਜ਼ਬ ਵਿਚ ਨਮਾਜ਼ ਦੀ ਵੀ ਬਹੁਤ ਅਹਿਮੀਅਤ ਹੈ। ਇਸ ਵਿਚ ਇਸ ਦਾ ਅਰਥ ਹੈ ਅੱਲ੍ਹਾ ਦੀ ਪ੍ਰਸੰਸਾ। ਅੱਲ੍ਹਾ ਦੀ ਜਿੰਨੀ ਵਾਰ ਜੀ ਚਾਹੇ ਪ੍ਰਸੰਸਾ ਕੀਤੀ ਜਾਵੇ। ਪ੍ਰੰਤੂ ਫਰੀਦ ਜੀ ਅਨੁਸਾਰ ਨਮਾਜ਼ ਦਾ ਪੜ੍ਹਨਾ ਪੰਜ ਵਾਰ ਜ਼ਰੂਰੀ ਹੈ, ਬਾਬਾ ਫਰੀਦ ਵਿਚ ਨਮਾਜ ਦੀ ਸਥਾਪਨਾ ਇਸਲਾਮੀ ਦ੍ਰਿਸ਼ਟੀਕੋਣ ਤੋਂ ਹੋਈ ਹੈ। ਬਾਬਾ ਫਰੀਦ ਜੀ ਇੱਥੇ ਐਸੇ ਇਸਲਾਮੀ ਬਣ ਗਏ ਜਾਪਦੇ ਹਨ ਜਿਨਾਂ ਇਸਲਾਮੀ ਸ਼ਾਇਦ ਅੰਤਮ ਰਸੂਲ ਮੁਹੰਮਦ ਵੀ ਨਾ ਹੋਵੇ। ਫਰੀਦ ਜੀ ਦੇ ਪੰਜ ਵਾਰ ਦਿਨ ਵਿਚ ਨਮਾਜ਼ ਨਾ ਪੜ੍ਹਨ ਵਾਲੇ ਨੂੰ ਕੁੱਤਾ ਕਹਿ ਦਿੰਦੇ ਹਨ। ਆਦਮ ਜਾਤ ਨੂੰ ਕਿਸੇ ਦੁਰ-ਗੁਣ ਤੋਂ ਬਿਨਾਂ ਸਿਰਫ਼ ਨਮਾਜ਼ ਨਾ ਪੜ੍ਹਨ ਦੇ ਕਾਰਨ ਕੁੱਤਾ ਕਹਿਣਾ ਇਸਲਾਮੀ ਕੱਟੜਤਾ ਨਹੀਂ ਤਾਂ ਹੋਰ ਕੀ ਹੈ ? ਫਰੀਦ ਜੀ ਨੇ ਸ਼ਾਇਦ ਇਹ ਸਲੋਕ ਗੈਰ-ਮੁਸਲਮਾਨਾਂ ਨੂੰ ਹੀ ਸੰਬੋਧਨ ਕਰਕੇ ਉਚਾਰੇ ਹੋਣ ਅਤੇ ਗੈਰ-ਮੁਸਲਮਾਨਾਂ ਨੂੰ ਭਾਵ ਹਿੰਦੂਆਂ ਨੂੰ ਇਸਲਾਮ ਮਜ਼ਬ ਕਬੂਲ ਕਰ ਲਈ ਉਕਸਾਇਆ ਹੋਵੇ।



SIKHBOOKCLUB.COM

ਗਿਆਨੀ ਗੁਰਦਿੱਤ ਸਿੰਘ ਜੀ ਅੱਗੋਂ ਫਿਰ ਲਿਖਦੇ ਹਨ ਕਿ "ਅਵਤਾਰਵਾਦੀ ਅਤੇ ਠਾਕਰ ਪੂਜਾ ਦੇ ਜਿਕਰ ਜਿਕਾਰ ਕਰਨ ਵਾਲੇ ਭਗਤਾਂ ਨਾਲੋਂ ਫਰੀਦ ਜੀ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਥਾਂ ਦੇਣ ਦਾ ਫੈਸਲਾ ਵਧੇਰੇ ਮੁਸ਼ਕਲ ਸੀ। ਗੁਰੂ ਸਾਹਿਬ ਜਿਸ ਹਿੰਦੂ ਸਮਾਜ ਵਿਚ ਵਿਚਰਦੇ ਸਨ ਉਨ੍ਹਾਂ ਦਾ ਵੱਡਾ ਹਿੱਸਾ ਹਿੰਦੂ ਭਗਤਾਂ ਦੀਆਂ ਇਨ੍ਹਾਂ ਗੱਲਾਂ ਦਾ ਉਪਾਸਕ ਸੀ। ਮੁਸ਼ਕਲ ਤਾਂ ਇਹ ਸੀ ਨਮਾਜ਼ਾਂ ਦੀਆਂ ਬਾਗਾਂ ਦੇਣ ਵਾਲੀ ਬਾਣੀ ਨੂੰ ਥਾਂ ਦੇਣੀ।"

(9) ਗੋਬਿੰਦ ਸਿੰਘ ਲਾਂਬਾ ਦੀ ਪੰਜਾਬੀ ਸਾਹਿਤ ਨੂੰ ਬਹੁਤ ਵੱਡੀ ਦੇਣ ਹੈ। ਗੋਬਿੰਦ ਸਿੰਘ ਲਾਂਬਾ ਨੇ ਆਪਣੇ ਇਕ ਲੇਖ "ਦਰਵੇਸ਼ ਕਵੀ ਫਰੀਦ" ਵਿਚ ਬਾਬਾ ਫਰੀਦ ਜੀ ਦੀ ਕਾਫ਼ੀ ਦਰੁੱਸਤ ਸਾਹਿਤਕ ਪੁਣ-ਛਾਣ ਕੀਤੀ ਹੈ ਅਤੇ "ਪੰਜਾਬ ਦੇ ਹੀਰੇ" ਵਿਚੋਂ ਮੌਲਾ ਬਖ਼ਸ਼ ਕੁਸ਼ਤਾ ਦਾ ਹਵਾਲਾ ਪੇਸ਼ ਕਰਦੇ ਹਨ। ਕੁਸ਼ਤਾ ਜੀ ਦੇ ਵਿਚਾਰ ਬਾਬਾ ਫਰੀਦ ਬਾਰੇ ਇਸ ਪ੍ਰਕਾਰ ਅੰਕਿਤ ਕੀਤੇ ਹਨ—

> "ਇਸ ਪੱਖ ਵਿਚ ਇਹ ਵੀ ਕਿਹਾ ਜਾਂਦਾ ਹੈ ਕਿ ਫਰੀਦ ਜੀ ਨੇ ਪਿੰਡਾਂ ਦੇ ਪਿੰਡ ਮੁਸਲਮਾਨ ਬਣਾ ਦਿੱਤੇ। ਕੋਈ ਉਹਨਾਂ ਦੀ ਗਿਣਤੀ ਦੋ ਲੱਖ ਦੱਸਦਾ ਹੈ ਤੇ ਕੋਈ ਤਿੰਨ ਲੱਖ। ਪਰ ਫਰੀਦ ਜੀ ਦੀ ਸਾਰੀ ਬਾਣੀ ਵਿਚੋਂ ਇਕ ਵੀ ਅਜਿਹਾ ਪ੍ਰਮਾਣ ਨਹੀਂ ਮਿਲਦਾ ਜਿਸ ਰਾਹੀਂ ਇਹ ਸਿੱਧ ਹੋ ਸਕੇ ਕਿ ਉਨ੍ਹਾਂ ਨੇ ਭਾਰਤੀ ਲੋਕਾਂ ਨੂੰ ਉਹਨਾਂ ਦੇ ਧਰਮ ਦੀਆਂ ਕਮਜ਼ੋਰੀਆਂ ਅਤੇ ਇਸਲਾਮ ਦੀਆਂ ਖੂਬੀਆਂ ਦਸ ਕੇ ਉਹਨਾਂ ਨੂੰ ਮੁਸਲਮਾਨ ਬਣਨ ਲਈ ਪ੍ਰੇਰਿਆ ਹੋਵੇ। ਉਹਨਾਂ ਦੀ ਕਵਿਤਾ ਵਿਚ ਹਜ਼ਰਤ ਮੁਹੰਮਦ ਸਾਹਿਬ, ਕੁਰਾਨ ਜਾਂ ਕਲਮਾਂ ਆਦਿ ਕੋਈ ਇਸਲਾਮੀ ਸ਼ਰ੍ਹਾ ਦਾ ਸ਼ਬਦ ਨਹੀਂ ਮਿਲਦਾ। ਇਹ ਠੀਕ ਹੈ ਕਿ ਫਰੀਦ ਜੀ ਦੇ ਸਮੇਂ ਜਾਂ ਉਨ੍ਹਾਂ ਤੋਂ ਕੁਝ ਚਿਰ ਪਹਿਲੋਂ ਲੱਖਾਂ ਭਾਰਤੀਆਂ ਨੇ ਇਸਲਾਮ ਮਜ਼ਬ ਨੂੰ ਅਪਣਾਇਆ ਪਰ ਇਸ ਦਾ ਕਾਰਨ ਫਰੀਦ ਜੀ ਦਾ ਪ੍ਰਚਾਰ ਨਹੀਂ ਸਗੋਂ ਉਸ ਵੇਲੇ ਦੀ ਸਮਾਜਕ ਦਸ਼ਾ ਸੀ।"

ਕੁਸ਼ਤਾਂ ਜੀ ਨੇ ਇਹ ਵਿਚਾਰ ਨਿਰਪੱਖ ਹੋ ਕੇ ਨਹੀਂ ਲਿਖੇ। ਉਹਨਾਂ ਨੇ ਇਹ ਸ਼ਬਦ ਧਾਰਮਕ ਕੱਟੜਤਾ ਨੂੰ ਅਪਣਾਉਂਦਿਆਂ ਹੋਇਆਂ ਲਿਖੇ ਹਨ ਨਾ ਕਿ ਸਾਹਿਤ ਦੀ ਪੁਣ-ਛਾਣ ਕਰਨ ਵਾਲੇ। ਕਿਸੇ ਧਰਮ ਨੂੰ ਫੈਲਾਉਣ ਲਈ ਪ੍ਰਚਾਰਕਾਂ ਦੀ ਬਹੁਤ ਅਹਿਮੀਅਤ ਹੁੰਦੀ ਹੈ ਅਤੇ ਨਾਲੋਂ ਨਾਲ ਪ੍ਰਚਾਰਕ ਲਈ ਵਿੱਦਿਆ ਦਾ ਗਹਿਣਾ ਹੋਣਾ ਵੀ ਬਹੁਤ ਜ਼ਰੂਰੀ ਹੈ। ਫਰੀਦ ਜੀ ਆਪ ਮੁਸਲਮਾਨ ਅਤੇ ਕੱਟੜ ਸ਼ਰਈ ਸਨ। ਫਰੀਦ ਜੀ ਤੋਂ ਪਹਿਲਾਂ ਵੀ ਕਈ ਚੋਣਵੇਂ ਮੁਸਲਮਾਨ ਸੰਤ ਪ੍ਰਚਾਰਕ ਭਾਰਤ ਵਿਚ ਇਸ ਪ੍ਰਚਾਰ ਦੇ ਆਸ਼ੇ ਨੂੰ ਮੁੱਖ ਰੱਖ ਕੇ ਆ ਚੁੱਕੇ ਸਨ ਜਿਨ੍ਹਾਂ ਵਿਚੋਂ ਕੁਝ ਕੁ ਦੇ ਨਾਉਂ ਇਹ ਹਨ ਜਿਵੇਂ:- ਅਲੀ ਬਿਨ ਉਸਮਾਨ, ਅਲੀ ਹੁਜਵਰੀ, ਸ਼ੇਖ ਇਸਮਾਈਲ ਬੁਖ਼ਾਰੀ, ਫਰੀਦ ਦੀਨ ਅਤਾਰ, ਖ਼ੁਆਜਾ



 www.sikhbookclub.com

ਮੁਇਉਦੀਨ ਚਿਸ਼ਤੀ ਅਤੇ ਸ਼ੇਖ ਜਮਾਲ-ਉ-ਦੀਨ ਤਬਰੀਜੀ।

(10) ਡਾ. ਲਾਜਵੰਤੀ ਰਾਮਾ ਕ੍ਰਿਸ਼ਨਾ ਨੇ ਵੀ ਇਸ ਪ੍ਰਕਾਰ ਲਿਖਿਆ ਹੈ ਜਿਵੇਂ—

"ਮੁੱਢਲੇ ਸੂਫੀਆਂ ਨੇ ਉੱਤਰੀ ਭਾਰਤ ਵਿਚ ਮੁਸਲਮਾਨ ਰਾਜ ਦੀ ਸਥਾਪਤੀ ਲਈ ਅਤੇ ਲੋਕਾਂ ਨੂੰ ਇਸਲਾਮ ਧਰਮ ਵਿਚ ਸ਼ਾਮਲ ਕਰਨ ਲਈ ਹਾਕਮਾਂ ਦੇ ਮੋਢੇ ਨਾਲ ਮੋਢਾ ਲਾਇਆ ਸੀ।"

(11) ਸਿੱਖ ਜਗਤ ਦੇ ਪ੍ਰਸਿੱਧ ਵਿਦਵਾਨ ਭਾਈ ਜੋਧ ਸਿੰਘ ਜੀ ਹੋਏ ਹਨ ਜਿਨ੍ਹਾਂ ਦੀਆਂ ਲਿਖਤਾਂ ਨੂੰ ਸਰਵ-ਪ੍ਰਮਾਣਿਕ ਮੰਨਿਆ ਜਾਂਦਾ ਹੈ। ਭਾਈ ਜੋਧ ਸਿੰਘ ਫਰੀਦ ਜੀ ਬਾਰੇ ਆਪਣੇ ਇਕ ਲੇਖ ਵਿਚ ਜਿਸ ਦਾ ਸਿਰਲੇਖ ਹੈ "ਸ਼ੇਖ ਫਰੀਦ ਤੇ ਗੁਰਮਤਿ" ਵਿਚ ਫਰੀਦ ਜੀ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਲਿਖਦੇ ਹਨ—

"ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਉਹਨਾਂ ਨੇ ਪਾਕਪਟਨ ਦੇ ਇਰਦ-ਗਿਰਦ ਮੁਸਲਮਾਨੀ ਮੱਤ ਦਾ ਬਹੁਤ ਪ੍ਰਚਾਰ ਕੀਤਾ ਅਤੇ ਕਈ ਕੁਲਾਂ ਦੀਆਂ ਕੁਲਾਂ ਉਨ੍ਹਾਂ ਦੇ ਪ੍ਰਚਾਰ ਦੇ ਅਸਰ ਨਾਲ ਮੁਸਲਮਾਨ ਹੋਈਆਂ।"

ਭਾਈ ਜੋਧ ਸਿੰਘ ਜੀ ਨੇ ਵੀ ਫਰੀਦ ਜੀ ਨੂੰ ਇਸਲਾਮ ਧਰਮ ਦਾ ਪ੍ਰਚਾਰਕ ਕਿਹਾ ਹੈ ਅਤੇ ਇਹ ਵੀ ਮੰਨਿਆ ਹੈ ਕਿ ਫਰੀਦ ਜੀ ਨੇ ਕੁਲਾਂ ਦੀਆਂ ਕੁਲਾਂ ਹੀ ਮੁਸਲਮਾਨ ਬਣਾਈਆਂ ਜਿਸ ਦਾ ਅਸਰ ਇਹ ਹੋਇਆ ਕਿ ਭਾਰਤ ਵਿਚ ਬਿਦੇਸ਼ੀ ਇਸਲਾਮੀ ਰਾਜ ਕਾਇਮ ਕਰਨ ਲਈ ਫਰੀਦ ਜੀ ਦਾ ਬਹੁਤ ਵੱਡਾ ਯੋਗਦਾਨ ਸੀ ਜਿਸ ਨੂੰ ਖਤਮ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨੂੰ ਬਹੁਤ ਵੱਡੀਆਂ ਕੁਰਬਾਨੀਆਂ ਦੇਣੀਆਂ ਪਈਆਂ ਅਤੇ ਜੰਗਾਂ ਵੀ ਲੜਨੀਆਂ ਪਈਆਂ।

(12) ਬਾਬਾ ਫਰੀਦ ਜੀ ਬਾਰੇ ਕਿਰਪਾਲ ਸਿੰਘ ਆਜ਼ਾਦ ਵੀ ਆਪਣੇ ਇਕ ਲੇਖ ਜਿਸ ਦਾ ਸਿਰਲੇਖ ਹੈ "ਸ਼ੇਖ ਫਰੀਦ ਅਤੇ ਗੁਰਮਤਿ" ਵਿਚ ਆਪਣੇ ਵਿਚਾਰ ਇਸ ਪ੍ਰਕਾਰ ਵਿੱਅਕਤ ਕੀਤੇ ਹਨ ਜਿਵੇਂ—

"ਫਰੀਦ ਇਕ ਮੁਸਲਿਮ ਫਕੀਰ ਸੀ ਜਿਸ ਨੂੰ ਨਿੱਜੀ ਜੀਵਨ ਵਿਚ ਤਬਲੀਗ ਕਰਨ ਵਾਲੇ ਦਰਵੇਸ਼ ਤੋਂ ਲੈ ਕੇ ਸਮੇਂ ਦੇ ਕੱਟੜ ਮੁਸਲਿਮ ਰਾਜ ਘਰਾਣੇ ਦੇ ਰਿਸ਼ਤੇਦਾਰ ਹੋਣ ਦਾ ਕੋਈ ਵੀ ਸਮਾਜ ਸਥਾਨ ਪ੍ਰਾਪਤ ਸੀ। ਮਸੀਤ ਜਾਣ ਦੀ ਪ੍ਰੇਰਨਾ ਦੇਣੀ, ਜੀਵਨ ਵਿਚ ਕਰਮ ਉੱਪਰ ਜ਼ੋਰ ਦੇਣਾ ਅਤੇ ਸ਼ਰਾਅ ਨਾਲ ਸੰਬੰਧਤ ਤੁੱਕਾਂ, ਤੁਕਾਂਸ਼ ਤੇ ਪ੍ਰਤੀਕ ਇਸ ਦਲੀਲ ਦੀ ਪੁਸ਼ਟੀ ਵਿਚ ਪੇਸ਼ ਕੀਤੇ ਜਾਂਦੇ ਹਨ।"

ਕਿਰਪਾਲ ਸਿੰਘ ਆਜ਼ਾਦ ਦੇ ਲਿਖੇ ਇਸ ਲੇਖ ਤੋਂ ਇਸ ਤੱਥ ਦੀ ਸਪੱਸ਼ਟ ਪੁਸ਼ਟੀ ਹੁੰਦੀ ਹੈ ਕਿ ਫਰੀਦ ਜੀ ਆਪਣੇ ਸਮੇਂ ਦੇ ਕੱਟੜ ਧਰਮ ਪ੍ਰਚਾਰਕ ਸਨ ਜਿਨ੍ਹਾਂ ਦਾ ਸੰਬੰਧ ਆਮ ਆਦਮੀ ਤੋਂ ਲੈ ਕੇ ਮੁਸਲਿਮ ਰਾਜ ਘਰਾਣੇ ਤੱਕ ਫੈਲਿਆ ਹੋਇਆ ਸੀ।


SIKHBOOKCLUB.COM

(13) ਕਰਨਜੀਤ ਨੇ ਵੀ ਬਾਬਾ ਫਰੀਦ ਨੂੰ ਆਪਣੇ ਦੋ ਚਾਰ ਸ਼ਬਦ ਲਿਖ ਕੇ ਸ਼ਰਧਾਂਜਲੀ ਭੇਟ ਕੀਤੀ ਹੈ। ਕਰਨਜੀਤ ਦੇ ਲੇਖ ਦਾ ਸਿਰਲੇਖ ਹੈ "ਫਰੀਦ ਤੇ ਸੰਤ ਮਾਰਗ"। ਕਰਨਜੀਤ ਲਿਖਦੇ ਹਨ ਕਿ—

"ਫਰੀਦ ਇਸਲਾਮ ਦਾ ਮਿਸ਼ਨਰੀ ਸੀ ਜਾਂ ਨਹੀਂ ਇਸ ਗੱਲ ਤੇ ਅਸੀਂ ਕੋਈ ਵਾਦ-ਵਿਵਾਦ ਖੜਾ ਨਾ ਕਰਦੇ ਹੋਏ ਇਹ ਨਿਝੱਕ ਆਖ ਸਕਦੇ ਹਾਂ ਕਿ ਇਹ ਫਰੀਦ ਦੇ ਬੋਲਾਂ ਦੀ ਮਧੁਰਤਾ ਜੋ ਉਸ ਦੇ ਕੋਮਲ ਹਿਰਦੇ ਦਾ ਬਾਹਰੀ ਰੂਪ ਹੈ, ਦਾ ਫਲ ਸੀ। ਲੱਖਾਂ ਲੋਕਾਂ ਨੇ ਫਰੀਦ ਦਾ ਸੁਨੇਹਾ ਪ੍ਰਵਾਨ ਕੀਤਾ। ਅਸੀਂ ਫਰੀਦ ਦੇ ਸੁਨੇਹੇ ਨੂੰ ਇਸਲਾਮ ਦਾ ਸੁਨੇਹਾ ਕਹਿਣ ਤੋਂ ਇਸ ਲਈ ਸੰਕੋਚ ਕੀਤਾ ਹੈ ਕਿ ਇਸ ਵਿਸ਼ੇ ਤੇ ਉਸ ਦੀ ਬੜੀ ਘੱਟ ਬਾਣੀ ਹੈ। ਗੁਰੂ ਗ੍ਰੰਥ ਸਾਹਿਬ ਵਿਚਲੇ ਫਰੀਦ ਦੇ ਸਲੋਕਾਂ ਵਿਚ ਇਸ ਵਿਸ਼ੇ ਦੇ ਤਿੰਨ ਸਲੋਕ ਹਨ ਜਿਵੇਂ—

(1) ਬੇਨਿਵਾਜਾ ਕੁਤਿਆ ਇਹ ਨਾ ਭਲੀ ਰੀਤਿ।
ਕਬਹੀ ਚਲ ਨਾ ਆਇਆ ਪੰਜੇ ਵਖ਼ਤ ਮਸੀਤਿ॥

(ਆਦਿ ਗ੍ਰੰਥ, ਸਲੋਕ 70)

(2) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ
ਜੋ ਸਿਰ ਸਾਂਈ ਨਾ ਨਿਵੈ ਸੋ ਸਿਰ ਕਪਿ ਉਤਾਰਿ॥

(ਆਦਿ ਗ੍ਰੰਥ, ਸਲੋਕ 71)

(3) ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕੀਜੈ ਕਾਇ।
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥

(ਆਦਿ ਗ੍ਰੰਥ, ਸਲੋਕ 72)

ਇਨ੍ਹਾਂ ਸਖ਼ਤ ਸਲੋਕਾਂ ਤੋਂ ਹੀ ਹਿੰਦੂਆਂ ਨੇ ਹਿੰਦੂ ਧਰਮ ਤਿਆਗ ਕੇ ਬਿਦੇਸ਼ੀ ਇਸਲਾਮ ਮਜ਼ਹਬ ਨੂੰ ਅਪਣਾ ਲਿਆ ਸੀ।

(14) ਪ੍ਰੋ. ਉਜਾਗਰ ਸਿੰਘ ਨੇ ਵੀ ਬਾਬਾ ਫਰੀਦ ਜੀ ਉੱਤੇ ਆਪਣਾ ਇਕ ਵਿਸਥਾਰ ਸਹਿਤ ਲੇਖ ਲਿਖਿਆ ਜਿਸ ਦਾ ਸਿਰਲੇਖ ਹੈ "ਫਰੀਦ ਤੇ ਸੂਫ਼ੀ ਮੱਤ" ਪ੍ਰੋ. ਉਜਾਗਰ ਸਿੰਘ ਲਿਖਦੇ ਹਨ—

"ਪੰਜਾਬ ਵਿਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਨਾਥ ਜੋਗੀਆਂ ਦੇ ਪ੍ਰਭਾਵ ਨੂੰ ਹਿੰਦੂ ਮਨਾਂ ਤੋਂ ਦੂਰ ਕਰਕੇ ਤਸੱਵੁਫ਼ ਦੀ ਪਾਨ ਚਾੜ੍ਹਨ ਤੇ ਹਿੰਦੂਆਂ ਨੂੰ ਮੁਸਲਮਾਨ ਬਨਾਉਣ ਵਾਲੇ ਫਰੀਦ ਜੀ ਤੇ ਇਨ੍ਹਾਂ ਤੋਂ ਪਹਿਲਾਂ ਪੰਜਾਬ ਵਿਚ ਆਏ ਹੋਰ ਸੂਫ਼ੀ ਫਕੀਰ ਹੀ ਸਨ।"

ਪ੍ਰੋ. ਉਜਾਗਰ ਸਿੰਘ ਦੇ ਇਸ ਲੇਖ ਤੋਂ ਭਲੀ ਭਾਂਤ ਸਪੱਸ਼ਟ ਪ੍ਰਗਟ ਹੁੰਦਾ ਹੈ ਕਿ ਬਾਬਾ ਫਰੀਦ ਜੀ ਦਾ ਕੰਮ ਕੇਵਲ ਧਰਮ ਦਾ ਪ੍ਰਚਾਰ ਕਰਨਾ ਸੀ ਅਤੇ ਹਿੰਦੂਆਂ ਨੂੰ ਮੁਸਲਮਾਨ ਬਣਾ ਕੇ ਵਿਦੇਸ਼ੀ ਭਾਵ ਇਸਲਾਮ ਰਾਜ ਦੀ ਨੀਂਹ ਮਜ਼ਬੂਤ ਕਰਨਾ ਸੀ।

SIKHBOOKCLUB.COM

ਬਾਬਾ ਫਰੀਦ ਜੀ ਬਹੁਤ ਹੀ ਵੱਡੇ ਵਿਦਵਾਨ ਅਤੇ ਵਿੱਦਿਆ ਪ੍ਰੇਮੀ ਵੀ ਸਨ। ਸ਼ੇਖ ਫਰੀਦ ਜੀ ਨੇ ਅਠ੍ਹਾਰਾਂ ਸਾਲ ਦੀ ਉਮਰ ਵਿਚ ਹਜ਼ਰਤ ਬਖ਼ਤਿਆਰ ਕਾਕੀ ਦੇ ਹੱਥੋਂ ਬੈਂਤ ਲਈ ਅਤੇ ਆਪਣੇ ਮੁਰਸ਼ਦ ਤੋਂ ਹੋਰ ਤਾਲੀਮ ਹਾਸਲ ਕਰਨ ਦੀ ਪ੍ਰੇਰਣਾ ਲੈ ਕੇ ਗਜ਼ਨੀ, ਬਗਦਾਦ, ਸੀਸਤਾਨ ਤੇ ਬਦਖਸ਼ਾਂ ਆਦਿ ਵਿਚ ਜ਼ਾਹਰੀ ਤੇ ਬਾਤਨੀ ਤਾਲੀਮ ਹਾਸਲ ਕਰਨ ਲਈ ਯਾਤਰਾ ਕੀਤੀ। ਹਜਰਤ ਸ਼ੇਖ ਸ਼ਹਾਬ-ਉ-ਦੀਨ ਸੁਹਰਵਰਦੀ ਦਾ ਆਪ ਉੱਤੇ ਖਾਸ ਅਸਰ ਪਿਆ। ਯਾਤਰਾ ਕਰਦੇ ਸਮੇਂ ਫਰੀਦ ਜੀ ਨੇ ਖਵਾਜਾ ਅਜਲ ਸੰਜਰੀ, ਹਜਰਤ ਜੁਨੈਦ ਬਗਦਾਦੀ ਦੇ ਵਾਰਸਾਂ (ਬਗਦਾਦ), ਸ਼ੇਖ ਸੈਫ-ਉ-ਦੀਨ ਬਾਖ਼ਰ ਜੀ (ਬੁਕਾਰਾ), ਅਮਾਮ ਹਦਾਵੀ (ਗਜ਼ਨੀ), ਸ਼ੇਖ ਅਬਦੁਲ ਵਾਹਦ, ਹਜਰਤ ਜਨੂਨੰਨ ਮਿਸਰੀ (ਬਦਖਸ਼ਾ) ਆਦਿ ਤੇ ਹੋਰ ਅਨੇਕਾਂ ਸੂਫ਼ੀਆਂ ਦੀ ਸੰਗਤ ਤੋਂ ਲਾਭ ਉਠਾਇਆ। ਇਨ੍ਹਾਂ ਸੂਫ਼ੀਆਂ ਦਾ ਸ਼ਰੀਅਤ ਦੇ ਅਸੂਲਾਂ ਨਮਾਜ਼ ਰੋਜ਼ੇ ਆਦਿ ਦੀ ਪਾਬੰਦੀ, ਆਖਰਤ ਨੂੰ ਦੁਨੀਆਂ ਤੇ ਤਰਜੀਹ ਦੇਣੀ, ਦਰਵੇਸ਼ੀ ਜ਼ਿਕਰ ਵਿਚ ਦਿਨ ਰਾਤ ਲੱਗੇ ਰਹਿਣਾ, ਈਮਾਨ ਦਰੁਸਤ ਰੱਖਣਾ, ਕੰਬਲੀ ਪਹਿਨਣਾ ਆਦਿ ਦਾ ਅਸਰ ਆਪ ਉੱਤੇ ਖਾਸ ਤੌਰ 'ਤੇ ਪਿਆ।

ਇਹ ਤਾਂ ਸੀ ਹਿੰਦੂ ਜਾਂ ਸਿੱਖ ਵਿਦਵਾਨਾਂ ਦੇ ਬਾਬਾ ਫਰੀਦ ਬਾਰੇ ਵਿਚਾਰ। ਹੁਣ ਇਸਲਾਮ ਮਜ਼੍ਹਬ ਦੇ ਵਿਦਵਾਨਾਂ ਅਤੇ ਪ੍ਰਸਿੱਧ ਅਰਬੀ ਫਾਰਸੀ ਵਿਚ ਲਿਖੇ ਗ੍ਰੰਥਾਂ ਦੇ ਬਾਬਾ ਫਰੀਦ ਜੀ ਬਾਰੇ ਵਿਚਾਰ ਜਾਨਣੇ ਵੀ ਬਹੁਤ ਜਰੂਰੀ ਹਨ ਤਾਂ ਜੋ ਸਹੀ ਨਿਰਣਾ ਹੋ ਸਕੇ।

(15) "ਹਜਰਤ ਬਾਬਾ ਸਾਹਿਬ ਦੇ ਉਪਦੇਸ਼ ਤੇ ਹਦਾਇਤ ਨਾਲ ਨਾ ਕੇਵਲ ਮੁਸਲਮਾਨ ਹੀ ਮੁਸਲਮਾਨ ਬਣੇ ਸਗੋਂ ਗੈਰ-ਮੁਸਲਮਾਨਾਂ ਦੀ ਇਕ ਬਹੁਤ ਵੱਡੀ ਗਿਣਤੀ ਨੇ ਇਸਲਾਮ ਮਜ਼੍ਹਬ ਨੂੰ ਧਾਰਨ ਕੀਤਾ। ਪਾਕਪਟਨ (ਅਜੋਧਨ) ਵਿਚ ਬਾਬਾ ਜੀ ਦੇ ਸ਼ੁਰੂ ਨਿਵਾਸ ਸਮੇਂ ਇਕ ਜੋਗੀ ਸ਼ੰਭੂ ਨਾਥ ਹਜ਼ੂਰ ਦੀ ਸੇਵਾ ਵਿਚ ਹਾਜ਼ਰ ਹੋਇਆ ਜੋ ਜਾਦੂ-ਮੰਤਰ ਜੰਤਰ ਵਿਚ ਪ੍ਰਸਿੱਧ ਸੀ। ਬਾਬਾ ਸਾਹਿਬ ਨੂੰ ਵੇਖਦੇ ਹੀ ਆਪ ਦੀ ਹੈਬਤ ਇੰਨੀ ਜ਼ਿਆਦਾ ਉਸ ਦੇ ਗਾਲਬ ਆਈ ਕਿ ਮੂੰਹੋਂ ਕੁਝ ਬੋਲ ਨਾ ਸਕਿਆ। ਪਿੱਛੋਂ ਆਪ ਦੇ ਕਸ਼ਫੋ-ਕਰਾਮਾਤ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਚਰਨਾਂ ਵਿਚ ਢਹਿ ਪਿਆ ਤੇ ਆਪਣੇ ਚੇਲਿਆਂ ਸਮੇਤ ਬਾਬਾ ਫਰੀਦ ਜੀ ਦਾ ਸ਼ਿਸ਼ ਬਣ ਗਿਆ। ਇਹ ਵਿਚਾਰ "ਰਾਹਤੁਕਲਬ" ਪੰਨਾ 28 ਉੱਤੇ ਅਤੇ "ਜਵਾਹਰੇ ਫਰੀਦੀ" ਦੇ ਪੰਨਾ 245 ਉੱਤੇ ਦਰਜ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਪਾਕਪਟਨ ਦੇ ਆਲੇ-ਦੁਆਲੇ ਜੋ ਨਵੀਆਂ ਬਣੀਆਂ ਮੁਸਲਮਾਨ ਕੌਮਾਂ ਆਬਾਦ ਹਨ ਉਹ ਆਪ ਦੀ ਬਰਕਤ ਨਾਲ ਮੁਸਲਮਾਨ ਬਣੀਆਂ ਹਨ।"

— ਬਜਮੇ ਸੂਫ਼ੀਆਂ, ਪੰਨਾ 143

(16) ਸਿੱਖ ਜਗਤ ਦੇ ਪ੍ਰਸਿੱਧ ਵਿਦਵਾਨ ਅਤਰ ਸਿੰਘ ਨੇ ਇਕ ਪੁਸਤਕ/ ਰਸਾਲਾ "ਦ੍ਰਿਸ਼ਟੀਕੋਣ", ਪੰਨਾ 154 ਉੱਤੇ ਬਾਬਾ ਫਰੀਦ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ ਹਨ—

"ਇੰਝ ਕਿਹਾ ਜਾ ਸਕਦਾ ਹੈ ਕਿ ਪੂਰਵ-ਨਾਨਕ ਕਾਲ ਦੀ ਸੂਫ਼ੀ ਕਵਿਤਾ ਇਸਲਾਮ ਦੇ ਬੁਨਿਆਦੀ ਸਿਧਾਂਤਾਂ ਦੀ



SIKHBOOKCLUB.COM

ਵਿਆਖਿਆ ਕਰਦੀ ਹੈ ਜੋ ਮੁਢਲੇ ਸੂਫੀ ਸਾਹਿਤ ਲਈ ਅਨਵਾਰੀ ਕਹੇ ਜਾ ਸਕਦੇ ਹਨ। ਇੰਝ ਅਸੀਂ ਇਸ ਕਾਲ ਦੇ ਸਮੁੱਚੇ ਸੂਫ਼ੀ ਸਾਹਿਤ ਨੂੰ ਸ਼ਰੀਅਤ ਮੁੱਖੀ ਕਹਿ ਸਕਦੇ ਹਾਂ ਅਤੇ ਅਜਿਹੀ ਰੁਚੀ ਸਮਕਾਲੀਨ ਪਰਿਸਥਿਤੀਆਂ ਦੇ ਅਨੁਕੂਲ ਵੀ ਸੀ। ਇਸ ਲਈ ਇਸ ਕਾਲ ਦੇ ਇਕੱਲੇ ਸੂਫ਼ੀ ਫਰੀਦ ਸ਼ਕਰਗੰਜ ਨੇ ਦੋ ਲੱਖ ਤੋਂ ਵੱਧ ਲੋਕਾਂ ਨੂੰ ਇਸਲਾਮ ਦੇ ਘੇਰੇ ਵਿਚ ਲਿਆਂਦਾ।"

(17) ਡਾ. ਕਾਲਾ ਸਿੰਘ ਪੰਜਾਬੀ ਸਾਹਿਤਕ ਵਿਚ ਬਹੁਤ ਹੀ ਆਦਰਯੋਗ ਸਥਾਨ ਪ੍ਰਾਪਤ ਕਰ ਚੁੱਕੇ ਹੋਏ ਹਨ। ਡਾ. ਕਾਲਾ ਸਿੰਘ ਜੀ ਨੇ ਬਾਬਾ ਫਰੀਦ ਉੱਤੇ ਇਕ ਲੇਖ ਲਿਖਿਆ ਜਿਸ ਦਾ ਸਿਰਲੇਖ ਹੈ "ਬਾਬਾ ਫਰੀਦ ਤੋਂ ਪੂਰਵ ਭਾਰਤ ਵਿਚ ਸੂਫ਼ੀ-ਆਗਮਨ"। ਵਿਦਵਾਨ ਲੇਖਕ ਨੇ ਫਰੀਦ ਜੀ ਬਾਰੇ ਇਸ ਪ੍ਰਕਾਰ ਲਿਖਿਆ ਹੈ—

> "ਇਸਲਾਮੀ ਸ਼ਕਤੀ ਜਦ ਭਾਰਤ ਵਿਚ ਕਾਇਮ ਹੋ ਗਈ ਤਦ ਇਸ ਦੇ ਨਾਲ ਮੁਸਲਮਾਨ ਫਕੀਰਾਂ, ਦਰਵੇਸ਼ਾਂ ਤੇ ਸੂਫ਼ੀਆਂ ਦਾ ਆਗਮਨ ਸ਼ੁਰੂ ਹੋ ਗਿਆ ਜਿਨ੍ਹਾਂ ਨੇ ਏਥੇ ਇਨਸਾਨੀਅਤ ਦਾ ਪ੍ਰਚਾਰ ਕੀਤਾ ਅਤੇ ਉਨ੍ਹਾਂ ਦੇ ਅਸਲੀ ਜੀਵਨ ਕਾਰਨ ਇਸਲਾਮ ਦੀ ਇਸ਼ਾਇਤ ਤੇ ਤਬਲੀਗ ਹੋਈ ਭਾਵ ਭਾਰਤ ਵਿਚ ਦੀਆਂ ਅਛੂਤ ਜਾਤੀਆਂ, ਉੱਚ ਜਾਤੀਆਂ ਤੋਂ ਮਧੋਲੀਆਂ ਹੋਈਆਂ ਕਾਰਨ ਇਸਲਾਮ ਦੇ ਦਾਇਰੇ (ਖੇਤਰ) ਵਿਚ ਆ ਗਈਆਂ। ਇਨ੍ਹਾਂ ਸੂਫ਼ੀਆਂ ਵਿਚੋਂ ਪ੍ਰਸਿੱਧ ਸੂਫ਼ੀ ਇਹ ਹਨ— ਹਜ਼ਰਤ ਦਾਤਾ ਗੰਜ ਬਖਸ਼, ਅਬੁਲ ਹਸਨ, ਅਲੀ ਹੁਜਵੀਰੀ, ਹਜ਼ਰਤ ਖਵਾਜਾ ਉਸਮਾਨੀ ਹਾਰੂਨੀ, ਹਜ਼ਰਤ ਮੁਈਨੁਦ ਦੀਨ ਚਿਸ਼ਤੀ, ਸੰਜਰੀ ਅਜਮੇਰੀ, ਹਜ਼ਰਤ ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਅਤੇ ਹਜ਼ਰਤ ਸ਼ੇਖ ਬਹਾਉਦੀਨ ਜ਼ਕਰੀਆ ਮੁਲਤਾਨੀ ਸਨ।"

ਕੁਤਬਦੀਨ ਬਖ਼ਤਿਆਰ ਕਾਕੀ ਬਾਬਾ ਫਰੀਦ ਜੀ ਦੇ ਗੁਰੂ ਸਨ, ਜਿਨ੍ਹਾਂ ਨੇ ਹਿੰਦੂਆਂ ਨੂੰ ਮੁਸਲਮਾਨ ਬਣਾਇਆ ਅਤੇ ਗੁਰੂ ਦੀ ਸੰਗਤ ਚੇਲੇ ਉੱਤੇ ਬਹੁਤ ਅਸਰ ਕਰਦੀ ਹੈ। ਫਰੀਦ ਜੀ ਨੇ ਇਸ ਕਰਕੇ ਲੱਖਾਂ ਹਿੰਦੂਆਂ ਨੂੰ ਆਪਣੇ ਪ੍ਰਚਾਰ ਨਾਲ ਮੁਸਲਮਾਨ ਬਣਾਇਆ ਸੀ।

(18) ਸ਼ਮਸ਼ੇਰ ਸਿੰਘ ਅਸ਼ੋਕ ਨੇ ਇਕ ਹੋਰ ਲੇਖ ਬਾਬਾ ਫਰੀਦ ਜੀ ਉੱਪਰ ਲਿਖਿਆ ਜਿਸ ਦਾ ਸਿਰਲੇਖ ਹੈ "ਸ਼ੇਖ ਫਰੀਦ ਜੀ ਤੇ ਉਨ੍ਹਾਂ ਦੀ ਵਿਚਾਰਧਾਰਾ"। ਸ਼ਮਸ਼ੇਰ ਸਿੰਘ ਅਸ਼ੋਕ ਬਾਬਾ ਫਰੀਦ ਬਾਰੇ ਇਸ ਪ੍ਰਕਾਰ ਲਿਖਦੇ ਹਨ—

> "ਸ਼ੇਖ ਫਰੀਦ ਜੀ ਅਰਬੀ ਫਾਰਸੀ ਦੇ ਬੜੇ ਚੋਟੀ ਦੇ ਵਿਦਵਾਨ ਤੇ ਪੰਜਾਬੀ ਜ਼ਬਾਨ ਦੇ ਆਦਿ ਕਵੀ ਅਥਵਾ ਅਦਬੀ ਸਿਤਾਰੇ ਸਨ। ਉਹਨਾਂ ਨੇ ਇਕ ਵਾਰ ਅਰਬ ਇਰਾਕ ਦੀ ਯਾਤਰਾ ਸਮੇਂ


SIKHBOOKCLUB.COM

ਮੱਕੇ ਮਦੀਨੇ ਦਾ ਹੱਜ ਵੀ ਕੀਤਾ। ਉਹਨਾਂ ਹੀ ਦਿਨਾਂ ਵਿਚ ਇਕ ਵਾਰ ਆਪ ਬਗਦਾਦ ਵੀ ਗਏ। ਇਸਲਾਮੀ ਫਲਸਫ਼ੇ ਤੇ ਤਬਲੀਗ ਦੇ ਮਾਹਿਰ ਹੋਣ ਕਰਕੇ ਚੜ੍ਹਦੀ ਉਮਰੇ ਆਪ ਨੇ ਇਸਲਾਮਿਕ ਤਬਲੀਗ ਅਥਵਾ ਧਰਮ ਪ੍ਰਚਾਰ ਦਾ ਕੰਮ ਸ਼ੁਰੂ ਕੀਤਾ ਜਿਸ ਕਰਕੇ ਮੁਲਤਾਨ ਤੋਂ ਦਿੱਲੀ ਤੱਕ ਰਸਤੇ ਵਿਚ ਅਨੇਕਾਂ ਨਾਮੀ ਗਿਰਾਮੀ ਰਾਜਪੂਤਾਂ ਦੇ ਖਾਨਦਾਨ ਆਪ ਦੇ ਤਬਲੀਗੀ ਪ੍ਰਚਾਰ ਦੇ ਪ੍ਰਭਾਵ ਹੇਠ ਆ ਕੇ ਮੁਸਲਮਾਨ ਬਣ ਗਏ। ਆਪ ਦਾ ਇਹ ਤਬਲੀਗੀ ਕੰਮ ਜਿੱਥੋਂ ਤੱਕ ਖੋਜ ਦਾ ਸੰਬੰਧ ਹੈ 24, 25 ਵਰ੍ਹਿਆਂ ਦੀ ਉਮਰ ਤੋਂ ਲੈ ਕੇ ਲਗਭਗ ਪੰਜਾਹ ਵਰ੍ਹਿਆਂ ਦੀ ਉਮਰ 25-26 ਸਾਲ ਦਾ ਕੰਮ ਸੀ ਜਦ ਕਿ ਆਪ ਕੱਟੜ ਸ਼ਰਈ ਮੁਸਲਮਾਨ ਬਣ ਕੇ ਪੱਕੇ ਮੋਮਨਾ ਵਾਂਗੂ ਪੂਰੀ ਤਰ੍ਹਾਂ ਸ਼ਰਹ ਸ਼ਰੀਫ ਦੇ ਨਕਸ਼ੇ ਕਦਮ ਉੱਤੇ ਚਲਦੇ ਰਹੇ।"

ਸ਼ਮਸ਼ੇਰ ਸਿੰਘ ਅਸ਼ੋਕ ਦੀ ਇਸ ਲਿਖਤ ਟਿੱਪਣੀਆਂ ਨੂੰ ਕੌਣ ਝੁਠਲਾ ਸਕਦਾ ਹੈ?

(19) ਪ੍ਰੋ. ਕੁਲਬੀਰ ਸਿੰਘ ਕਾਂਗ ਦੀ ਵੀ ਪੰਜਾਬੀ ਸਾਹਿਤ ਨੂੰ ਬਹੁਤ ਵੱਡੀ ਦੇਣ ਹੈ। ਕਾਂਗ ਸਾਹਿਬ ਨੇ ਫਰੀਦ ਜੀ ਬਾਰੇ ਇਕ ਲੇਖ "ਫਰੀਦ-ਧਾਰਾ: ਇਕ ਵਿਵੇਚਨ" ਲਿਖਿਆ ਜਿਹੜਾ ਕਿ ਖੋਜ ਪੱਤ੍ਰਿਕਾ ਵਿਚ ਛਪਿਆ। ਕਾਂਗ ਸਾਹਿਬ ਫਰੀਦ ਜੀ ਬਾਰੇ ਲਿਖਦੇ ਹਨ—

"ਬਾਬਾ ਫਰੀਦ ਬੁਨਿਆਦੀ ਤੌਰ ਤੇ ਮੁਸਲਮਾਨ ਸੀ ਅਤੇ ਇਸਲਾਮੀ ਮਤ ਦੇ ਪ੍ਰਚਾਰ-ਹਿਤ ਉਸ ਨੇ ਆਪਣੇ ਧਰਮ ਦੀ ਸਾਦਗੀ ਅਤੇ ਅੰਤਰਰਾਸ਼ਟਰੀ ਅਪੀਲ ਨੂੰ ਭਾਰਤੀ ਲੋਕਾਂ ਸਾਹਮਣੇ ਪੇਸ਼ ਕੀਤਾ। ਨਿਮਨ ਜਾਤੀ ਦੇ ਅਣਗਿਣਤ ਲੋਕ ਮੁਸਲਮਾਨ ਬਣ ਗਏ, ਇਥੋਂ ਤੱਕ ਕਿ ਵੱਡੇ ਵੱਡੇ ਰਾਜਪੂਤ ਰਾਣੇ ਵੀ ਬਾਬਾ ਫਰੀਦ ਹੱਥੋਂ ਮੁਸਲਮਾਨ ਬਣੇ। "ਤਾਰੀਖ਼ ਝੰਗ ਸਿਆਲ" ਦੇ ਕਰਤਾ ਮੌਲਵੀ ਚੇਲਾ ਨੂਰ ਮੁਹੰਮਦ ਦੇ ਕਥਨ ਅਨੁਸਾਰ ਹੀਰ ਦਾ ਵੱਡਕਾ (ਵਡੇਰੇ) ਰਾਇ ਸਿਆਲ ਵੀ ਬਾਬਾ ਫਰੀਦ ਹੱਥੋਂ ਮੁਸਲਮਾਨ ਬਣਿਆ। ਉਹ ਜੌਨਪੁਰ ਦਾ ਰਾਜਪੂਤ ਸਰਦਾਰ ਸੀ। ਬਾਬਾ ਫਰੀਦ ਵਰਗੇ ਸੂਫ਼ੀ ਮੁਸਲਮਾਨਾਂ ਦੀ ਇਸ ਕਰਾਮਾਤ ਨੂੰ ਵੇਖ ਕੇ ਹੀ ਜਾਦੂ ਨਾਥ ਸਰਕਾਰ ਇਤਿਹਾਸਕਾਰ ਨੇ ਆਖਿਆ ਸੀ ਕਿ "ਭਾਰਤ ਵਿਚ ਇਸਲਾਮ ਤਲਵਾਰ ਨਾਲ ਘੱਟ ਪ੍ਰੰਤੂ ਸੂਫ਼ੀ ਤੇ ਤਾਜਰਾਂ ਰਾਹੀਂ ਵਧੇਰੇ ਪ੍ਰਫੁੱਲਤ ਅਤੇ ਪ੍ਰਚੱਲਤ ਹੋਇਆ।"[1]

---

1. ਜਾਦੂ ਨਾਥ ਸਰਕਾਰ ਦੀ ਇਹ ਤੁਕ ਇਸ ਪ੍ਰਕਾਰ ਲਿਖੀ ਵੀ ਮਿਲੀ ਹੈ, "ਇਸਲਾਮ ਧਰਮ ਵਾਲੇ ਜੋ ਕੰਮ ਤਲਵਾਰ ਨਾਲ ਨਾ ਕਰ ਸਕੇ ਉਹ ਸੂਫ਼ੀ ਸੰਤਾਂ ਨੇ ਕਰ ਦਿੱਤਾ।"





SIKHBOOKCLUB.COM

ਕਾਂਗ ਸਾਹਿਬ ਅੱਗੋਂ ਫਿਰ ਲਿਖਦੇ ਹਨ ਕਿ ਫਰੀਦ ਜੀ ਦਰਵੇਸ਼ ਤਾਂ ਸਨ ਪਰ ਪੂਰਿਆਂ ਅਰਥਾਂ ਵਿਚ ਸੂਫ਼ੀ ਨਹੀਂ ਸਨ। ਜੇ ਸੂਫ਼ੀ ਉਹਨਾਂ ਨੂੰ ਕਹੀਏ ਵੀ ਤਾਂ ਪਹਿਲੇ ਇਤਿਹਾਸਕ ਪੜ੍ਹਾਅ ਦੇ ਸੂਫ਼ੀ ਸਨ ਜਿਸ ਪੜ੍ਹਾਅ ਤੇ ਪੁੱਜਣ ਲਈ ਤਪ ਨਫਸ਼ਕੁਸ਼ੀ ਅਤੇ ਸ਼ਰੀਅਤ ਦੀ ਪਾਬੰਦੀ ਦੀ ਵਧੇਰੇ ਲੋੜ ਮੰਨੀ ਜਾਂਦੀ ਸੀ। ਬਾਬਾ ਫਰੀਦ ਜੀ ਬਾਰੇ ਬਹੁਤ ਹੀ ਮਹੱਤਵਪੂਰਨ ਗੱਲ ਇਕ ਇਹ ਹੈ ਕਿ ਉਹਨਾਂ ਨੇ ਭਗਤੀ ਤਾਂ ਕੀਤੀ, ਇਸਲਾਮ ਧਰਮ ਦੇ ਬਹੁਤ ਵੱਡੇ ਪ੍ਰਚਾਰਕ ਰਹੇ ਪ੍ਰੰਤੂ ਉਨ੍ਹਾਂ ਨੇ ਆਪਣੀ ਉਪਜੀਵਕਾ ਲਈ ਕਦੇ ਕੋਈ ਕਿਰਤ ਨਹੀਂ ਕੀਤੀ। ਬਾਬਾ ਜੀ ਦਾ ਪਰਿਵਾਰਕ ਜੀਵਨ ਵੀ ਕੋਈ ਸੁਖੀ ਨਹੀਂ ਸੀ ਸਗੋਂ ਦੁੱਖਾਂ ਨਾਲ ਭਰਪੂਰ ਸੀ।

ਸ਼ਮਸ਼ੇਰ ਸਿੰਘ ਅਸ਼ੋਕ ਨੇ ਫਰੀਦ ਜੀ ਦੇ ਜੀਵਨ ਬਾਰੇ ਇਸ ਪ੍ਰਕਾਰ ਲਿਖਿਆ ਹੈ—

(20) "ਵਿੱਦਿਆ ਅਧਿਐਨ ਕਰਨ ਤੋਂ ਉਪਰੰਤ ਜਦ ਸ਼ੇਖ ਫਰੀਦ ਜੀ ਆਪਣੇ ਵਤਨ ਵਾਪਸ ਗਏ ਤਾਂ ਕ੍ਰਮਵਾਰ ਆਪ ਦੀਆਂ ਚਾਰ ਸ਼ਾਦੀਆਂ ਹੋਈਆਂ। ਪਹਿਲੀ ਸ਼ਾਦੀ ਸੁਲਤਾਨ ਗਿਆਸੁਦੀਨ ਬਲਬਲ ਦੀ ਸ਼ਹਿਜ਼ਾਦੀ ਬੀਬੀ ਹਜਬਰਾ ਨਾਲ, ਦੂਜੀ ਸ਼ਾਦੀ ਬੀਬੀ ਸ਼ਾਰਦਾ ਨਾਲ, ਤੀਜੀ ਸ਼ਾਦੀ ਬੀਬੀ ਸ਼ਕਰ ਅਤੇ ਚੌਥੀ ਸ਼ਾਦੀ ਇਕ ਵਿਧਵਾ ਜਨਾਨੀ ਨਾਲ। ਇਨ੍ਹਾਂ ਵਿਚੋਂ ਦੂਜੀ ਬੀਬੀ ਸ਼ਾਰਦਾ ਜਿਵੇਂ ਨਾਮ ਤੋਂ ਹੀ ਪਤਾ ਲੱਗਦਾ ਹੈ ਕਿਸੇ ਹਿੰਦੂ ਰਾਜੇ ਜਾਂ ਸਰਦਾਰ ਦੀ ਧੀ ਸੀ। ਬਾਕੀ ਦੋਵੇਂ ਔਰਤਾਂ ਸ਼ਹਿਜ਼ਾਦੀ ਬੀਬੀ ਹਜਬਰਾ ਦੀਆਂ ਟਹਿਲਣਾ ਸਨ। ਸ਼ੇਖ ਫਰੀਦ ਜੀ ਦੇ ਘਰ ਇਨ੍ਹਾਂ ਚੌਹਾਂ ਪਤਨੀਆਂ ਤੋਂ 17 (ਸਤਾਰਾਂ) ਬੱਚੇ ਪੈਦਾ ਹੋਏ 8 ਲੜਕੇ ਅਤੇ 9 ਲੜਕੀਆਂ। ਸ਼ੇਖ ਫਰੀਦ ਜੀ ਦੇ ਖਾਨਦਾਨ ਦੇ ਲੋਕ ਜੋ ਘੱਟ ਗਿਣਤੀ ਵਿਚ ਹਨ ਅੱਜ ਕੱਲ੍ਹ ਪਾਕਪਟਨ ਪੱਛਮੀ ਪੰਜਾਬ ਪਾਕਿਸਤਾਨ ਵਿਚ ਰਹਿੰਦੇ ਹਨ।"

(21) ਬਾਬਾ ਫਰੀਦ ਜੀ ਬਾਰੇ ਵਿਦੇਸ਼ੀ ਵਿਦਵਾਨ ਜੀ. ਡਬਲਯੂ. ਬ੍ਰਿਗਸ (G. W. Briggs) ਨੇ ਆਪਣੀ ਪ੍ਰਸਿੱਧ ਪੁਸਤਕ "ਦੀ ਚਮਾਰ" (The Chamar) ਜੋ ਕਿ Oxford University Press London and Associate Press Calcutta ਅਤੇ ਇਲਾਹਾਬਾਦ ਤੋਂ ਵੀ ਛਪੀ ਸੀ ਵਿਚ ਜੋ ਵਿਚਾਰ ਵਿਅਕਤ ਕੀਤੇ ਹਨ, ਉਹ ਬਹੁਤ ਹੀ ਹੈਰਾਨੀ ਅਤੇ ਅਚੰਭੇ ਵਿਚ ਪਾਉਣ ਵਾਲੇ ਹਨ।

G. W. Briggs (ਜੀ. ਡਬਲਯੂ. ਬ੍ਰਿਗਸ) ਜੋ ਕਿ ਭਾਰਤ ਵਿਚ ਜਨਗਣਨਾ ਕਮਿਸ਼ਨਰ ਸਨ ਨੇ ਆਪਣੀ ਇਸ ਪੁਸਤਕ ਵਿਚ ਬਾਬਾ ਫਰੀਦ ਜੀ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਵਿਅਕਤ ਕੀਤੇ ਹਨ—

"ਇਕ ਹੋਰ ਪ੍ਰਸਿੱਧ ਸੰਤ ਹੈ ਬਾਬਾ ਫਰੀਦ (ਬਾਬਾ ਸ਼ੇਖ ਫਰੀਦ) ਇਹ ਪ੍ਰਸਿੱਧ ਲੁਟੇਰਾ ਸੀ। ਇਕ ਦਿਨ ਜੰਗਲ ਵਿਚ ਜਦੋਂ ਉਹ ਇਕ ਫਕੀਰ ਨੂੰ ਲੁੱਟ ਕੇ ਮਾਰਨ ਹੀ ਵਾਲੇ ਸਨ ਕਿ ਸੰਤ ਨੇ ਪੁੱਛਿਆ ਕਿ ਤੇਰੇ ਪਰਿਵਾਰ ਦਾ ਕੌਣ ਮੈਂਬਰ ਇਸ ਸੰਸਾਰ ਵਿਚ



SIKHBOOKCLUB.COM

ਅਤੇ ਪਰਲੋਕ ਵਿਚ ਤੇਰੇ ਇਸ ਕਰਮ ਦਾ ਜ਼ੁੰਮੇਵਾਰ ਹੋਵੇਗਾ? ਫਰੀਦ ਜੀ ਨੇ ਇਹ ਪ੍ਰਸ਼ਨ ਆਪਣੇ ਪਰਿਵਾਰ ਵਾਲਿਆਂ ਤੋਂ ਪੁੱਛਿਆ। ਉਸ ਦੇ ਪਰਿਵਾਰ ਵਾਲਿਆਂ ਨੇ ਜ਼ੁੰਮੇਵਾਰੀ ਲੈਣ ਤੋਂ ਇਨਕਾਰ ਕਰ ਦਿੱਤਾ ਅਤੇ ਇਸ ਪ੍ਰਕਾਰ ਉਸ ਨੂੰ ਬਿਬੇਕ ਜਾਗ੍ਰਿਤੀ ਹੋਈ। ਬਾਬਾ ਫਰੀਦ ਪੱਥਰ ਤੋਂ ਚੀਨੀ ਬਣਾ ਦਿੰਦੇ ਸਨ। ਇਸ ਲਈ ਉਨ੍ਹਾਂ ਨੂੰ ਸ਼ਕਰ ਗੰਜ ਜਾਂ ਗੰਜ ਸ਼ਕਰ ਦੇ ਨਾਮ ਤੋਂ ਵੀ ਜਾਣਿਆ ਜਾਂਦਾ ਹੈ। ਉਹ ਇਕ ਅਧਿਆਤਮਕ ਕਿਫਾਇਤੀ ਸੰਤ ਸੀ। ਆਪਣੇ ਜੀਵਨ ਦੇ ਅੰਤਮ ਤੀਹ ਸਾਲ ਉਹਨਾਂ ਨੇ ਲਕੜੀ ਦੀ ਰੋਟੀ ਅਤੇ ਫਲ ਖਾ ਕੇ ਗੁਜ਼ਾਰੇ। ਉਸ ਦੇ ਕੋਲ ਇਕ ਜਾਦੂ ਦਾ ਥੈਲਾ ਸੀ ਜਿਸ ਦੇ ਵਿਚੋਂ ਉਹ ਜੋ ਕੁਝ ਕਹਿੰਦਾ ਸੀ ਪ੍ਰਾਪਤ ਕਰ ਸਕਦਾ ਸੀ। ਉਪਰੀ ਦੁਆਬ ਵਿਚ ਗੰਨੇ ਦੇ ਰਸ ਨੂੰ ਪਹਿਲੀ ਵਾਰ ਉਬਲਨੇ ਦੀ ਵਿਉਂਤ (ਵਿਧੀ) ਉਸ ਦੇ ਨਾਲ ਸੰਬੰਧ ਰੱਖਦੀ ਹੈ। ਗੰਨੇ ਦੇ ਰਸ ਤੋਂ ਬਣਨ ਵਾਲੇ ਗੁੜ ਦੀ ਪਹਿਲੀਆਂ ਭੇਲੀਆਂ ਪੰਜ ਪੀਰਾਂ ਦੇ ਲਈ ਅਲੱਗ ਅਲੱਗ ਰੱਖ ਲਈ ਜਾਂਦੀਆਂ ਹਨ ਜਿਸ ਦੇ ਵਿਚ ਇਕ ਬਾਬਾ ਫਰੀਦ ਵੀ ਹੈ। ਇਹ ਭੇਲੀਆਂ ਉਦੋਂ ਤੱਕ ਰੱਖੀਆਂ ਜਾਂਦੀਆਂ ਹਨ ਜਦੋਂ ਤੱਕ ਗੁੜ ਬਣਾਉਣ ਦਾ ਕੰਮ ਪੂਰਾ ਨਹੀਂ ਹੋ ਜਾਂਦਾ। ਬਾਅਦ ਵਿਚ ਉਹਨਾਂ ਨੂੰ ਵੰਡ ਕੇ ਖਾਧਾ ਜਾਂਦਾ ਹੈ। ਉਸੇ ਨੂੰ 'ਫਰੀਦੀ' ਕਿਹਾ ਜਾਂਦਾ ਹੈ। ਇਹ ਵੀ ਮੰਨਿਆ ਜਾਂਦਾ ਹੈ ਕਿ ਜੇਕਰ ਇਨ੍ਹਾਂ ਪੀਰਾਂ ਦੀ ਅਣਦੇਖੀ ਕੀਤੀ ਜਾਵੇ ਤਾਂ ਇਹ ਪੀਰ ਗੁੜ ਨੂੰ ਸਰਾਪ ਦੇ ਦਿੰਦੇ ਹਨ ਅਤੇ ਗੁੜ ਤੋਂ ਕੋਈ ਲਾਭ ਨਹੀਂ ਹੋ ਸਕੇਗਾ।"

(22) H. D. Bhattacharya (ਐਚ. ਡੀ. ਭੱਟਾਚਾਰੀਆ) ਦੀ ਲਿਖੀ ਪੁਸਤਕ The Centural Heritage of India Vol. IV page 596 ਅਨੁਸਾਰ The Patience, tolerance, symphathy and friendly spirit brought them Hindu followers, though mostly from the lower and depressed calasses. Farid-uo-Din Ganj-i-Shakar and Ali Hujwiri Data Ganj Bakhash belong to this class of suffies.

ਪੰਜਾਬੀ ਅਨੁਵਾਦ — ਸੂਫ਼ੀ ਫਕੀਰਾਂ ਦੇ ਜਿਨ੍ਹਾਂ ਗੁਣਾਂ ਨੇ ਲੋਕਾਂ ਨੂੰ ਪ੍ਰਭਾਵਿਤ ਕੀਤਾ ਉਨ੍ਹਾਂ ਵਿਚ ਸੰਤੋਖ, ਸਹਿਣਸ਼ੀਲਤਾ, ਹਮਦਰਦੀ ਅਤੇ ਮਿੱਤਰਤਾ ਵਾਲਾ ਵਤੀਰਾ ਸ਼ਾਮਿਲ ਹੈ। ਇਨ੍ਹਾਂ ਗੁਣਾਂ ਦੀ ਖਿੱਚ ਤਾਂ ਸਭ ਲਈ ਹੁੰਦੀ ਹੈ ਪ੍ਰੰਤੂ ਉਸ ਵੇਲੇ ਧਾਰਮਿਕ ਅਤੇ ਸਮਾਜਿਕ ਤੌਰ ਤੇ ਜੋ ਪੱਛੜੇ ਹੋਏ ਸਨ ਉਨ੍ਹਾਂ ਵਾਸਤੇ ਸੂਫ਼ੀਆਂ ਦਾ ਇਹ ਵਤੀਰਾ ਹੋਰ ਪੱਕਾ ਹੁੰਦਾ ਰਿਹਾ।



 www.sikhbookclub.com

# ਹਵਾਲੇ

1. Crook, A rural and agricultural for the North Western Provinces and Oudh, Page 94, and
2. An Introduction to the Popular Religion and Fokelore of Nothern Indias, Page 135
3. ਇਹ ਮੈਂ "The Chamar" ਪੁਸਤਕ ਵਿਚੋਂ ਪ੍ਰਾਪਤ ਕੀਤੇ ਹਨ ਜਿਸ ਨੂੰ G. W. Briggs ਨੇ ਲਿਖਿਆ ਅਤੇ ਹਿੰਦੀ ਰੂਪਾਂਤਰ ਹੈ।

1. ਜੀ. ਡਬਲਯੂ. ਬ੍ਰਿਗਸ ਜੋ ਕਿ ਭਾਰਤ ਵਿਚ ਜਨਗਣਨਾ ਕਮਿਸ਼ਨਰ ਸਨ ਦੀ ਇਸ ਲਿਖਤ ਵਿਚ "ਫਰੀਦੀ" ਸ਼ਬਦ ਆਇਆ ਹੈ। ਇਸ ਸ਼ਬਦ ਦੇ ਅਰਥ ਲੱਭਣ ਲਈ ਬੜੀ ਖੋਜ ਕਰਨੀ ਪਈ। ਮਹਾਨ ਕੋਸ਼ ਵਿਚ ਫਰੀਦੀ ਲਫ਼ਜ਼ ਨਹੀਂ ਮਿਲਿਆ ਸਗੋਂ ਅਫਰੀਦੀ ਸ਼ਬਦ ਮਿਲਿਆ ਹੈ ਜਿਸ ਦੇ ਅਰਥ ਹਨ ਪਠਾਣਾਂ ਦੀ ਇਕ ਜਾਤਿ, ਜੋ ਪਰਸੀਆ (ਫਾਰਸ) ਦੇ ਬਾਦਸ਼ਾਹ ਫਰੀਦੂਨ ਦੀ ਸੰਤਾਨ ਮੰਨੀ ਜਾਂਦੀ ਹੈ। ਉਰਕਜਈ ਅਤੇ ਸ਼ਿਨਵਾਰੀ ਪਠਾਣ ਇਸੇ ਜਾਤਿ ਦੀ ਇਕ ਸ਼ਾਖ ਹਨ।
2. ਬ੍ਰਿਗਸ ਨੇ ਜੋ "ਫਰੀਦੀ" ਸ਼ਬਦ ਵਰਤਿਆ ਹੈ ਇਸ ਦੇ ਅਰਥ ਬਾਬਾ ਫਰੀਦ ਜੀ ਨੂੰ ਸਮਰਪਿਤ ਕੋਈ ਭੇਂਟ ਹੀ ਹੋ ਸਕਦੀ ਹੈ। ਬਾਬਾ ਫਰੀਦ ਨੂੰ ਸ਼ੱਕਰ ਬਹੁਤ ਹੀ ਪਸੰਦ ਸੀ। ਗੁੜ ਅਤੇ ਸ਼ੱਕਰ ਇਕ ਹੀ ਵਸਤੂ ਦੇ ਦੋ ਰੂਪ ਹਨ। ਇਸ ਲਈ ਹੋ ਸਕਦਾ ਹੈ ਕਿ ਗੁੜ ਨੂੰ ਤਿਆਰ ਕਰਨ ਵਾਲੀ ਵਿਧੀ ਫਰੀਦ ਜੀ ਨੂੰ ਹੀ ਸਮਰਪਿਤ ਹੋਵੇ।
3. ਬ੍ਰਿਗਸ ਨੇ ਜੋ ਬਾਬਾ ਫਰੀਦ ਜੀ ਨੂੰ ਸਿੱਧੇ ਸ਼ਬਦਾਂ ਵਿਚ ਇਕ ਲੁਟੇਰਾ ਲਿਖਿਆ ਹੈ ਅਤੇ ਇਸ ਬਾਰੇ ਉਸ ਨੇ ਦੋ ਪੁਸਤਕਾਂ ਦੇ ਹਵਾਲੇ ਵੀ ਦਿੱਤੇ ਹਨ। ਬਾਬਾ ਫਰੀਦ ਜੀ ਬਾਰੇ ਸਿੱਖ ਇਤਿਹਾਸ ਵਿਚ ਇਸ ਪ੍ਰਕਾਰ ਦੀ ਕੋਈ ਵੀ ਘਟਨਾ ਨਹੀਂ ਮਿਲਦੀ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਆਧੁਨਿਕ ਸਾਹਿਤਕ ਖੋਜੀਆਂ ਪਾਸੋਂ ਇਸ ਘਟਨਾ ਦਾ ਕੋਈ ਵੀ ਵੇਰਵਾ ਨਹੀਂ ਮਿਲਿਆ ਪ੍ਰੰਤੂ ਵਿਦੇਸ਼ੀ ਵਿਦਵਾਨ ਨੇ ਅਨੋਖੇ ਕਿਸਮ ਦੇ ਗ੍ਰੰਥ ਜਾਂ ਰਵਾਇਤਾਂ ਰਾਹੀਂ ਇਹ ਸਿੱਧ ਕੀਤਾ ਹੈ ਕਿ ਬਾਬਾ ਫਰੀਦ ਜੀ ਇਕ ਲੁਟੇਰਾ ਸੀ।
4. ਹਿੰਦੂ ਮਿਥਿਹਾਸ ਨੇ ਇਸ ਕਿਸਮ ਦੀ ਘਟਨਾ ਭਗਵਾਨ ਵਾਲਮੀਕ ਜੀ ਨਾਲ ਜੋੜੀ ਹੋਈ ਹੈ।
5. ਇਸ ਤਰ੍ਹਾਂ ਦੀ ਘਟਨਾ ਸਿੱਖ ਇਤਿਹਾਸ ਜਾਂ ਮਿਥਿਹਾਸ ਵਿਚ ਕੋਡੇ ਰਾਖਸ਼ (ਆਦਿ ਵਾਸੀ) ਨਾਲ ਜੋੜੀ ਹੋਈ ਹੈ।
6. ਵਿਦੇਸ਼ੀ ਵਿਦਵਾਨ ਨੇ ਹੋ ਸਕਦਾ ਹੈ ਕਿ ਫਰੀਦ ਜੀ ਦੀ ਮਹਾਨਤਾ ਨੂੰ ਘੱਟ ਕਰਨ ਲਈ ਇਹ ਘਟਨਾ ਜੋੜੀ ਹੋਵੇ।
7. ਬਾਬਾ ਫਰੀਦ ਜੀ ਨੇ ਜ਼ਿੰਦਗੀ ਦਾ ਬਹੁਤਾ ਸਮਾਂ ਵਿਦੇਸ਼ਾਂ ਵਿਚ ਇਸਲਾਮੀ ਵਿਦਿਆ ਪ੍ਰਾਪਤੀ ਅਤੇ ਉਹਨਾ ਦੇ ਕੱਟੜ ਅਸੂਲ ਅਪਨਾਉਣ ਲਈ ਬਤੀਤ ਕੀਤਾ। ਹੋ ਸਕਦਾ ਹੈ ਕਿ ਕਿਤੇ ਕੱਟੜਪੰਥੀ ਵੀ ਬਾਬਾ ਫਰੀਦ ਜੀ ਦੀ ਸੰਗਤ ਵਿਚ ਆਏ ਹੋਣ ਅਤੇ ਉਹਨਾਂ ਦਾ ਅਸਰ ਵੀ ਕਬੂਲ ਕੀਤਾ ਹੋਵੇ। ਗਜ਼ਨੀ ਅਤੇ ਕੰਧਾਰ ਵਿਚ ਵਿਦਿਆ ਪ੍ਰਾਪਤ ਕਰਨੀ ਅਤੇ ਖਾਨਦਾਨੀ ਪਿਛੋਕੜ ਦਾ ਅਸਰ ਵੀ ਹੋ ਸਕਦਾ ਹੈ।

SIKHBOOKCLUB.COM

# ਬਾਬਾ ਫਰੀਦ ਜੀ ਦਾ ਪਿਛੋਕੜ

ਮੌਲਾਨਾ ਜਮਾਲ-ਉ-ਦੀਨ ਦਿਹਲਵੀ ਸ਼ੇਖ ਫਰੀਦ ਅਤੇ ਉਸ ਦੇ ਪਿਛੋਕੜ ਬਾਰੇ ਲਿਖਦੇ ਹਨ ਕਿ ਸ਼ੇਖ ਫਰੀਦ ਦੇ ਪਿਤਾ ਸ਼ੇਖ ਜਮਾਲ ਦੀਨ/ਕਮਾਲ-ਉ-ਦੀਨ ਸੁਲੈਮਾਨ ਸ਼ਿਹਾਬੁਦੀਨ ਗੌਰੀ ਦੇ ਸਮੇਂ ਕਾਬੁਲ ਤੋਂ ਲਾਹੌਰ ਆਏ ਸਨ। ਇਹ ਕੁਝ ਦਿਨ ਕਸੂਰ ਤੇ ਮੁਲਤਾਨ ਰਹਿ ਕੇ ਖੋਤਵਾਲ ਆਏ ਤੇ ਇਥੇ ਹੀ ਟਿਕ ਗਏ। ਇਥੇ ਹੀ ਸ਼ੇਖ ਫਰੀਦ ਜੀ ਦਾ ਜਨਮ ਹੋਇਆ। ਸ਼ੇਖ ਫਰੀਦ ਜੀ ਦੀ ਮਾਤਾ ਜੀ ਕੁਰਸੂਮ ਖਾਤੂਨ ਮੁਲਾ ਵਜੀਹੁੱਦੀਨ ਖਜੰਦੀ ਦੀ ਪੁਤਰੀ ਸੀ।

ਪ੍ਰੰਤੂ ਸਿਯਹੁਲ ਔਲੀਆ ਦਾ ਲੇਖਕ ਲਿਖਦਾ ਹੈ ਕਿ ਬਾਬਾ ਫਰੀਦ ਦੇ ਨਕੜਦਾਦਾ ਫਾਰੁਖ਼ ਸ਼ਾਹ ਕਾਬੁਲ ਦੇ ਬਾਦਸ਼ਾਹ ਸਨ। ਕਾਬੁਲ ਵਿਚ ਇਹ ਹਕੂਮਤ ਗਜ਼ਨਵੀਆਂ ਤੋਂ ਪਹਿਲਾਂ ਸੀ। ਜਦੋਂ ਇਸ ਹਕੂਮਤ ਦਾ ਸੀਰਾਜ਼ਾ ਬਿਖਰ ਗਿਆ ਤਾਂ ਉਹ ਗਜ਼ਨੀ ਦੇ ਬਾਦਸ਼ਾਹ ਦੇ ਅਧੀਨ ਹੋ ਗਈ। ਫਾਰੁਖ਼ ਸ਼ਾਹ ਦੀ ਔਲਾਦ ਕਾਬੁਲ ਵਿਚ ਆਪਣੀ ਜਾਇਦਾਦ ਅਤੇ ਧਨ ਦੌਲਤ ਦੇ ਮੁਆਮਲਿਆਂ ਵਿਚ ਉਲਝੀ ਰਹੀ। ਜਦੋਂ ਚੰਗੇਜ਼ ਖਾਨ ਨੇ ਗਜ਼ਨੀ ਤੇ ਹਮਲਾ ਕੀਤਾ, ਲੁਟਿਆ ਤਾਂ ਸ਼ੇਖ ਫਰੀਦ ਜੀ ਦੇ ਪੜਦਾਦਾ ਕਾਬੁਲ ਦੀ ਜੰਗ ਵਿਚ ਸ਼ਹੀਦ ਹੋ ਗਏ ਅਤੇ ਫਰੀਦ ਦੇ ਦਾਦਾ ਕਾਜ਼ੀ ਸ਼ਈਬ ਆਪਣੇ ਬੱਚਿਆਂ ਸਮੇਤ ਲਾਹੌਰ ਗਏ ਤੇ ਫਿਰ ਕਸੂਰ ਆ ਗਏ। ਕਸੂਰ ਦੇ ਕਾਜ਼ੀ ਨੇ ਫਰੀਦ ਦੇ ਦਾਦਾ ਦੀ ਬੜੀ ਸੇਵਾ ਕੀਤੀ ਅਤੇ ਸਮੇਂ ਦੇ ਬਾਦਸ਼ਾਹ ਨੇ ਫੁਰਮਾਨ ਭੇਜਿਆ ਕਿ ਇਨ੍ਹਾਂ ਲੋਕਾਂ ਦੀ ਜਿਵੇਂ ਵੀ ਦਿਲ ਚਾਹੇ ਸੇਵਾ ਕਰੋ। ਫਰੀਦ ਜੀ ਦੇ ਦਾਦਾ ਨੇ ਕਿਹਾ ਕਿ ਸਾਨੂੰ ਦੁਨੀਆਂ ਦੇ ਧਨ ਦੌਲਤ ਦੀ ਲੋੜ ਨਹੀਂ ਜੋ ਸ਼ੈਅ ਸਾਥੋਂ ਜਾਂਦੀ ਰਹੀ, ਅਸੀਂ ਇਸ ਪਿਛੇ ਨਹੀਂ ਪੈਂਦੇ। ਪ੍ਰੰਤੂ ਖੋਤਵਾਲ ਆਪ ਦੇ ਸਪੁੱਰਦ ਕੀਤਾ ਗਿਆ।

ਫਰੀਦ ਜੀ ਦਾ ਅਸਲੀ ਅਤੇ ਪੂਰਾ ਨਾਮ ਫਰੀਦੁਦੀਨ ਮਸਊਦ ਗੰਜ-ਏ-ਸ਼ਕਰ ਸੀ ਪ੍ਰੰਤੂ ਸਿੱਖਾਂ ਦੇ ਧਾਰਮਕ ਗ੍ਰੰਥ ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ ਫਰੀਦ ਕਰਕੇ ਲਿਖਿਆ ਹੋਇਆ ਹੈ। ਸਿਯਰੁ ਅਕਤਾਬ ਵਿਚ ਹਜ਼ਰਤ ਸ਼ੇਖ ਫਰੀਦ ਦੇ 101 (ਇਕ ਸੌ ਇਕ) ਨਾਮ ਦਿੱਤੇ ਗਏ ਹਨ।

ਫਰੀਦ ਸ਼ਬਦ ਦੇ ਅਰਥ ਹਨ "ਅਦੁੱਤੀ ਜਾਂ ਲਾਸਾਨੀ" ਪ੍ਰੰਤੂ ਸੰਤ ਸਿੰਘ ਸ਼ੇਖੋਂ ਨੇ ਇਸ ਦੇ ਅਰਥ ਜਪਮਾਲਾ ਦਾ ਵੱਡਾ ਮਣਕਾ ਸੁਮੇਰੁ ਕੀਤੇ ਹਨ।

## ਜਨਮ ਸਥਾਨ

(1) ਸਿਯਰੁਲ ਔਲੀਆਂ ਦੇ ਅਨੁਸਾਰ ਫਰੀਦ ਜੀ ਦਾ ਜਨਮ ਅਸਥਾਨ ਕੋਤਵਾਲ ਜੋ ਜ਼ਿਲ੍ਹਾ ਮੁਲਤਾਨ, ਮਹਾਰਨ ਅਤੇ ਅਯੋਧਨ ਦੇ ਵਿਚਕਾਰ ਹੈ।

(2) ਖੈਰੁਲਮਜਾਇਸ ਦੇ ਅਨੁਸਾਰ ਫਰੀਦ ਜੀ ਦਾ ਜਨਮ ਅਸਥਾਨ ਕੋਥੀਵਾਲ ਹੈ।

(3) ਸਿਸਰੁਲ ਆਰਫੀ ਦੇ ਅਨੁਸਾਰ ਫਰੀਦ ਜੀ ਦਾ ਜਨਮ ਅਸਥਾਨ ਖੁਲੂਵਾਲ ਹੈ।

(4) ਗੁਲਜ਼ਾਰ-ਇ-ਅਬਰਾਰ ਅਨੁਸਾਰ ਫਰੀਦ ਜੀ ਦਾ ਜਨਮ ਅਸਥਾਨ ਕੋਤਵਾਲ ਹੈ।

(5) ਮਿਰੱਤੁਲ ਅਸਰਾਰ ਦੇ ਅਨੁਸਾਰ ਫਰੀਦ ਜੀ ਦਾ ਜਨਮ ਅਸਥਾਨ ਖਤਵਾਲ ਹੈ।

(6) ਸਿਯਰੁਲ ਅਕਤਾਬ ਦੇ ਪੰਨਾ 163 ਉੱਤੇ ਫਰੀਦ ਜੀ ਦਾ ਜਨਮ ਅਸਥਾਨ ਖਾਨੀਵਾਲ ਲਿਖਿਆ ਹੈ।

(7) ਡਾਕਟਰ ਲਾਜਵੰਤੀ ਰਾਮਾ ਕ੍ਰਿਸ਼ਨਾ ਸ਼ਰਮਾ ਨੇ ਪੰਜਾਬੀ ਸੂਫੀ ਪੋਇਟ ਵਿਚ ਫਰੀਦ ਜੀ ਦਾ ਜਨਮ ਅਸਥਾਨ ਖੋਟਵਾਲ ਲਿਖਿਆ ਹੈ ਜੋ ਮੁਲਤਾਨ ਦੇ ਨੇੜੇ ਹੈ।

(8) ਪਿਆਰਾ ਸਿੰਘ ਪਦਮ ਅਤੇ ਡਾ. ਤਾਰਨ ਸਿੰਘ ਨੇ ਫਰੀਦ ਜੀ ਦਾ ਜਨਮ ਅਸਥਾਨ ਪਿੰਡ ਕੋਠੀਵਾਲ ਲਿਖਿਆ ਹੈ।

(9) ਕਾਨ੍ਹ ਸਿੰਘ ਨਾਭਾ ਨੇ ਆਪਣੇ ਮਹਾਨ ਕੋਸ਼ ਵਿਚ ਫਰੀਦ ਜੀ ਦਾ ਜਨਮ ਅਸਥਾਨ ਪਿੰਡ ਕੋਠੀਵਾਲ ਹੀ ਲਿਖਿਆ ਹੈ।

(10) ਸ਼ੇਖ ਫਰੀਦ ਜੀ ਦੇ ਜਨਮ ਅਸਥਾਨ ਬਾਰੇ ਪਿੰਡਾਂ ਦੀ ਨਿਸ਼ਾਨਦੇਹੀ ਦੇ ਅਧਾਰ 'ਤੇ ਮੁਹੰਮਦ ਆਸਫ਼ ਖਾਂ ਲਿਖਦੇ ਹਨ 'ਬਾਬਾ ਫਰੀਦ ਦੇ ਕੋਠੇਵਾਲ ਨਾਂ ਦੇ ਪਿੰਡ ਵਿਚ ਜਨਮ ਲਿਆ। ਇਹ ਪਿੰਡ ਵਰਤਮਾਨ ਸਮੇਂ ਵੀ ਮੌਜੂਦ ਹੈ ਤੇ ਮੁਲਤਾਨ ਤੋਂ ਦਸ ਬਾਰਾਂ ਮੀਲ ਦੇ ਪੰਧ ਤੇ ਸੰਤ ਬੁਧਲਾ ਸੜਕ ਉੱਤੇ ਵਸਦਾ ਹੈ। ਇਥੋਂ ਦੀ ਮਸਜਿਦ ਵਿਚ ਬਾਬਾ ਫਰੀਦ ਦੇ ਪਿਤਾ ਜਮਾਲਉਦੀਨ ਸੁਲੈਮਾਨ ਤੇ ਚਾਚੇ ਮੁਅਜ਼ਦੀਨ ਦੀਆਂ ਕਬਰਾਂ ਵੀ ਹਨ।

(11) ਪ੍ਰੋ. ਦੀਵਾਨ ਸਿੰਘ ਦੇ ਕਥਨ ਅਨੁਸਾਰ ਪਿੰਡਾਂ ਦੇ ਨਾਂ ਬਾਰੇ ਵਿਦਵਾਨਾਂ ਵਿਚ ਕਾਫ਼ੀ ਮੱਤਭੇਦ ਹਨ ਕਿਉਂਕਿ ਪੁਰਾਣੀਆਂ ਫਾਰਸੀ ਲਿਖਤਾਂ ਵਿਚ ਇਸ ਦੇ ਵੱਖ ਵੱਖ ਰੂਪ ਦਿੱਤੇ ਗਏ ਹਨ ਜਿਵੇਂ ਕੋਠੀਵਾਲ, ਕੋਠੇਵਾਲ, ਖੋਤੀਵਾਲ, ਖੇਤੂਵਾਲ, ਕੋਤਵਾਲ ਆਦਿ ਆਦਿ।

(12) ਆਇਨਿ ਅਕਬਰੀ ਦੀ ਅਸਲ ਫਾਰਸੀ ਲਿਖਤ ਉੱਤੇ ਪਿੰਡ ਖੋਤਵਾਲ ਹੀ ਲਿਖਿਆ ਹੋਇਆ ਹੈ ਜੋ ਸਰਵ ਪ੍ਰਮਾਣਿਕ ਅਤੇ ਦਰੁਸਤ ਹੈ।


SIKHBOOKCLUB.COM

## ਜਨਮ ਮਿਤੀ ਜਾਂ ਸਾਲ

ਸ਼ੇਖ ਫਰੀਦ ਦੇ ਜਨਮ ਅਸਥਾਨ ਨਿਰਧਾਰਤ ਕਰਨ ਪਿਛੋਂ ਹੁਣ ਜਨਮ ਮਿਤੀ ਜਾਂ ਜਨਮ ਦਾ ਸਾਲ ਨਿਰਧਾਰਤ ਕਰਨਾ ਵੀ ਮਹੱਤਵਪੂਰਨ ਹੈ। ਬਾਬਾ ਫਰੀਦ ਜੀ ਦੀ ਜਨਮ ਮਿਤੀ ਅਤੇ ਜਨਮ ਦੇ ਸਾਲ ਬਾਰੇ ਵੱਖਰੇ ਵੱਖਰੇ ਵਿਦਵਾਨਾਂ ਦੇ ਵੱਖਰੇ ਵੱਖਰੇ ਵਿਚਾਰ ਅਤੇ ਰਾਵਾਂ ਇਸ ਪ੍ਰਕਾਰ ਹਨ--

(1) "ਸ਼ੇਖ ਫਰੀਦੁਦੀਨ ਮਸਊਦ ਗੰਜ-ਏ-ਸ਼ਕਰ ਦਾ ਜਨਮ ਪਿੰਡ ਕੋਠੀਵਾਲ ਜ਼ਿਲ੍ਹਾ ਮੁਲਤਾਨ ਵਿਚ ਸ਼ੇਖ ਜਮਾਲੁਦੀਨ ਦੇ ਘਰ ਬੀਬੀ ਕੁਰਸੂਮ ਦੇ ਉਦਰ ਤੋਂ 571 ਹਿਜਰੀ ਭਾਵ 1175 ਈ. ਵਿਚ ਹੋਇਆ ਸੀ।

(2) ਖਲੀਕ ਅਹਿਮਦ ਨਿਜ਼ਾਮੀ (K. A. Nizami) ਦੁਆਰਾ ਲਿਖਤ ਪੁਸਤਕ ਜਿਸ ਦਾ ਸਿਰਲੇਖ ਹੈ The Life and Times of Sheikh Farid-u-dun Ganj-i-Shakar (ਲਾਈਫ਼ ਐਂਡ ਟਾਈਮਜ਼ ਆਫ਼ ਸ਼ੇਖ ਫਰੀਦ-ਉ-ਦੀਨ ਗੰਜ-ਇ-ਸ਼ਕਰ) ਅਨੁਸਾਰ ਫਰੀਦ ਜੀ ਦਾ ਜਨਮ 571 ਹਿਜਰੀ ਭਾਵ 1175 ਈ. ਵਿਚ ਹੋਇਆ ਮੰਨਿਆ ਹੈ ਜਿਸ ਨੂੰ ਅੱਜ ਕਲ੍ਹ ਪ੍ਰਮਾਣਿਤ ਹੀ ਮੰਨਿਆ ਜਾਂਦਾ ਹੈ।[1]

(3) ਵਿਦੇਸ਼ੀ ਲੇਖਕ ਥਾਮਸ ਵਿਲੀਅਮ ਬੀ. ਐਲ. ਦੀ ਖੋਜ ਅਤੇ ਜਾਰਜ ਕੀਨ ਦੀਆਂ ਲਿਖਤਾਂ ਅਨੁਸਾਰ ਸ਼ੇਖ ਫਰੀਦ ਜੀ ਦਾ ਜਨਮ 569 ਹਿਜਰੀ ਅਰਥਾਤ 1173 ਈ. ਨੂੰ ਹੋਇਆ ਅਤੇ ਦਿਹਾਂਤ 17 ਅਕਤੂਬਰ 1265 ਈ. ਨੂੰ ਹੋਇਆ ਸੀ।

(4) ਇਲਿਆਸ ਘੁੰਮਣ ਦੀ ਖੋਜ ਅਨੁਸਾਰ ਫਰੀਦ ਜੀ ਦਾ ਜਨਮ ਅਤੇ ਮੌਤ ਜੋ ਉਸ ਨੇ ਫਰੀਦ ਜੀ ਦੀਆਂ ਕਬਰਾਂ ਦੇਖ ਕੇ ਦਿੱਤੀਆਂ ਹਨ ਇਸ ਪ੍ਰਕਾਰ ਹਨ (ਜਨਮ 569 ਹਿਜਰੀ ਅਤੇ ਦਿਹਾਂਤ 5 ਮੁਹਰਮ 664 ਹਿਜਰੀ)।

(5) ਪ੍ਰਸਿੱਧ ਖੋਜਕਾਰ ਮੁਹੰਮਦ ਆਸਫ਼ ਖਾਂ ਨੇ ਬਹੁਤ ਹੀ ਲੰਬੀ ਘਾਲਣਾ ਮਗਰੋਂ ਫਰੀਦ ਜੀ ਦੇ ਜਨਮ ਅਤੇ ਫੌਤ ਹੋਣ ਦੀਆਂ ਤਰੀਕਾਂ ਅਤੇ ਸੰਨ ਲੱਭੇ ਹਨ ਜੋ ਇਸ ਪ੍ਰਕਾਰ ਹਨ। ਜਨਮ ਸਾਲ 584 ਹਿਜਰੀ ਅਰਥਾਤ 1188 ਈ. ਅਤੇ ਫੌਤ ਹੋਣ ਦੀ ਤਰੀਕ ਅਤੇ ਸਾਲ 5 ਮੁਹਰਮ 679 ਹਿਜਰੀ ਅਰਥਾਤ 7 ਮਈ 1280 ਈ. ਹਨ।

(6) ਦਿਹਾਂਤ ਦੀ ਇਸ ਤਰੀਕ ਬਾਬਤ ਹੋਰ ਬਹੁਤ ਸਾਰੇ ਸਬੂਤਾਂ ਤੋਂ ਵੱਖਰਾ ਅਤੇ ਪੱਕਾ ਸਬੂਤ ਇਹ ਵੀ ਹੈ ਕਿ ਸ਼ੇਖ ਫਰੀਦ ਬਾਰੇ ਨਸਲ ਦਰ ਨਸਲ ਸੁਣਾਈਆਂ

---

1. ਖਲੀਕ ਅਹਿਮਦ ਨਿਜ਼ਾਮੀ ਸਾਹਿਬ ਨੇ ਇਸ ਪੁਸਤਕ ਦੀ ਤਿਆਰੀ ਲਈ ਸਿਯਰੁਲ ਔਲੀਆ, ਸਿਯੱਰੁਲ ਆਰਫ਼ੀਨ, ਅਖਬਾਰੁਲ ਅਖਯਾਰ, ਗੁਲਜਾਰਿ ਅਬਰਾਰ, ਅਖਬਾਰੁਲ ਅਸਫੀਆ, ਮਿਰਾਤੁਲ ਅਸਰਾਰ, ਮਜਮਾਦੇ ਔਲੀਆ, ਸਿਯਰੁਲ ਅਕਤਾਬ, ਜਵਾਹਰੇ ਫਰੀਦੀ, ਮਆਰਿਜੱਲ-ਵਿਲਾਯਤ, ਮਤਲੂਬੱਤ-ਤਾਲਬੀਲ, ਸਫੀਲਤੁਲ-ਔਲੀਆ ਤੇ ਖਜੀਨਾਤੁਲ-ਅਸਫੀਆ ਆਦਿ ਫਾਰਸੀ ਰਚਨਾਵਾਂ ਵਰਤੀਆਂ ਹਨ। ਪੰਜਾਬੀ ਵਿਚ ਫਰੀਦ ਜੀ ਦੇ ਜੀਵਨ ਬਾਰੇ ਸਭ ਤੋਂ ਪੁਰਾਣੀ ਰਚਨਾ 17ਵੀਂ ਸਦੀ ਦੀ ਗੱਦ ਕਿਰਤ 'ਮਸਲੇ ਸ਼ੇਖ ਫਰੀਦ ਕੇ' ਹੈ।



SIKHBOOKCLUB.COM

 www.sikhbookclub.com

ਜਾਣ ਵਾਲੀਆਂ ਦੰਦ ਕਥਾਵਾਂ ਤੋਂ ਵੱਖ ਅਕਸਰ ਪੁਰਾਣੀਆਂ ਇਤਿਹਾਸਕ ਕਿਤਾਬਾਂ ਵਿਚ ਵੱਖ ਵੱਖ ਸੰਨ ਦੱਸੇ ਜਾਣ ਦੇ ਬਾਵਜੂਦ ਇਕ ਗਲ ਸਾਂਝੀ ਜਾਪਦੀ ਹੈ ਕਿ ਆਪ ਨੇ ਜਿਸ ਦਿਨ ਇਸ ਸੰਸਾਰ ਤੋਂ ਚਲਾਣਾ ਕੀਤਾ ਉਹ ਮੰਗਲਵਾਰ ਦਾ ਦਿਨ ਸੀ ਅਤੇ ਉਹ ਦਿਨ ਇਸਲਾਮੀ ਸਾਲ ਦੇ ਪਹਿਲੇ ਮਹੀਨੇ ਮੁਹੱਰਮ ਦੀ ਪੰਜ ਤਰੀਕ ਸੀ। ਦੱਸੀਆਂ ਜਾਣ ਵਾਲੀਆਂ ਦਿਹਾਂਤ ਦੀਆਂ ਤਰੀਕਾਂ ਵਿਚ 5 ਮੁਹੱਰਮ ਨੂੰ ਮੰਗਲਵਾਰ ਦਾ ਦਿਨ ਸਿਰਫ਼ 7 ਮਈ 1280 ਈ. ਨੂੰ ਹੀ ਆਇਆ ਸੀ। ਇਸ ਲਈ ਇਹੋ ਤਰੀਕ ਸਭ ਤੋਂ ਵੱਧ ਢੁੱਕਦੀ ਜਾਪਦੀ ਹੈ। ਇਹ ਇਕ ਰਵਾਇਤ ਹੈ।

(7) ਡਾਕਟਰ ਤਾਰਨ ਸਿੰਘ, ਮੌਲਾ ਬਖ਼ਸ਼ ਕੁਸ਼ਤਾ, ਸੀਯਰੁਲ ਔਲੀਆ ਦਾ ਲੇਖਕ, ਡਾਕਟਰ ਕਾਲਾ ਸਿੰਘ ਬੇਦੀ, ਸੰਤ ਸਿੰਘ ਸ਼ੇਖੋਂ, ਬਲਵੰਤ ਸਿੰਘ ਆਨੰਦ, ਪਰਮਿੰਦਰ ਸਿੰਘ, ਚੰਦਰਕਾਂਤ ਬਾਲੀ, ਕਾਨ੍ਹ ਸਿੰਘ ਨਾਭਾ ਅਤੇ ਨਿਹਾਲ ਸਿੰਘ ਰਸ ਆਦਿ ਫਰੀਦ ਜੀ ਦਾ ਜਨਮ ਸਾਲ 1173 ਈ. ਹੀ ਮੰਨਦੇ ਹਨ।

(8) ਇਮਪੀਰੀਅਲ ਗਜ਼ਟੀਅਰ ਜਿਲਦ 19 ਪੰਨਾ 332 ਦੇ ਅਨੁਸਾਰ ਸ਼ੇਖ ਫਰੀਦ ਜੀ ਦਾ ਜਨਮ ਹਿਜਰੀ 569 ਮੁਤਾਬਕ 1173 ਵਿਚ ਖੋਤਵਾਲ ਜ਼ਿਲ੍ਹਾ ਮੁਲਤਾਨ ਵਿਚ ਹੋਇਆ ਸੀ।

(9) ਮੁਫ਼ਤੀ ਗੁਲਾਮ ਸਰਵਰ ਨੇ ਖਜੀਲ ਤੁਲ ਅਸਫੀਆ ਪੰਨਾ 288 ਉੱਤੇ ਹਿਜਰੀ 572 ਅਰਥਾਤ 1176 ਈ. ਦਿੱਤਾ ਹੈ।

ਡਾਕਟਰ ਮੋਹਨ ਸਿੰਘ ਦੀਵਾਨਾ ਨੇ ਫਰੀਦ ਜੀ ਦਾ ਜਨਮ ਸਾਲ 1186 ਈ. ਮੰਨਿਆ ਹੈ। ਡਾ. ਲਾਜਵੰਤੀ ਰਾਮਾ ਕ੍ਰਿਸ਼ਨਾ ਸ਼ਰਮਾ ਨੇ ਆਪਣੀ ਪ੍ਰਸਿੱਧ ਪੁਸਤਕ 'ਪੰਜਾਬੀ ਸੂਫ਼ੀ ਪੋਇਟ' ਵਿਚ ਫਰੀਦ ਜੀ ਦਾ ਜਨਮ ਦਾ ਸਾਲ 1171 ਈ. ਮੰਨਿਆ ਹੈ ਅਤੇ ਮੁਹੰਮਦ ਬਿਨ ਆਸਫ਼ ਨੇ ਆਪਣੀਆਂ ਲਿਖਤਾਂ ਵਿਚ ਫਰੀਦ ਜੀ ਦਾ ਜਨਮ ਸਾਲ 1188 ਈ. ਮੰਨਿਆ ਹੈ। ਪ੍ਰੰਤੂ ਡਾ. ਜੀਤ ਸਿੰਘ ਸੀਤਲ ਨੇ ਫਰੀਦ ਜੀ ਦਾ ਜਨਮ ਦਾ ਸਾਲ 571 ਹਿਜਰੀ ਅਰਥਾਤ 1175 ਈ. ਲਿਖਿਆ ਹੈ। ਡਾਕਟਰ ਜੀਤ ਸਿੰਘ ਸੀਤਲ ਨੇ ਇਹ ਹਵਾਲਾ ਖਲੀਕ ਅਹਿਮਦ ਨਿਜ਼ਾਮੀ ਵਲੋਂ ਲਿਖੀ ਪੁਸਤਕ "ਲਾਈਫ਼ ਐਂਡ ਟਾਈਮਜ਼ ਆਫ਼ ਸ਼ੇਖ ਫਰੀਦ ਗੰਜ-ਇ-ਸ਼ਕਰ" ਵਲੋਂ ਦਿੱਤਾ ਗਿਆ ਹੈ।

## ਮਾਤਾ ਪਿਤਾ ਦਾ ਨਾਮ

ਸ਼ੇਖ ਫਰੀਦ ਜੀ ਦੇ ਪਿਤਾ ਦਾ ਨਾਮ ਜਮਾਲੁਦੀਨ ਸੁਲੈਮਾਨ ਲਿਖਿਆ ਮਿਲਿਆ ਹੈ ਜੋ ਖੋਤਵਾਲ/ਕੋਤਵਾਲ ਦੇ ਕਾਜ਼ੀ ਸਨ। ਫਰੀਦ ਜੀ ਦੇ ਪਿਤਾ ਦਾ ਦੂਸਰਾ ਨਾਮ ਕਮਾਲ-ਉ-ਦੀਨ ਸੁਲੈਮਾਨ ਲਿਖਿਆ ਵੀ ਮਿਲਿਆ ਹੈ। ਜਮਾਲ-ਉ-ਦੀਨ ਜਾਂ ਕਮਾਲ-ਉ-ਦੀਨ ਸੁਲੈਮਾਨ ਆਪਣੇ ਪਿਤਾ ਸ਼ਈਬ ਦੀ ਵਫਾਤ (ਮੌਤ) ਤੋਂ ਬਾਅਦ ਕੋਤਵਾਲ ਦਾ ਕਾਜ਼ੀ ਨਿਯੁਕਤ ਕੀਤਾ ਗਿਆ ਸੀ। ਇਸ ਤੱਥ ਦੀ ਪੁਸ਼ਟੀ ਸਿਯੁਰੁਲ ਆਰਫੀਨ ਦੇ ਪੰਨਾ

32 ਤੋਂ ਹੁੰਦੀ ਹੈ। ਇਸ ਦੀ ਪੁਸ਼ਟੀ "ਮਆਰਿਜੁੱਲ ਵਲਾਇਤ" ਹੱਥ ਲਿਖਤ ਤੋਂ ਵੀ ਹੁੰਦੀ ਹੈ।

ਫਰੀਦ ਜੀ ਅਜੇ ਛੋਟੀ ਉਮਰ ਦੇ ਹੀ ਸਨ ਜਦੋਂ ਉਹਨਾਂ ਦੇ ਪਿਤਾ ਜੀ ਦੀ ਮੌਤ ਹੋ ਗਈ। ਆਪ ਜੀ ਦੀ ਮਾਤਾ ਬੀਬੀ ਕੁਰਸੂਮ ਜੋ ਸ਼ੇਖ ਵਜੀਹੁੱਦੀਨ ਖੁਜੰਦੀ ਦੀ ਬੇਟੀ ਸੀ ਪਤੀ ਜੀ ਦੀ ਮੌਤ ਤੋਂ ਬਾਅਦ ਪਰਿਵਾਰ ਦੀ ਪਰਵਰਿਸ਼ ਦਾ ਸਾਰਾ ਭਾਰ ਉਹਨਾਂ ਦੇ ਸਿਰ ਆ ਪਿਆ। ਫਰੀਦ ਜੀ ਦੇ ਵੱਡੇ ਭਰਾ ਦਾ ਨਾਮ ਇਜੱਦੀਨ ਮਹਿਮੂਦ ਸੀ ਜਿਸ ਦਾ ਸਿਯਰੁਲ ਆਰਫੀਨ ਦੇ ਪੰਨਾ 32 ਪੁਰ ਗਲਤੀ ਨਾਲ ਇਜ਼ੁੱਦੀਨ ਮੁਹੰਮਦ ਲਿਖਿਆ ਹੋਇਆ ਹੈ ਅਤੇ ਸਭ ਤੋਂ ਛੋਟੇ ਦਾ ਨਾਮ ਨਜੀਬੁੱਦੀਨ ਮੁਹੰਮਦ ਮੁਤਕਿਲ ਸੀ। ਫਰੀਦ ਜੀ ਦੀ ਮਾਤਾ ਜਿਸ ਦਾ ਨਾਮ ਬੀਬੀ ਕੁਰਸੂਮ ਸੀ ਦਾ ਦੂਸਰਾ ਨਾਮ ਬੀਬੀ ਮਰੀਅਮ ਵੀ ਲਿਖਿਆ ਮਿਲਿਆ ਹੈ। ਯਸੂ ਮਸੀਹ ਜੀ ਦੀ ਮਾਤਾ ਦਾ ਨਾਮ ਵੀ ਮਾਤਾ ਮਰੀਅਮ ਹੀ ਸੀ।

ਬੀਬੀ ਮਰੀਅਮ ਜਾਂ ਕੁਰਸੂਮ ਹਜ਼ਰਤ ਅਲੀ ਦੇ ਖਾਨਦਾਨ ਵਿਚੋਂ ਸਨ। ਆਪ ਨੂੰ ਹਜ਼ਰਤ ਮੁਹੰਮਦ ਸਾਹਿਬ ਦੇ ਭਰਾ ਹਜ਼ਰਤ ਅੱਬਾਸ ਦੇ ਖਾਨਦਾਨ ਵਿਚ ਰੁਕਨ ਮੌਲਵੀ ਵਜੀਰੁਦੀਨ ਖਜੁੰਦੀ ਨੇ ਆਪਣਾ ਲ-ਪਾਲਕ ਬਣਾਇਆ। ਬੀਬੀ ਜੀ ਬੜੇ ਪਰਹੇਜ਼ਗਾਰ ਤੇ ਭਗਤੀ ਭਾਵ ਵਾਲੇ ਸਨ। ਜਿੱਥੋਂ ਤੱਕ ਰੂਹਾਨੀਅਤ ਦੀ ਤਾਲੀਮ ਦਾ ਸੰਬੰਧ ਹੈ, ਇਸ ਬਾਰੇ ਫਰੀਦ ਜੀ ਦੇ ਜੀਵਨ ਤੇ ਬਹੁਤਾ ਅਸਰ ਮਾਤਾ ਕੁਰਸੂਮ ਦਾ ਹੀ ਪਿਆ ਕਿਉਂਕਿ ਫਰੀਦ ਜੀ ਦੇ ਪਿਤਾ ਤਾਂ ਫਰੀਦ ਜੀ ਨੂੰ ਛੋਟੀ ਉਮਰ ਵਿਚ ਹੀ ਛੱਡ ਕੇ ਪਰਲੋਕ ਸੁਧਾਰ ਗਏ ਸਨ। ਮਾਤਾ ਮਰੀਅਮ ਜਾਂ ਕੁਰਸੂਮ ਜੋ ਸ਼ੁਰੂ ਤੋਂ ਹੀ ਬੜੀ ਪਾਕਿ ਦਾਮਨ (ਪਤੀਬ੍ਰਤਾ) ਅਤੇ ਭਗਤੀ ਭਾਵ ਵਿਚ ਪੂਰੀ ਸੀ। ਸਵਾਸ ਸਵਾਸ ਖੁਦਾ, ਅੱਲਾ ਦਾ ਨਾਮ ਸਿਮਰਨ ਤੇ ਪੰਜ ਵਕਤ ਨਮਾਜ਼ ਪੜ੍ਹਨ ਤੋਂ ਬਿਨਾਂ ਉਹ ਦੁਨਿਆਵੀ ਕੰਮਾਂ ਵੱਲ ਐਨਾ ਧਿਆਨ ਨਹੀਂ ਸੀ ਦਿੰਦੀ ਤੇ ਕੂੜ ਕਪਟ ਤਾਂ ਉਹਦੇ ਦਿਲ ਨੂੰ ਛੂਹਿਆ ਤੱਕ ਨਹੀਂ ਸੀ। ਕਹਿੰਦੇ ਹਨ ਕਿ ਮਾਤਾ ਮਰੀਅਮ ਜਾਂ ਕੁਰਸੂਮ ਇਕ ਵਾਰ ਨਮਾਜ਼ ਪੜ੍ਹ ਰਹੀ ਸੀ ਤਾਂ ਇਕ ਹਿੰਦੂ ਚੋਰ ਦੇ ਭੇਸ ਵਿਚ ਉਸ ਦੇ ਘਰ ਅੰਦਰ ਬੁਰੀ ਨੀਅਤ ਨਾਲ ਆ ਵੜਿਆ। ਪਰ ਜਦ ਉਹ ਹਿੰਦੂ ਚੋਰ ਮਾਤਾ ਮਰੀਅਮ ਦੀ ਨਜ਼ਰ ਪਿਆ ਤਾਂ ਉਸ ਦੇ ਆਤਮਿਕ ਬਲ ਦੇ ਕਾਰਣ ਉਹ ਹਿੰਦੂ ਚੋਰ ਅੰਨ੍ਹਾ ਹੋ ਗਿਆ ਤੇ ਘਰੋਂ ਨਿਕਲਣ ਲਈ ਹਿੰਦੂ ਚੋਰ ਨੂੰ ਕੋਈ ਰਾਹ ਨਾ ਲੱਭਿਆ। ਅਖੀਰ ਵਿਚ ਹਾਰ ਕੇ ਉਸ ਹਿੰਦੂ ਚੋਰ ਨੇ ਉੱਚੀ ਆਵਾਜ਼ ਨਾਲ ਕਿਹਾ—

**"ਐ ਬੰਦਗਾਨੇ ਖੁਦਾ ਬਾਰਾਦਾਏ ਦੁਜ਼ ਦੀ ਆਮਦਹ ਬੁਦਮ ਹਾਲਾ ਨਾਬੀਨਾ ਸ਼ੁਦਮ।**
**ਤੋਬਾ ਕਰਦਮ, ਬਾਰੇ ਦੀਗਰ ਮੁਰਤੱਕਿਬੇ ਈ ਕਾਰ ਨ ਸ਼ਵਮ।"**[2]

ਇਸ ਦਾ ਅਰਥ ਹੈ ਕਿ ਹੇ ਰੱਬ ਦੇ ਬੰਦਿਓ ਮੈਂ ਚੋਰੀ ਦੇ ਇਰਾਦੇ ਨਾਲ ਆਇਆ ਸੀ, ਹੁਣ ਅੰਨ੍ਹਾ ਹੋ ਗਿਆ ਹਾਂ ਤੇ ਤੋਬਾ ਕਰਦਾ ਹਾਂ ਕਿ ਫੇਰ (ਦੂਜੀ ਵਾਰ) ਅਜਿਹਾ ਗੁਨਾਹ ਨਹੀਂ ਕਰਾਂਗਾ। ਮੁਫ਼ਤੀ ਗੁਲਾਮ ਸਰਵਰ ਲਿਖਦਾ ਹੈ ਕਿ ਸ਼ੇਖ ਫਰੀਦ ਜੀ ਦੀ ਉਮਰ ਉਸ ਸਮੇਂ ਛੇ ਸਾਲ ਦੀ ਸੀ। ਉਹਨਾਂ ਨੇ ਹਿੰਦੂ ਚੋਰ ਦੇ ਹੱਕ ਵਿਚ ਖੁਦਾ ਅੱਗੇ ਪ੍ਰਾਰਥਨਾ ਕੀਤੀ ਜਿਸ ਕਰਕੇ ਉਹ ਹਿੰਦੂ ਚੋਰ ਸੁਜਾਖਾ ਹੋ ਗਿਆ। ਉਹ ਹਿੰਦੂ ਚੋਰ ਘਰ ਜਾ ਕੇ ਐਨਾ

---

2. ਖਜ਼ੀਨ ਤੁਲ ਅਸਫੀਆ, ਪੰਨਾ 288



SIKHBOOKCLUB.COM

 www.sikhbookclub.com

ਸ਼ਰਮਿੰਦਾ ਹੋਇਆ ਕਿ ਦੂਸਰੇ ਦਿਨ ਸਵੇਰੇ ਹੀ ਆਪਣੇ ਪਰਿਵਾਰ ਸਮੇਤ ਸ਼ੇਖ ਫਰੀਦ ਜੀ ਦੀ ਸੇਵਾ ਵਿਚ ਆ ਹਾਜ਼ਰ ਹੋਇਆ ਅਤੇ ਪਿਛਲੇ ਗੁਨਾਹਾਂ ਦੇ ਲਈ ਸ਼ਰਮਿੰਦਗੀ ਮਹਿਸੂਸ ਕਰਕੇ ਫਰੀਦ ਜੀ ਦਾ ਅਤੇ ਕੁਰਸੂਮ ਜਾਂ ਮਰੀਅਮ ਜੀ ਦਾ ਚੇਲਾ ਬਣ ਗਿਆ।

## ਫਰੀਦ ਨਾਂ ਕਿਵੇਂ ਮਿਲਿਆ ?

ਸੱਯਰੁਲ ਅਕਤਾਬ ਵਿਚ ਲਿਖਿਆ ਹੈ ਕਿ ਬਾਬਾ ਫਰੀਦ ਨੂੰ ਨਾਵਾਂ ਦੀਆਂ 101 ਪਦਵੀਆਂ ਪ੍ਰਾਪਤ ਸਨ ਜਿਨ੍ਹਾਂ ਵਿਚੋਂ ਕੁਝ ਇਹ ਹਨ:- ਖਵਾਜਾ, ਬਾਬਾ, ਮੌਲਾਨਾ, ਹਾਜੀ, ਦਰਵੇਸ਼, ਆਜਿਜ਼, ਗਰੀਬ, ਸ਼ਾਹ, ਸ਼ੈਖ, ਚਿਸ਼ਤੀ, ਜੋਸ਼ਨੀ, ਹਮੀਦ, ਆਲਿਮ ਆਦਿ ਆਦਿ। ਦੱਸਿਆ ਗਿਆ ਹੈ ਕਿ ਫਰੀਦ ਦਾ ਪਹਿਲਾ ਨਾਉਂ ਫਰੀਦ ਮਸਊਦ ਸੀ। ਪ੍ਰਸਿੱਧ ਸੂਫ਼ੀ ਨੇਤਾ ਫਰੀਦੁਦੀਨ ਅੱਤਾਰ ਨੇ (ਰੱਬ ਉਸ ਦੇ ਭੇਦ ਨੂੰ ਪਾਕ ਰੱਖੇ) ਇਨ੍ਹਾਂ ਦੀ ਉੱਚਤਾ ਨੂੰ ਮੁੱਖ ਰੱਖਦਿਆਂ ਇਨ੍ਹਾਂ ਨੂੰ ਹਮਨਾਮੀ ਬਖ਼ਸ਼ੀ ਤੇ ਇਹ ਫਰੀਦ (ਅਰਥਾਤ ਮਾਲਾ ਦਾ ਮੁੱਖ ਮਣਕਾ, ਸੁਮੇਰੁ) ਕਰਕੇ ਪ੍ਰਸਿੱਧ ਹੋਏ। ਫਰੀਦ ਜੀ ਦੀ ਵਡਿਆਈ ਬਾਰੇ ਲਿਖਿਆ ਹੈ ਕਿ ਜਿਹੜਾ ਆਪਣੇ ਸਮਕਾਲੀਆਂ ਵਿਚੋਂ ਮੈਦਾਨ ਮਾਰ ਗਿਆ, ਜਿਸ ਨੇ ਆਪਣੇ ਸਮੇਂ ਦੇ ਸਰਦਾਰਾਂ ਵਿਚੋਂ ਸਭ ਤੋਂ ਪਹਿਲਾਂ ਬਾਂਹ ਖੜੀ ਕੀਤੀ ਤੇ ਜਿਸ ਨੇ ਦੀਨ ਤੇ ਦੁਨੀਆਂ ਦੀਆਂ ਸਾਰੀਆਂ ਨਿਆਮਤਾ ਵਿਚੋਂ ਸਿਵਾ ਉਸ ਉੱਚੇ ਤੇ ਬਜ਼ੁਰਗ ਰੱਬ ਦੇ ਜਮਾਲ ਤੇ ਇਸ਼ਕ ਤੋਂ ਹੋਰ ਕੁਝ ਨਾ ਚੁਣਿਆ ਤੇ ਜਿਸ ਨੇ ਇਸ ਲੋਕਾਈ ਦੇ ਮਤਲਬ ਸਿੱਧੇ ਕਰ ਦਿੱਤੇ, ਸਰਬਤ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ। ਉਸ ਨੇ ਸਿਦਕ, ਯਕੀਨ ਤੇ ਫਕੀਰੀ ਦੀ ਗੋਦੜੀ ਹਜ਼ਰਤ ਕੁਤਬੁਦੀਨ ਬਖ਼ਤਿਆਰ ਕਾਕੀ (ਖੁਦਾ ਉਸ ਦੇ ਭੇਤ ਨੂੰ ਪਵਿੱਤਰ ਰੱਖੇ) ਪਾਸੋਂ ਪਹਿਨਣ ਦਾ ਮਾਣ ਪ੍ਰਾਪਤ ਕੀਤਾ। ਫਰੀਦ ਜੀ ਸਦਾ ਹੀ ਰੋਜ਼ੇ ਰੱਖਣ ਵਾਲਾ ਸੀ। ਉਸ ਦੀ ਫਕੀਰੀ ਤੇ ਤਨਹਾਈ ਹੱਦ ਤੀਕ ਪੁੱਜੀ ਹੋਈ ਸੀ। ਜੋ ਕੁਝ ਵੀ ਉਸ ਦੇ ਲੰਗਰ ਵਿਚ ਹੁੰਦਾ ਪਹਿਲਾਂ ਉਹ ਫਕੀਰਾਂ ਤੇ ਮਸਕੀਨਾਂ ਵਿਚ ਵੰਡ ਦਿੰਦਾ ਤੇ ਉਸ ਤੋਂ ਪਿੱਛੋਂ ਆਪਣਾ ਰੋਜ਼ਾ ਰੋਟੀ ਦੀ ਬੁਰਕੀ ਨਾਲ ਖੋਲ੍ਹਦਾ ਅਤੇ ਉਹ ਪ੍ਰਗਟ ਤੇ ਅੰਤ੍ਰੀਵੀ ਇਲਮ ਦਾ ਧਨੀ ਸੀ।

ਮੈਕਾਲਿਫ਼ ਨੇ ਫਰੀਦ ਜੀ ਬਾਰੇ ਇਸ ਪ੍ਰਕਾਰ ਲਿਖਿਆ ਹੈ ਕਿ ਜਦ ਹਜ਼ਰਤ ਮੁਹੰਮਦ ਸਾਹਿਬ ਮਿਆਰਾਜ ਸ਼ਰੀਫ਼ ਤਸ਼ਰੀਫ ਲੈ ਗਏ ਤਾਂ ਉਥੇ ਅਰਸ਼ਾਂ ਤੇ ਉਹਨਾਂ ਨੂੰ ਮਠਿਆਈ ਦਿੱਤੀ ਗਈ। ਹਜ਼ਰਤ ਮੁਹੰਮਦ ਸਾਹਿਬ ਨੇ ਕੁਝ ਮਠਿਆਈ ਤਾਂ ਆਪ ਖਾਧੀ ਅਤੇ ਕੁਝ

---

3. ਖਲੀਲਤੁੱਲ ਅਸਫੀਆ ਦਾ ਲੇਖਕ ਅਰਬੀ ਫਾਰਸੀ ਦਾ ਬਹੁਤ ਵੱਡਾ ਵਿਦਵਾਨ ਅਤੇ ਇਸਲਾਮ ਧਰਮ ਦਾ ਕੱਟੜ ਸਮਰਥਕ ਅਤੇ ਪ੍ਰਚਾਰਕ ਸੀ। ਲੇਖਕ ਨੇ ਉਪਰੋਕਤ ਜੋ ਲਫਜ਼ ਅਖਵਾਏ ਹਨ। ਉਹ ਕਿਸੇ ਹਿੰਦੂ ਚੋਰ ਦੇ ਨਹੀਂ ਹੋ ਸਕਦੇ ਕਿਉਂਕਿ ਆਮ ਆਦਮੀ ਨੂੰ ਅਰਬੀ ਭਾਸ਼ਾ ਆਉਣੀ ਤੇ ਬੋਲਣੀ ਬਹੁਤ ਹੀ ਮੁਸ਼ਕਲ ਸੀ। ਜੇਕਰ ਉਹ ਹਿੰਦੂ ਚੋਰ ਸੀ ਤਾਂ ਉਹ ਆਮ ਅਤੇ ਸਾਧਾਰਣ ਪੁਰਸ਼ ਸੀ। ਹਿੰਦੂ ਚੋਰ ਕੋਈ ਵਿਦਵਾਨ ਪੁਰਸ਼ ਨਹੀਂ ਸੀ।
4. ਹਿੰਦੂ ਦਾ ਅਰਥ ਹੈ "ਚੋਰ", "ਬੁਜ਼ਦਿਲ" ਅਤੇ "ਕਮੀਨਾ", ਅਰਬੀ ਫਾਰਸੀ ਕੋਸ਼ ਵਿਚ ਅੰਕਿਤ ਹੈ।
5. ਮੁਹੰਮਦ ਕਾਸਮ ਫਰਿਸ਼ਤੇ ਨੇ ਚੋਰ ਨੂੰ ਗੈਰ ਮੁਸਲਮਾਨ ਲਿਖਿਆ ਹੈ ਉਸ ਕਥਿਤ ਤੌਰ ਤੇ ਹਿੰਦੂ ਚੋਰ ਦੀ ਕਬਰ ਕੋਤਵਾਲ/ਖੋਤਵਾਲ ਪਿੰਡ ਵਿਚ ਅਜੇ ਤੱਕ ਮੌਜੂਦ ਹੈ। ਫਰੀਦ ਜੀ ਦੇ ਪਿਤਾ ਅਤੇ ਤਾਇਆ ਏਜਾਦ ਦੀਨ ਦੀਆਂ ਕਬਰਾਂ ਵੀ ਨਾਲ ਹੀ ਹਨ।


www.sikhbookclub.com

ਫਕੀਰਾਂ ਨੂੰ ਦੇ ਦਿੱਤੀ। ਸਾਥੀਆਂ ਦੇ ਪੁਛਣ ਤੇ ਹਜ਼ਰਤ ਮੁਹੰਮਦ ਨੇ ਫ਼ਰਮਾਇਆ ਕਿ ਮੇਰੇ ਪਿਛੋਂ ਇਕ ਰੱਬ ਦਾ ਪਿਆਰਾ ਹੋਵੇਗਾ ਜਿਸ ਨੂੰ ਇਹ ਦਾਤ ਪ੍ਰਾਪਤ ਹੋਵੇਗੀ। ਉਹ ਰੱਬ ਦੇ ਪਿਆਰੇ ਫਰੀਦ ਜੀ ਹੀ ਸਨ ਤੇ ਉਹ ਦਾਤ ਪ੍ਰਾਪਤ ਕਰਕੇ ਸ਼ਕਰਗੰਜ ਨਾਂ ਨਾਲ ਪ੍ਰਸਿੱਧ ਹੋਏ। ਸ਼ੇਖ ਫਰੀਦ ਜੀ ਨੂੰ 101 ਨਾਵਾਂ ਜਾਂ ਪਦਵੀਆਂ ਨਾਲ ਨਿਵਾਜਿਆ ਗਿਆ ਸੀ ਜਿਨ੍ਹਾਂ ਵਿਚੋਂ ਕੁਝ ਇਹ ਹਨ ਜਿਵੇਂ ਖਵਾਜਾ, ਬਾਬਾ, ਮੌਲਾਣਾ, ਹਾਜੀ, ਦਰਵੇਸ਼, ਆਜਿਜ, ਗਰੀਬ, ਸ਼ਾਹ, ਸ਼ੇਖ, ਚਿਸ਼ਤੀ, ਜੋਸਨੀ, ਹਮੀਦ, ਆਲਿਮ, ਮੁਸ਼ਕਲ ਕੁਸ਼ਾ, ਸ਼ਕਰਗੰਜ ਆਦਿ।[6]

ਹੁਣ ਇੱਥੇ ਇਹ ਦੇਖਣਾ ਹੈ ਕਿ ਸ਼ੇਖ ਫਰੀਦ ਜੀ ਜਿਨ੍ਹਾਂ ਦਾ ਪੂਰਾ ਨਾਮ ਫਰੀਦ-ਉ-ਦੀਨ ਮਸਊਦ ਗੰਜ-ਏ-ਸ਼ਕਰ ਸੀ ਬਾਬਾ ਫਰੀਦ ਜੀ ਕਰਕੇ ਕਿਉਂ ਜ਼ਿਆਦਾ ਮਸ਼ਹੂਰ ਹੋਇਆ? ਇਕ ਵਾਰ ਖਵਾਜਾ ਕੁਤਬ-ਉ-ਦੀਨ ਬਖ਼ਤਿਆਰ ਕਾਕੀ (ਦਿਹਾਂਤ 27 ਨਵੰਬਰ 1235) ਚਿਸ਼ਤੀ ਸਿਲਸਿਲੇ ਵਾਲੇ ਮੁਲਤਾਨ ਆਏ ਅਤੇ ਮਸੀਤ ਵਿਚ ਨਮਾਜ਼ ਪੜ੍ਹਨ ਚਲੇ ਗਏ ਜਿਥੇ ਫਰੀਦ ਜੀ ਵਿੱਦਿਆ ਪ੍ਰਾਪਤ ਕਰ ਰਹੇ ਸਨ। ਬੜੇ ਪਿਆਰ ਨਾਲ ਫਰੀਦ ਨੂੰ ਪੁੱਛਿਆ ਕੀ ਪਏ ਪੜ੍ਹਦੇ ਹੋ? ਫਰੀਦ ਜੀ ਨੇ ਸਿਰ ਝੁਕਾਏ ਹੀ ਕਿਹਾ "ਅਲ ਨਾਫ਼ੁਅ"। ਜਦ ਸਿਰ ਉੱਚਾ ਕਰਕੇ ਤੱਕਿਆ ਤਾਂ ਤੱਕਦੇ ਹੀ ਰਹਿ ਗਏ। ਖਵਾਜਾ ਨੇ ਕਿਹਾ, "ਇਹ ਕਿਤਾਬ ਤੈਨੂੰ ਕੀ ਕੋਈ ਲਾਭ ਪਹੁੰਚਾ ਸਕਦੀ ਹੈ?" "ਜੇ ਨਹੀਂ ਪਹੁੰਚਾ ਸਕਦੀ ਤਾਂ ਕਿਸ ਚੀਜ਼ ਦਾ ਮੁਤਾਲਿਯਾ ਕਰਾਂ?" ਫਰੀਦ ਜੀ ਨੇ ਪੁੱਛ ਲਾਈ। ਇਹ ਸੁਣ ਕੇ ਬਖ਼ਤਿਆਰ ਕਾਕੀ ਜੀ ਕਹਿਣ ਲੱਗੇ, "ਕੁਝ ਦਿਨ ਹੋਰ ਇਲਮ ਹਾਸਲ ਕਰ ਲੈ 'ਬਾਬਾ' ਫਿਰ ਦਿੱਲੀ ਆ ਜਾਈਂ।"

ਕੁਤਬ-ਉ-ਦੀਨ ਦਾ "ਬਾਬਾ" ਕਹਿਣਾ ਹੀ ਸੀ ਕਿ ਫਰੀਦ ਜੀ ਦੇ ਨਾਮ ਨਾਲ "ਬਾਬਾ" ਪੱਕੇ ਤੌਰ ਤੇ ਜੁੜ ਗਿਆ। ਫਰੀਦ ਜੀ ਬਖ਼ਤਿਆਰ ਕਾਕੀ ਨੂੰ ਦੂਰ ਤੱਕ ਵਿਦਾ ਕਰਨ ਗਏ ਅਤੇ ਵਿਛੜਨਾ ਨਹੀਂ ਸੀ ਲੋੜਦੇ ਪ੍ਰੰਤੂ ਖਵਾਜਾ ਬਖ਼ਤਿਆਰ ਕਾਕੀ ਨੇ ਫਿਰ ਕਿਹਾ—

"ਬਾਬਾ! ਸਬਰ ਰੱਖ। ਅੱਲ੍ਹਾ ਦੇ ਰਾਹ ਵਿਚ ਸਬਰ ਹੀ ਪਹਿਲੀ ਤੇ ਆਖਰੀ ਮੰਜ਼ਿਲ ਹੁੰਦੀ ਹੈ।"

ਸ਼ੇਖ ਫਰੀਦ ਜੀ ਦਾ ਨਾਮ ਆਮ ਕਰਕੇ "ਬਾਬਾ ਫਰੀਦ" ਹੀ ਪ੍ਰਚੱਲਤ ਅਤੇ ਮਸ਼ਹੂਰ ਹੈ, ਪ੍ਰੰਤੂ ਫਰੀਦ ਜੀ ਨੇ ਆਪਣੇ ਨਾਂ ਦੇ ਪਿੱਛੇ ਤਖ਼ਲੱਸ ਮਸਊਦ ਵੀ ਵਰਤਿਆ ਹੈ ਜਿਹੜਾ ਕਿ ਅਰਬੀ ਫਾਰਸੀ ਦੀਆਂ ਰਚਨਾਵਾਂ ਵਿਚ ਦੇਖਿਆ ਜਾ ਸਕਦਾ ਹੈ। ਇਸ ਤੋਂ ਉਪਰੰਤ ਫਰੀਦ ਜੀ ਆਪਣੀਆਂ ਪੰਜਾਬੀ ਰਚਨਾਵਾਂ ਵਿਚ ਆਪਣਾ ਨਾਂ ਫਰੀਦ ਹੀ ਵਰਤਦੇ ਸਨ ਕਿਉਂਕਿ ਇਸੇ ਨਾਮ ਨਾਲ ਉਹ ਪੰਜਾਬੀ ਵਿਚ ਪ੍ਰਸਿੱਧ ਹੋਏ ਅਤੇ ਹੁਣ ਵੀ ਉਸੇ ਹੀ ਪ੍ਰਸਿੱਧੀ ਤੇ ਸਥਿਤ ਹਨ।

ਫਰੀਦ-ਉ-ਦੀਨ ਮਸਊਦ, ਖਵਾਜਾ ਕੁਤਬਦੀਨ ਬਖ਼ਤਿਆਰ ਕਾਕੀ ਦੇ ਮੁਰੀਦ ਸਨ। ਫਰੀਦ ਜੀ ਬਹੁਤ ਵੱਡੇ ਵਿਦਵਾਨ, ਮਹਾਂ ਤਿਆਗੀ, ਪਰਮ ਤਪੱਸਵੀ ਅਤੇ ਖੁਦਾ

---

6. ਬਾਬਾ ਫਰੀਦ ਜੀ ਦੇ ਨਾਂਵਾ ਦੀ ਪੂਰੀ ਲਿਸਟ ਵੱਖਰੀ ਦਿੱਤੀ ਗਈ ਹੈ।



SIKHBOOKCLUB.COM

 www.sikhbookclub.com

ਦੇ ਅਨੰਨ ਉਪਾਸ਼ਕ ਸਨ। ਆਪ ਦੇ ਅਜੋਧਨ ਵਿਚ ਜੋ ਹੁਣ ਪਾਕਪਟਨ ਅਰਥਾਤ ਪਾਕ ਪਤਨ ਸਦੀਦਾ ਹੈ ਵਿਚ ਰਿਹਾਇਸ਼ ਕੀਤੀ। ਜਵਾਹਰੇ ਫਰੀਦੀ ਅਨੁਸਾਰ ਆਪ ਚਾਰ ਸ਼ਾਦੀਆਂ ਦੇ ਧਾਰਣੀ ਸਨ। ਪਹਿਲੀ ਸ਼ਾਦੀ ਸੁਲਤਾਨ ਗਿਆਸ-ਉ-ਦੀਨ ਬਲਬਨ ਦੀ ਲੜਕੀ ਬੀਬੀ ਹਜਬਰਾ ਨਾਲ ਹੋਈ ਸੀ ਜਿਸ ਨੂੰ ਫਰੀਦ ਜੀ ਨੇ ਦਰਵੇਸ਼ੀ ਲਿਬਾਸ ਪਹਿਨਾ ਕੇ ਹਮੇਸ਼ਾ ਆਪਣੇ ਨਾਲ ਰੱਖਿਆ ਸੀ। ਇਸ ਤੋਂ ਛੁੱਟ ਬਾਬਾ ਫਰੀਦ ਜੀ ਦੀਆਂ ਤਿੰਨ ਹੋਰ ਪਤਨੀਆਂ ਵੀ ਸਨ। ਫਰੀਦ ਜੀ ਦੀ ਦੂਜੀ ਪਤਨੀ ਦਾ ਨਾਮ ਬੀਬੀ ਸ਼ਾਰਦਾ ਸੀ। ਤੀਸਰੀ ਪਤਨੀ ਦਾ ਨਾਮ ਬੀਬੀ ਸ਼ਕਰ ਅਤੇ ਚੌਥੀ ਪਤਨੀ ਦਾ ਨਾਮ ਉਮ ਕਲਸੂਮ ਸੀ ਜੋ ਇਕ ਵਿਧਵਾ ਔਰਤ ਸੀ। ਪਿਛਲੀਆਂ ਦੋਵੇਂ ਪਤਨੀਆਂ ਬਾਬਾ ਫਰੀਦ ਦੀ ਪਹਿਲੀ ਪਤਨੀ ਬੀਬੀ ਹਜਬਰਾ ਦੀਆਂ ਕਨੀਜਕਾ ਅਰਥਾਤ ਨੌਕਰਾਣੀਆਂ ਜਾਂ ਟਹਿਲਣਾ ਸਨ ਜੋ ਹਜਬਰਾਂ ਦੇ ਵਿਆਹ ਸਮੇਂ ਨਾਲ ਆਈਆਂ ਸਨ।

ਫਰੀਦ ਜੀ ਦੇ ਪੰਜ ਲੜਕੇ ਅਤੇ ਤਿੰਨ ਲੜਕੀਆਂ ਨੇ ਜਨਮ ਲਿਆ। ਇਹ ਵੀ ਲਿਖਿਆ ਮਿਲਿਆ ਹੈ ਕਿ ਫਰੀਦ ਜੀ ਦੇ ਅੱਠ ਲੜਕੇ ਅਤੇ ਨੌਂ ਲੜਕੀਆਂ ਸਨ। ਫਰੀਦ ਜੀ ਦਾ ਦਿਹਾਂਤ ਸੰਨ 1266 ਈ. ਵਿਚ ਨਮੂਨੀਏ ਦੇ ਕਾਰਣ ਪਾਕਪਟਨ ਵਿਚ ਹੋਇਆ ਸੀ। ਫਰੀਦ ਜੀ ਦੇ ਦਿਹਾਂਤ ਹੋਣ ਤੇ ਉਹਨਾਂ ਦੀ ਗੱਦੀ ਤੇ ਉਨ੍ਹਾਂ ਦਾ ਵੱਡਾ ਲੜਕਾ ਦੀਵਾਨ ਬਦਰੁਦੀਨ ਸੁਲੇਮਾਨ ਬੈਠਾ।

## ਫਰੀਦ ਜੀ ਦੀ ਵੰਸ਼ਾਵਲੀ ਇਉਂ ਹੈ :—




SIKHBOOKCLUB.COM

ਦੀਵਾਨ ਪੀਰ ਬਹਾਉਦੀਨ (ਹਾਰੂ)



ਦੀਵਾਨ ਸ਼ੇਖ ਅਹਿਮਦ ਸ਼ਾਹ



ਦੀਵਾਨ ਪੀਰ ਅਤਾਉੱਲਾ



ਖਵਾਜਾ ਸ਼ੇਖ ਮੁਹੰਮਦ



ਸ਼ੇਖ ਬ੍ਰਹਮ ਇਬਰਾਹੀਮ



ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਸ਼ੇਖ ਬ੍ਰਹਮ (ਸ਼ੇਖ ਇਬਰਾਹੀਮ) ਜੀ ਨਾਲ ਜਿਨ੍ਹਾਂ ਦਾ ਨਾਂਅ ਫਰੀਦ ਸਾਨੀ, ਬਲਗਜਾਂ, ਸਾਲਿਸ ਫਰੀਦ ਆਦਿ ਹਨ ਨਾਲ ਦੋ ਵਾਰ ਹੋਈ ਦੱਸੀ ਜਾਂਦੀ ਹੈ। ਪੁਰਾਤਨ ਸਾਖੀਆਂ ਅਤੇ ਨਾਨਕ ਪ੍ਰਕਾਸ਼ ਵਿਚ ਵੀ ਸ਼ੇਖ ਬ੍ਰਹਮ ਦਾ ਨਾਂ ਵੀ ਆਉਂਦਾ ਹੈ:—

ਸ਼ੇਖ ਫਰੀਦ ਪਟਨ ਹੈ ਜਹਿੰਵਾ,<br>
ਸ਼ੇਖ ਬ੍ਰਹਮ ਤਬ ਬਸਈ ਤਹਿੰਵਾ।<br>
ਤਿਹ ਕੇ ਮਿਲਨ ਹੇਤ ਗਤਿ ਦਾਈ<br>
ਦੋਇ ਕੋਸ ਪਰ ਬੈਠੇ ਜਾਈ। (ਨਾਪ੍ਰ ਉੱਤਰਾ ਅ ੩੩)

ਫਰੀਦ ਸਾਨੀ ਦਾ ਦਿਹਾਂਤ ਸੰਮਤ 1610 ਅਰਥਾਤ ਸੰਨ 1553 ਵਿਚ ਹੋਇਆ। ਇਸ ਲਈ ਫਰੀਦ ਸਾਨੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਨ।

ਪੁਰਾਤਨ ਜਨਮ ਸਾਖੀ ਵਾਲਾ ਸਪੱਸ਼ਟ ਲਿਖਦਾ ਹੈ ਕਿ ਪਟਨ ਦਾ ਪੀਰ ਸ਼ੇਖ ਫਰੀਦ ਸੀ ਅਤੇ ਉਸ ਦੇ ਤਖ਼ਤ ਤੇ (ਭਾਵ ਗੱਦੀ ਉੱਪਰ) ਸ਼ੇਖ ਬ੍ਰਹਮ ਭਾਵ ਸ਼ੇਖ ਇਬਰਾਹੀਮ ਸੀ। ਉਸ ਦਾ ਇਕ ਮੁਰੀਦ ਸ਼ੇਖ ਕਮਾਲ ਸੀ।

ਸ਼ੇਖ ਕਮਾਲ ਪੀਰ (ਭਾਵ ਸ਼ੇਖ ਇਬਰਾਹੀਮ ਜਾਂ ਸ਼ੇਖ ਬ੍ਰਹਮ) ਦੇ ਮੁਤਬਰਖਾਨੇ[7] ਲਈ ਲੜਕੀਆਂ ਇਕੱਠੀਆਂ ਕਰਨ ਲਈ ਜੰਗਲ ਵਿਚ ਗਿਆ ਹੋਇਆ ਸੀ। ਉੱਥੇ ਉਸ ਨੇ ਗੁਰੂ ਨਾਨਕ ਦੇਵ ਜੀ ਅਤੇ ਮਰਦਾਨੇ ਨੂੰ ਦੇਖਿਆ। ਮਰਦਾਨੇ ਨੇ ਰਬਾਬ ਵਜਾਈ ਅਤੇ ਸਲੋਕ ਗਾਇਆ—

**"ਆਪੇ ਪਟੀ ਕਲਮ ਆਪਿ ਉਪਰਿ ਲੇਖੁ।<br>
ਕਿ ਤੂੰ ਏਕੋ ਕਹੀਏ ਨਾਨਕਾ ਦੂਜਾ ਕਾਹੇ ਕੂ।"**

---

7. ਮਦਬਖਾਨਾ, ਮੁਅੱਦਬ ਖਾਨਹ - ਭਾਵ ਉਹ ਘਰ ਜਿੱਥੇ ਅਦਬ ਸਿਖਾਇਆ ਜਾਵੇ ਜਾਂ ਉਹ ਥਾਂ ਜਿੱਥੇ ਸਿੱਖਿਆ ਦਿੱਤੀ ਜਾਵੇ।

ਉਸ (ਭਾਵ ਸ਼ੇਖ ਕਮਾਲ) ਨੇ ਸੁਣਿਆ, ਅਰਜ ਕੀਤੀ ਕਿ ਰਬਾਬੀ ਮੁੜ ਸਲੋਕ ਗਾਵੇ। ਮਰਦਾਨੇ ਨੇ ਮੁੜ ਗਾਇਨ ਕੀਤਾ ਤੇ ਗੁਰੂ ਜੀ ਨੇ ਜੋ ਉੱਤਰ ਦਿੱਤਾ ਉਹ ਪੁਰਾਤਨ ਜਨਮ ਸਾਖੀ ਦੇ ਕਰਤਾ ਨੇ ਦੋ ਸਲੋਕਾਂ ਵਿਚ ਦਿੱਤਾ ਹੈ ਜਿਨ੍ਹਾਂ ਦਾ ਭਾਵ ਹੈ ਕਿ ਇਕੋ ਸਾਹਿਬ ਹੈ, ਇਕੋ ਹੱਦ ਹੈ, ਉਸ ਨੂੰ ਸੇਵ, ਹੋਰ ਨੂੰ ਰੱਦ ਅਤੇ ਉਸ ਨੂੰ ਸੇਵ ਜੋ ਸਭ ਵਿਚ ਸਮਾਇਆ ਹੋਇਆ ਹੈ। ਉਸ ਨੂੰ ਕਿਉਂ ਸੇਵੀਏ ਜੋ ਜੰਮਦਾ ਤੇ ਮਰਦਾ ਹੈ–ਭਾਵ ਜਨਮ ਮਰਨ ਦੇ ਗੇੜ ਵਿਚ ਪੈਂਦਾ ਹੈ।

ਇਸ ਦੇ ਪਿੱਛੋਂ ਗੁਰੂ ਨਾਨਕ ਜੀ ਦੀ ਅਤੇ ਸ਼ੇਖ ਬ੍ਰਹਮ (ਸ਼ੇਖ ਇਬਰਾਹੀਮ) ਦੀ ਗੋਸ਼ਟੀ ਸ਼ੁਰੂ ਹੋਈ ਹੈ। ਸੁਆਲ ਜੁਆਬ ਸਲੋਕਾਂ ਵਿਚ ਹੈ। ਸ਼ੇਖ ਬ੍ਰਹਮ (ਸ਼ੇਖ ਇਬਰਾਹੀਮ) ਫਰੀਦ ਜੀ ਦੇ ਸਲੋਕ ਉਚਾਰਦਾ ਹੈ। ਗੁਰੂ ਜੀ ਵੀ ਸਲੋਕਾਂ ਵਿਚ ਹੀ ਉੱਤਰ ਦਿੰਦੇ ਹਨ। ਇਥੇ ਇਕ ਨਵੀਂ ਗੱਲ ਸਾਮ੍ਹਣੇ ਆਈ ਹੈ ਕਿ ਸ਼ੇਖ ਬ੍ਰਹਮ (ਸ਼ੇਖ ਇਬਰਾਹੀਮ) "ਫਰੀਦ ਜੀ ਦੇ ਸਲੋਕ ਉਚਾਰਦਾ ਹੈ।" ਇਸ ਦੇ ਉੱਤਰ ਵਿਚ ਕਿਹਾ ਜਾ ਸਕਦਾ ਹੈ ਕਿ ਸ਼ੇਖ ਫਰੀਦ ਆਪ ਅਰਬੀ ਫਾਰਸੀ ਦੇ ਬਹੁਤ ਵੱਡੇ ਵਿਦਵਾਨ ਸਨ ਅਤੇ ਸ਼ੇਖ ਕਮਾਲ ਨੇ ਯਾਦ ਕਰ ਲਿਆ। ਉਸ ਨੇ ਜਾ ਕੇ ਪੀਰ ਇਬਰਾਹੀਮ ਨੂੰ ਸੁਣਾਇਆ ਤੇ ਦੱਸਿਆ ਕਿ ਉਸ ਨੂੰ ਇਕ ਖ਼ੁਦਾ ਦਾ ਪਿਆਰਾ ਮਿਲਿਆ ਹੈ। ਉਸ ਦਾ ਨਾਮ "ਨਾਨਕ" ਹੈ। ਨਾਲ ਉਸ ਦੇ ਰਬਾਬੀ ਹੈ। ਸ਼ੇਖ ਇਬਰਾਹੀਮ ਨੇ ਕਿਹਾ ਕਿ ਮੈਨੂੰ ਭੀ ਉਸ ਖੁਦਾਇ ਦੇ ਫਕੀਰ ਕੋਲ ਲੈ ਚਲ, ਉਸ ਨੇ ਖੁਦਾਇ ਦੀਆਂ ਗੱਲਾਂ ਕੀਤੀਆਂ ਹਨ। ਸ਼ੇਖ ਇਬਰਾਹੀਮ ਆਪਣੇ ਚੇਲੇ (ਮੁਰੀਦ) ਨਾਲ ਚਲ ਕੇ ਗੁਰੂ ਨਾਨਕ ਦੇਵ ਜੀ ਪਾਸ ਆਇਆ। ਸਲਾਮ ਅਲੇਕਮ ਕਹਿ ਕੇ ਦਸਤ ਬੋਸੀ[9] ਆਖਿਆ ਕਿ ਮੈਂ ਤੁਹਾਡਾ ਇਕ ਬੈਂਤ ਸੁਣ ਕੇ ਆਇਆ ਹਾਂ। ਉਹ ਮੈਨੂੰ ਸਮਝਾ ਦਿਉ ਅਤੇ ਨਾਲ ਉਸ ਨੇ ਇਹ ਵੀ ਕਿਹਾ—

**"ਏਕ ਸਾਹਿਬ ਤੇ ਦੁਇ ਹਦੀ**
**ਕੇਹੜੀ ਸੇਵਾ ਤੇ ਕੇਹੜਾ ਰਦੀ॥"**

ਅਤੇ ਫਿਰ ਇਹ ਸ਼ੰਕਾ ਪ੍ਰਗਟ ਕੀਤੀ ਕਿ ਹਿੰਦੂ ਕਹਿੰਦੇ ਹਨ ਕਿ ਅਸਾਂ ਉਸ ਨੂੰ ਸਹੀ ਜਾਣਿਆ ਹੈ ਅਤੇ ਮੁਸਲਮਾਨ ਆਖਦੇ ਹਨ ਕਿ ਅਸਾਂ ਸਹੀ ਜਾਤਾ ਹੈ। ਕਿਸ ਨੂੰ ਠੀਕ ਜਾਣੀਏ ਤੇ ਕਿਸ ਨੂੰ ਗਲਤ?

ਫਰੀਦ ਜੀ ਨੇ ਵਿਦੇਸ਼ਾਂ ਵਿਚ ਜਾ ਕੇ ਵੀ ਬਹੁਤ ਉੱਚ-ਵਿੱਦਿਆ ਪ੍ਰਾਪਤ ਕੀਤੀ ਸੀ ਅਤੇ ਉਹਨਾਂ ਦੀ ਗੱਦੀ ਦਾ ਵਾਰਿਸ ਇਕ ਵਿਦਵਾਨ ਅਤੇ ਯੋਗ ਵਿਅਕਤੀ ਨਿਯੁਕਤ ਸੀ। ਅਤੇ ਇਹ ਪ੍ਰੰਪਰਾ ਸਿਲਸਿਲੇਵਾਰ ਚਲਦੀ ਰਹੀ ਅਤੇ ਅਖ਼ੀਰ ਵਿਚ ਸ਼ੇਖ ਬ੍ਰਹਮ (ਸ਼ੇਖ ਇਬਰਾਹੀਮ) ਆਪ ਬਹੁਤ ਵੱਡੇ ਵਿਦਵਾਨ ਸਨ।

---

8. ਇਥੇ ਇਕ ਸਲੋਕ ਮਹਲਾ ੩ ਦਾ ਹੈ, ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੯੩ ।

9. ਦਸਤਬੋਸੀ ਹੱਥ ਚੁੰਮ ਕੇ ।



 www.sikhbookclub.com

## ਗੋਸ਼ਟੀ

ਗੁਰੂ ਨਾਨਕ ਦੇਵ ਜੀ ਅਤੇ ਸ਼ੇਖ ਬ੍ਰਹਮ ਦੀ ਜੋ ਗੋਸ਼ਟੀ ਹੋਈ ਸੀ ਸ਼ਲੋਕਾਂ ਵਿਚ ਹੋਈ ਸੀ। ਸੁਆਲ ਜੁਆਬ ਸਲੋਕਾਂ ਵਿਚ ਹਨ। ਇਹ ਗੋਸ਼ਟੀ ਇਸ ਪ੍ਰਕਾਰ ਮਿਲੀ ਹੈ।

ਪ੍ਰਸ਼ਨ : ਫਰੀਦਾ ਪਾੜਿ ਪੋਟਲਾ ਧਜਿ ਕਰੀ ਕੰਬਲੜੀ ਪਹਿਰੇਉ[1]।
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥

ਉੱਤਰ : ਘਰ ਹੀ ਮੁੰਧਿ ਵਿਦੇਸ ਪਿਰ ਨਿਤ ਝੂਰੇ ਸੰਮਾਲੇ।
ਮਿਲਦਿਆਂ ਢਿਲ ਨ ਹੋਵਈ ਜੇ ਨੀਅਤਿ ਰਾਸ ਕਰੇਇ॥

ਪ੍ਰਸ਼ਨ : ਫਰੀਦਾ ਨੰਢੀ ਕੰਤ ਨ ਰਾਵਿਓ ਵਢੀ ਥੀ ਮੁਈਆਸੁ।
ਧਨ ਕੂਕੇਦੀ ਗੋਰ ਮੈ ਤੈ ਸਹ ਨਾ ਮਿਲੀਆਸੁ॥

ਉੱਤਰ : ਮਹਲ ਕੁਚਜੀ ਮਤਵੜੀ ਕਾਲੀ ਮਨਹੁ ਕਸੁਧ
ਜੇ ਗੁਣ ਹੋਵਨਿ ਤਾ ਪਿਰ ਰਵੈ ਨਾਨਕ ਅਵਗੁਣ ਮੁੰਧ॥

ਪ੍ਰਸ਼ਨ : ਕਵਣ ਸੁ ਅਖਰ ਕਵਣ ਗੁਣੁ ਕਵਣ ਸੁ ਮਣੀਆ ਮੰਤੁ।
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤ॥

ਉੱਤਰ : ਨਿਵਣੁ ਸੁ ਅਖਰ ਖਵਣੁ ਗੁਣੁ ਜਿਹਬਾ ਮਣੀਆ ਮੰਤੁ।
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤ॥

ਇਸ ਪ੍ਰਸ਼ਨੋਤਰ ਮਗਰੋਂ ਪੀਰ ਨੇ ਕਿ ਹੋਰ ਮੰਗ ਕਰਦੇ ਹੋਏ ਆਖਿਆ "ਨਾਨਕ ਮੈਨੂੰ ਏਕੁ ਕਾਤੀ ਲੋੜੀਂਦੀ ਹੈ... ਮੈਨੂੰ ਉਹ ਕਾਤੀ ਦੇਹਿ ਜਿਸ ਦਾ ਕੁੱਠਾ ਮਾਣੂ ਹਲਾਲ ਹੋਵੇ।"

ਬਾਬੇ ਜੁਆਬ ਦਿੱਤਾ "ਪੀਰ ਜੀ ਲਈਐ" ਇਹ ਕਹਿ ਕੇ ਗੁਰੂ ਜੀ ਨੇ ਸਲੋਕ ਉਚਾਰਿਆ "ਸਚ ਦੀ ਕਾਤੀ ਸਚੁ ਸਭ ਸਾਰੁ। ਤੋ ਲੈ ਕੇ "ਨਾਨਕ ਦਰਿ ਦੀਦਾਰ ਸਮਾਇ।"

ਸ਼ੇਖ ਇਬਰਾਹੀਮ ਨੇ ਵਾਹੁ ਵਾਹੁ ਕਹਿ ਕੇ ਗੁਰੂ ਜੀ ਦੀ ਸਿਫ਼ਤ ਕੀਤੀ। ਉਹਨਾਂ ਨੂੰ ਖੁਦਾ ਦਾ ਪਿਆਰਾ ਕਹਿਆ। ਖੁਦਾਇ ਵੱਡੀ ਨਿਵਾਜਿਸ ਕੀਤੀ ਹੈ। ਨਾਨਕ ਖੁਦਾਇ ਕੇ ਪਿਆਰਿਆ ਕਉ ਪੁਛਣਾ ਸੋ ਗੁਸਤਾਕੀ (ਗੁਸਤਾਖੀ) ਹੈ।

ਗੁਰੂ ਜੀ ਨੇ ਸਲੋਕ ਉਚਾਰਿਆ "ਰੁਪੈ ਕਾਮੈ ਦੋਸਤੀ ਭੁਖੇ ਗੰਢੁ" ਤੋ ਲੈ ਕੇ "ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ" ਤਕ ਹੈ।

ਸ਼ੇਖ ਇਬਰਾਹੀਮ ਨੇ ਗੁਰੂ ਜੀ ਤੋ ਇਕ ਹੋਰ ਮੰਗ ਕੀਤੀ ਕਿ ਉਹ ਖੁਦਾਇ ਕੀ ਵਾਰ ਸੁਨਾਉਣ। ਉਸ ਆਖਿਆ "ਅਸਾਂ ਨੂੰ ਏ ਮਖਸੂਦ (ਮਕਸੂਦ) ਹੈ ਜੋ ਵਾਰ ਦੂਹੁ ਬਾਝ ਹੋਦੀ ਨਹੀਂ ਅਤੇ ਤੂ ਹਿਕ ਆਖਦਾ ਹੈ। ਵੇਖਾਂ ਖੁਦਾਇ ਦਾ ਸਰੀਕ ਤੂੰ ਕਵਣ ਕਰਸੀ ?

ਗੁਰੂ ਜੀ ਨੇ ਆਸਾਂ ਕੀ ਵਾਰ ਗਾਇਨ ਕੀਤੀ– "ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ" ਤੋਂ ਲੈ ਕੇ "ਕਰਿ ਆਸਣੁ ਡਿਠੋ ਚਾਉ" ਤਕ ਲਿਖਿਆ ਹੈ।

ਪੀਰ ਨੇ ਆਖਿਆ... "ਤੁਧੁ ਅਰੁ ਖੁਦਾਇ ਵਿਚਿ ਭੇਦੁ ਨਾਹੀ... ਤੂੰ ਮਿਹਰਬਾਨੁ ਹੋਹੁ। ਜੋ ਅਸਾਡੀ ਭੀ ਖੁਦਾਇ ਨਾਲ ਰਹਿ ਆਵੇ।"

ਬਾਬੇ ਆਖਿਆ, "ਜੀ ਬਚਨ ਦੇਹਿ"। ਬਾਬੇ ਆਖਿਆ "ਜਾਹਿ ਬਚਨ ਹੈ" ਇੰਜ ਕਹਿ ਕੇ ਬਾਬੇ ਸ਼ੇਖ ਵਿਦਾ ਕੀਤਾ।



 www.sikhbookclub.com

SIKHBOOKCLUB.COM

2.

ਸ਼ੇਖ ਫਰੀਦ ਜੀ ਦਾ ਜਨਮ ਕਿਸ ਪਿੰਡ ਵਿਚ ਹੋਇਆ, ਇਹ ਵੀ ਸਾਹਿਤਕਾਰਾਂ ਲਈ ਖੋਜ ਦਾ ਵਿਸ਼ਾ ਬਣਿਆ ਹੋਇਆ ਹੈ। ਸਮੇਂ ਦੇ ਅਨੁਸਾਰ ਪਿੰਡ ਦੇ ਨਾਂ ਵੀ ਬਦਲਦੇ ਰਹਿੰਦੇ ਹਨ। ਸਯੁਰੁਲ ਔਲੀਆਂ ਅਨੁਸਾਰ ਕਹਿਤਵਾਲ ਜਾਂ ਕਾਹਤਵਾਲ ਲਿਖਿਆ ਹੈ। ਸਿਯਰੁਲ ਆਰਫ਼ੀ ਵਿਚ ਇਸ ਪਿੰਡ ਦਾ ਨਾਮ ਖੁਲੂਵਾਲ ਲਿਖਿਆ ਹੈ। ਬਹੁਤ ਸਾਰੇ ਸਾਹਿਤਕ ਵਿਦਵਾਨ ਇਸ ਪਿੰਡ ਦਾ ਨਾਂ ਕੋਤਵਾਲ ਜ਼ਿਲ੍ਹਾ ਮੁਲਤਾਨ ਹੀ ਸਵੀਕਾਰ ਕਰਦੇ ਹਨ। ਇਸ ਤੋਂ ਇਲਾਵਾ ਗੁਲਜ਼ਾਰ-ਇ-ਅਬਰਾਰ ਅਨੁਸਾਰ ਇਸ ਪਿੰਡ ਦਾ ਨਾਮ ਕੋਤਵਾਲ ਹੀ ਲਿਖਿਆ ਮਿਲਦਾ ਹੈ। ਕਈ ਲਿਖਾਰੀਆਂ ਨੇ ਜਿਵੇਂ ਗੁਲਜ਼ਾਰ-ਇ-ਅਬਰਾਰ ਹੈ, ਨੇ ਇਸ ਪਿੰਡ ਦਾ ਨਾਮ ਕੋਤਵਾਲ ਹੀ ਲਿਖਿਆ ਹੈ ਪ੍ਰੰਤੂ ਮਿਰਤੁਲ ਅਸਰਾਰ ਦੇ ਲੇਖਕ ਨੇ ਇਸ ਤੋਂ ਵੱਖਰਾ ਹੀ ਨਾਮ ਲਿਖਿਆ ਹੈ ਜੋ ਕਿ ਖਤਵਾਨਾ ਹੈ। ਸਿਯਰੁਲ ਅਕਤਾਬ ਦੇ ਲੇਖਕ ਨੇ ਇਸ ਪਿੰਡ ਦਾ ਨਾਮ ਖਾਨੀਵਾਲ ਵੀ ਲਿਖਿਆ ਹੈ।

ਸ਼ੇਖ ਫਰੀਦ ਜੀ ਦਾ ਖਾਨਦਾਨ ਬਹੁਤ ਹੀ ਅਧਿਆਤਮਕ ਸ਼ਖਸੀਅਤ ਦਾ ਧਾਰਨੀ ਸੀ। ਅਮੀਰ ਖੁਰਦ ਅਨੁਸਾਰ ਸ਼ਏਬ ਨਾਮ ਦਾ ਇਕ ਬਾਦਸ਼ਾਹ ਕਾਬਲ ਦੇ ਸ਼ਾਹੀ ਖਾਨਦਾਨ ਦਾ ਫਰਦ ਸੀ ਜਿਸ ਦਾ ਫਰੁੱਖਸ਼ਾਹ ਬਾਦਸ਼ਾਹ ਦੇ ਸਮੇਂ ਬਹੁਤ ਹੀ ਰਸੂਖ ਸੀ। ਗਜ਼ਨਵੀ ਹਕੂਮਤ ਜਦੋਂ ਕਾਬਲ ਉੱਤੇ ਹਕੂਮਤ ਕਰਨ ਲੱਗੀ ਤਾਂ ਫਰੁੱਖਸ਼ਾਹ ਦੇ ਉਤਰਾਧਿਕਾਰੀ ਸਾਧਾਰਣ ਸ਼ਹਿਰੀ ਬਣ ਕੇ ਰਹਿ ਰਹੇ ਸਨ ਇਸ ਦਾ ਖੁਲਾਸਾ ਸਿਯੁਰਲ ਔਲੀਆ ਦੇ ਲੇਖਕ ਨੇ ਕੀਤਾ ਹੈ।

ਬਾਬਾ ਫਰੀਦ ਜੀ ਤਿੰਨ ਭਰਾ ਅਤੇ ਇਕ ਭੈਣ ਸਨ। ਫਰੀਦ ਜੀ ਦੀ ਭੈਣ ਦਾ ਨਾਮ ਹਾਜਰਾ ਖਾਤੂਨ (ਖਤੂਨ ਦਾ ਅਰਥ ਬੀਬੀ ਹੈ), ਜਿਨ੍ਹਾਂ ਨੂੰ ਬਹੁਤਾ ਜਮੀਲਾ ਖਤੂਨ ਦੇ ਨਾਂਅ ਨਾਲ ਬੁਲਾਇਆ ਜਾਂਦਾ ਹੈ। ਜਮੀਲਾ ਖਾਤੂਨ ਦੇ ਕੁੱਖੋਂ ਇਕ ਮਹਾਨ ਸੂਫ਼ੀ ਫਕੀਰ ਸਾਬਰ ਕਲੇਰੀ ਨੇ ਜਨਮ ਲਿਆ ਸੀ। ਇਨ੍ਹਾਂ ਦੇ ਵੱਡੇ ਭਰਾ ਦਾ ਨਾਮ ਇਜ਼ੁੱਦੀਨ ਮਹਿਮੂਦ ਸੀ ਪ੍ਰੰਤੂ ਸਿਯਰੁਲ ਆਰਫੀਨ ਦੇ ਲੇਖਕ ਨੇ ਇਸ ਦਾ ਨਾਮ ਗਲਤੀ ਨਾਲ ਇੱਜੁਦੀਨ ਮੁਹੰਮਦ ਲਿਖਿਆ ਹੈ। ਸ਼ੇਖ ਫਰੀਦ ਜੀ ਦੇ ਛੋਟੇ ਭਰਾ ਦਾ ਨਾਮ ਨਜੀਬੁੱਦੀਨ ਮੁਹੰਮਦ ਮੁਤਵਕਿਲ ਸੀ। ਸ਼ੇਖ ਫਰੀਦ ਜੀ ਦਾ ਸਮਾਂ ਯੁੱਗ-ਗਰਦੀ ਅਤੇ ਘੋਰ ਭਿਆਨਕ ਦਾ ਸਮਾਂ ਸੀ। ਉਸ ਸਮੇਂ ਭਾਰਤ ਅਤੇ ਪੰਜਾਬ ਉੱਪਰ ਕਾਬੁਲ ਅਤੇ ਕੰਧਾਰ ਵਲੋਂ ਹਮਲੇ ਹੋ ਰਹੇ ਸਨ। ਉਸ ਸਮੇਂ ਲਾਹੌਰ ਦੀ ਹਕੂਮਤ ਡਿੱਗ ਰਹੀ ਸੀ। ਗਜ਼ਨਵੀ ਖਾਨਦਾਨ ਦਾ ਆਖਰੀ ਬਾਦਸ਼ਾਹ ਖੁਸਰੋ ਮਲਿਕ ਹਕੂਮਤ ਕਰਨ ਦੇ ਅਯੋਗ ਸੀ। ਉਸ ਦੇ ਨਾਇਬ ਜਾਂ ਨਾਇਕ ਹੀ ਅਸਲ ਵਿਚ ਹਕੂਮਤ ਕਰ ਰਹੇ ਸਨ। ਇਸ ਦਾ ਖੁਲਾਸਾ ਤਬਕਾਤ-ਇ-ਨਾਸਰੀ ਦੇ ਲੇਖਕ ਨੇ ਸਪੱਸ਼ਟ ਸ਼ਬਦਾਂ ਵਿਚ ਕੀਤਾ ਹੈ।

ਇਸ ਤੋਂ ਇਲਾਵਾ ਹੋਰ ਜਾਣਕਾਰੀ ਵੀ ਮਿਲਦੀ ਹੈ। ਉਸ ਸਮੇਂ ਸ਼ਹਾਬੁਦੀਨ ਨੇ ਗਜ਼ਨਵੀ ਇਲਾਕਿਆਂ ਉੱਪਰ ਕਬਜਾ ਕਰਨਾ ਸ਼ੁਰੂ ਕਰ ਦਿੱਤਾ ਸੀ। ਉਸ ਨੇ 571 ਹਿਜਰੀ ਭਾਵ 1173 ਈ. ਵਿਚ ਮੁਲਤਾਨ ਨੂੰ ਜਿੱਤ ਲਿਆ ਸੀ। ਇਸ ਤੋਂ ਪਿੱਛੋਂ ਸ਼ਹਾਬ-ਉ-ਦੀਨ ਗੌਰੀ ਨੇ 1185 ਈ. ਵਿਚ ਸਿਆਲਕੋਟ ਨੂੰ ਵੀ ਜਿੱਤ ਲਿਆ ਸੀ। ਸ਼ਹਾਬ-ਉ-ਦੀਨ ਜੋ ਕੇ ਗੌਰੀ ਖਾਨਦਾਨ ਨਾਲ ਸੰਬੰਧ ਰੱਖਦਾ ਸੀ ਨੇ 1186 ਈ: ਵਿਚ ਗਜ਼ਨਵੀਆਂ ਨੂੰ ਪੰਜਾਬ ਤੋਂ ਪੂਰਣ ਤੌਰ 'ਤੇ ਕੱਢ ਦਿੱਤਾ ਸੀ। ਸ਼ਹਾਬ-ਉ-ਦੀਨ ਗੌਰੀ ਨੇ ਖੁਸਰੋ ਮਲਿਕ



Page 84 www.sikhbookclub.com

ਨੂੰ ਵੀ ਕੈਦ ਕਰ ਲਿਆ ਸੀ ਅਤੇ ਉਸ ਨੂੰ ਗਰਜਿਸਤਾਨ ਵਿਚ ਬਲਰਵਾਨ ਦੇ ਕਿਲੇ ਵਿਚ ਕੈਦ ਕਰ ਦਿੱਤਾ ਗਿਆ ਸੀ ਜਿੱਥੇ ਉਸ ਦੀ ਮੌਤ 1192 ਈ. ਵਿਚ ਹੋਈ ਸੀ। ਇਸ ਘਟਨਾ-ਕ੍ਰਮ ਦਾ ਖੁਲਾਸਾ ਰੇਵਰਟੀ ਨੇ ਕੀਤਾ ਹੈ। ਬਾਬਾ ਫਰੀਦ ਜੀ ਦੇ ਸਮੇਂ ਯੁੱਗਗਰਦੀ ਅਤੇ ਦਹਿਸ਼ਤਗਰਦੀ ਦਾ ਹੀ ਵਾਤਾਵਰਣ ਸੀ।

ਬਾਬਾ ਫਰੀਦ ਜੀ ਨੇ ਮੁੱਢਲੀ ਵਿੱਦਿਆ ਆਪਣੇ ਪਿੰਡ ਕੋਤਵਾਲ ਵਿਚ ਹੀ ਪ੍ਰਾਪਤ ਕੀਤੀ ਸੀ। ਸਿਯੁਰੁਲ ਔਲੀਆ ਦੇ ਲੇਖਕ ਅਨੁਸਾਰ ਆਪ ਸ਼ੈਖ ਜਲਾਲ ਅਤੇ ਜ਼ਕਰੀਆ ਨੂੰ ਵੀ ਮਿਲੇ ਸਨ ਜੋ ਕਿ ਉਸ ਸਮੇਂ ਦੇ ਪ੍ਰਸਿੱਧ ਵਿਦਵਾਨ ਮੰਨੇ ਗਏ ਹਨ। ਫਰੀਦ ਜੀ 18 ਸਾਲ ਦੀ ਉਮਰ ਵਿਚ ਮੁਲਤਾਨ ਆ ਗਏ। ਇਥੇ ਆਪ ਸਰਾਏ ਹਲਵਾਈ ਦੇ ਨੇੜੇ ਮੌਲਾਨਾ ਮਿਨਹਾਜ਼-ਉ-ਦੀਨ ਤਿਰਮਿਜੀ ਦੀ ਮਸਜਿਦ ਦੇ ਮਦਰਸੇ ਵਿਚ ਦਾਖਲ ਹੋ ਗਏ। ਇਥੇ ਹੀ ਇਨ੍ਹਾਂ ਨੇ ਤੀਬਰ ਬੁੱਧੀ ਅਨੁਸਾਰ ਸਾਰਾ ਕੁਰਾਨ ਜ਼ੁਬਾਨੀ ਯਾਦ ਕਰ ਲਿਆ ਸੀ ਅਤੇ ਆਪ ਪਵਿੱਤਰ ਕੁਰਾਨ ਦਾ ਪਾਠ 24 ਘੰਟਿਆਂ ਵਿਚ ਕਰ ਲੈਂਦੇ ਸਨ। ਬਾਬਾ ਫਰੀਦ ਜੀ ਨੇ ਨਾ ਕੇਵਲ ਸਵਦੇਸ਼ੀ ਵਿੱਦਿਆ ਹੀ ਪ੍ਰਾਪਤ ਨਹੀਂ ਸੀ ਕੀਤੀ ਸਗੋਂ ਉਹ ਵਿੱਦਿਆ ਪ੍ਰਾਪਤੀ ਲਈ ਵਿਦੇਸ਼ਾਂ ਵਿਚ ਵੀ ਗਏ ਸਨ। ਸਿਯੁਰੁਲ ਆਰਫ਼ੀਨ ਦੇ ਲੇਖਕ ਅਨੁਸਾਰ ਬਾਬਾ ਫਰੀਦ ਜੀ ਆਪਣੇ ਮੁਰਸ਼ਿਦ ਦੇ ਕਹਿਣ ਅਨੁਸਾਰ ਮੁਲਤਾਨ ਰਹਿ ਕੇ ਅਧਿਆਤਮਕ ਵਿੱਦਿਆ ਪ੍ਰਾਪਤੀ ਵਿਚ ਨਿਪੁੰਨਤਾ ਹਾਸਲ ਕਰਨ ਮਗਰੋਂ ਉੱਚ ਵਿੱਦਿਆ ਪ੍ਰਾਪਤੀ ਲਈ ਕੰਧਾਰ ਗਏ ਜਿੱਥੇ ਉਹ ਪੰਜ ਸਾਲ ਰਹੇ ਸਨ। ਇਸ ਤੋਂ ਇਲਾਵਾ ਆਪ ਜੀ ਉੱਪਰ ਉਹਨਾਂ ਦੇ ਮੁਰਸ਼ਦਾਂ ਦਾ ਜੋ ਕਿ ਮੁਈਨ-ਉ-ਦੀਨ ਚਿਸ਼ਤੀ ਤੇ ਬਖਤਿਆਰ ਕਾਕੀ ਸਨ ਬਹੁਤ ਹੀ ਵੱਡਾ ਅਸ਼ੀਰਵਾਦ ਸੀ ਕਿਉਂਕਿ ਫਰੀਦ ਜੀ ਇਕ ਹੋਣਹਾਰ ਵਿਦਿਆਰਥੀ ਅਤੇ ਆਪਣੇ ਗੁਰੂਆਂ ਦੇ ਅਨਿੰਨ ਸ਼ਰਧਾਲੂ ਸਨ। ਸ਼ੇਖ ਫਰੀਦ ਜੀ ਇਸਲਾਮ ਮਜ਼ਬ ਅਤੇ ਦੀਨ ਦੇ ਪੱਕੇ ਅਨੁਯਾਈ ਸਨ। ਸ਼ੈਖ ਕੁਤਬ-ਉ-ਦੀਨ ਬਖਤਿਆਰ ਕਾਕੀ ਦੇ ਕਹਿਣ ਅਨੁਸਾਰ ਚਿਲ੍ਹਾ-ਇ-ਮਾਅਕੂਸ ਭਾਵ ਸਿਰ ਹੇਠਾਂ ਅਤੇ ਪੈਰ ਉੱਪਰ ਕਰਕੇ ਬੰਦਗੀ ਵੀ ਕਰਿਆ ਕਰਦੇ ਸਨ। ਸ਼ੈਖ ਫਰੀਦ ਜੀ ਸ਼ਰਾਅ ਦੇ ਐਨੇ ਪਾਬੰਦ ਸਨ ਕਿ ਆਪ ਹਰ ਦੂਜੇ ਦਿਨ ਰੋਜ਼ਾ ਵੀ ਰੱਖਿਆ ਕਰਦੇ ਸਨ ਜਿਸ ਦਾ ਖੁਲਾਸਾ ਨਿਜ਼ਾਮ-ਉ-ਦੀਨ ਔਲੀਆ ਨੇ ਸਯੁਰੁਲ ਔਲੀਆ ਵਿਚ ਸਪੱਸ਼ਟ ਕੀਤਾ ਹੈ।

ਦੁਨਿਆਵੀ ਵਿੱਦਿਆ ਪ੍ਰਾਪਤੀ ਪਿਛੋਂ ਆਪ ਜੀ ਨੇ ਬਖ਼ਤਿਆਰ ਕਾਕੀ ਨੂੰ ਆਪਣਾ ਅਧਿਆਤਮਕ ਗੁਰੂ ਧਾਰਿਆ ਸੀ।

ਬਾਬਾ ਫਰੀਦ ਜੀ ਸ਼ਰਾਅ ਦੇ ਪਾਬੰਦ ਅਤੇ ਕੱਟੜ ਮੁਸਲਮਾਨ ਸਨ। ਉਹ ਮੱਕੇ ਮਦੀਨੇ ਹੱਜ ਕਰਨ ਵੀ ਗਏ ਅਤੇ ਅਖੀਰਲੀ ਉਮਰ ਵਿਚ ਅਜੋਧਨ ਵਿਚ ਹੀ ਰਹਿ ਕੇ ਬਹੁਤ ਹੀ ਗਰੀਬੀ ਦੀ ਹਾਲਤ ਵਿਚ ਗੁਜ਼ਾਰੀ ਸੀ।

ਬਾਬਾ ਫਰੀਦ ਜੀ ਦੀ ਜ਼ਿੰਦਗੀ ਉੱਪਰ ਬੇਅੰਤ ਸਾਹਿਤ ਲਿਖਿਆ ਜਾ ਚੁੱਕਾ ਹੈ। ਫਵਾਇ-ਦੁਲ-ਫੁਵਾਦ ਅਨੁਸਾਰ ਆਪ ਖਵਾਜਾ ਬਖ਼ਤਿਆਰ ਕਾਕੀ ਪਾਸੋਂ ਅਧਿਆਤਮਕ ਵਿਦਿਆ ਪ੍ਰਾਪਤ ਕਰਨ ਉਪਰੰਤ ਹਾਂਸੀ ਵਿਚ ਹੀ ਰਹਿਣ ਲੱਗ ਪਏ ਸਨ। ਹਾਂਸੀ ਵਿਖੇ ਜਦੋਂ ਮੌਲਾਨਾ ਨੂਰ ਤੁਰਕ ਮਸਜਿਦ ਵਿਚ ਠਹਿਰੇ ਹੋਏ ਸਨ ਤਾਂ ਫਰੀਦ ਜੀ ਵੀ ਉਸ ਮਸਜਿਦ ਵਿਚ ਦਾਖ਼ਲ ਹੋਏ ਤਾਂ ਮੌਲਾਨਾ ਨੂਰ ਤੁਰਕ ਨੇ ਬਾਬਾ ਫਰੀਦ ਜੀ ਦੀ ਸਿਫ਼ਤ ਕਰਦਿਆਂ ਇਹ ਲਫ਼ਜ਼ ਫਰਮਾਏ ਸਨ "ਮੁਸਲਮਾਨੋ ਸ਼ਰਾਫ਼-ਏ-ਸੁਖਨ (ਸ਼ਿਅਰ ਦਾ ਪਾਰਖੂ)



 www.sikhbookclub.com

ਆ ਗਿਆ ਹੈ" ਅਤੇ ਇਸ ਦੇ ਉਪਰੰਤ ਫਰੀਦ ਜੀ ਦੀ ਬਹੁਤ ਹੀ ਉਪਮਾ ਕੀਤੀ ਸੀ। ਫਰੀਦ ਜੀ ਇਥੇ ਕੋਈ 20 ਕੁ ਸਾਲ ਰਹੇ ਸਨ ਅਤੇ ਇਸ ਦੇ ਪਿੱਛੋਂ ਖਵਾਜਾ ਬਖ਼ਤਿਆਰ ਕਾਕੀ ਦੀ ਮੌਤ ਪਿਛੋਂ ਇੱਥੋਂ ਚਲੇ ਗਏ।

ਬਖ਼ਤਿਆਰ ਕਾਕੀ ਜੀ ਦੀ ਮੌਤ ਪਿਛੋਂ ਆਪ ਚਿਸ਼ਤੀਆਂ ਗੱਦੀ ਦੇ ਮਾਲਕ ਬਣ ਗਏ ਤਾਂ ਫਿਰ ਆਪ ਹਾਂਸੀ ਤੋਂ ਕੋਤਵਾਲ ਆ ਗਏ ਅਤੇ ਫਿਰ ਪਾਕਪਟਨ ਵਿਚ ਹੀ ਇਕਾਂਤ ਜੀਵਨ ਬਤੀਤ ਕਰਨ ਲੱਗ ਪਏ ਸਨ ਅਤੇ ਇੱਥੇ ਹੀ ਦਿਹਾਂਤ ਹੋਣ ਤੱਕ ਰਹੇ ਸਨ। ਫਰੀਦ ਜੀ ਨੇ ਆਪਣੇ ਛੋਟਾ ਭਰਾ ਨਜੀਬੁਦੀਨ ਮੁਤਵੱਕਲ ਦੇ ਹੱਥੀਂ ਆਪਣੀ ਮਾਤਾ ਜੀ ਨੂੰ ਸੁਨੇਹਾ ਭੇਜਿਆ ਕਿ ਉਹ ਵੀ ਇਥੇ ਪਾਕਪਟਨ ਆ ਜਾਣ ਪ੍ਰੰਤੂ ਰਸਤੇ ਵਿਚ ਜੰਗਲ ਹੋਣ ਕਾਰਣ ਉਹਨਾਂ ਦੀ ਮਾਤਾ ਜੀ ਨੂੰ ਕਿਸੇ ਜੰਗਲੀ ਜਾਨਵਰ ਨੇ ਹੀ ਮਾਰ ਦਿੱਤਾ ਸੀ।

ਸ਼ੈਖ ਫਰੀਦ ਜੀ ਦਾ ਪਰਿਵਾਰ ਬਹੁਤ ਹੀ ਵੱਡਾ ਸੀ। ਆਪ ਜੀ ਦੀਆਂ ਚਾਰ ਪਤਨੀਆਂ ਸਨ। ਪਹਿਲੀ ਪਤਨੀ ਦਾ ਨਾਮ ਬੀਬੀ ਹਜਬਰਾ ਸੀ ਜੋ ਸੁਲਤਾਨ ਗਿਆਸ-ਉ-ਦੀਨ ਬਲਬਨ ਦੀ ਪੁਤਰੀ ਸੀ। ਦੂਸਰੀ ਪਤਨੀ ਦਾ ਨਾਂ ਬੀਬੀ ਸ਼ਾਰਦਾ ਸੀ। ਤੀਸਰੀ ਪਤਨੀ ਦਾ ਨਾਮ ਬੀਬੀ ਸ਼ੱਕਰ ਸੀ ਅਤੇ ਚੌਥੀ ਪਤਨੀ ਦਾ ਨਾਮ ਉਮ ਕਲਸੂਮ ਸੀ ਜੋ ਇਕ ਵਿਧਵਾ ਔਰਤ ਸੀ। ਪਿਛਲੀਆਂ ਦੋਵਾਂ ਔਰਤਾਂ ਬਾਬੇ ਫਰੀਦ ਜੀ ਦੀ ਪਹਿਲੀ ਪਤਨੀ ਦੀਆਂ ਕਨੀਜ਼ਕਾਂ ਅਰਥਾਤ ਨੌਕਰਰਾਣੀਆਂ ਜਾਂ ਟਹਿਲਣਾਂ ਸਨ ਜੋ ਉਸ ਦੇ ਨਾਲ ਪੇਕੇ ਘਰੋਂ ਆਈਆਂ ਸਨ। ਇਥੇ ਇਹ ਬਿਆਨ ਕਰਨਾ ਬਹੁਤ ਹੀ ਜ਼ਰੂਰੀ ਹੈ ਕਿ ਅਜੋਧਨ ਦੇ ਸਥਾਨ ਤੇ ਸ਼ਹਿਜ਼ਾਦੀ ਬਲਬਨ ਦੇ ਪੇਟੋਂ ਬਾਬਾ ਫਰੀਦ ਜੀ ਦੇ ਘਰ 8 ਬੱਚੇ ਪੈਦਾ ਹੋਏ ਸਨ। ਪੰਜ ਲੜਕੇ ਅਤੇ ਤਿੰਨ ਲੜਕੀਆਂ। ਫਰੀਦ ਜੀ ਦੇ ਲੜਕਿਆਂ ਦੇ ਨਾਮ ਹੇਠ ਲਿਖੇ ਹਨ। ਇਹ ਵੀ ਲਿਖਿਆ ਮਿਲਿਆ ਹੈ ਕਿ ਫਰੀਦ ਜੀ ਦੇ 8 ਲੜਕੇ ਅਤੇ 9 ਲੜਕੀਆਂ ਸਨ।[11]

(1) ਸ਼ੇਖ ਸ਼ਹਾਬੁਦੀਨ-ਗੰਜ-ਉਲ ਇਲਮ
(2) ਸ਼ੇਖ ਬਦਰੁਦੀਨ ਸੁਲੇਮਾਨ
(3) ਸ਼ੇਖ ਨਿਜਾਮੁਦੀਨ ਸ਼ਹੀਦ
(4) ਸ਼ੇਖ ਯਾਕੂਬ
(5) ਸ਼ੇਖ ਨਸਰੁਲਾ

ਇਨ੍ਹਾਂ ਤੋਂ ਇਲਾਵਾ ਫਰੀਦ ਜੀ ਦਾ ਇਕ ਮੁਤਬੰਨਾ ਵੀ ਦੱਸਿਆ ਜਾਂਦਾ ਹੈ।

<u>ਲੜਕੀਆਂ ਦੇ ਨਾਮ</u> :—

(1) ਬੀਬੀ ਫਾਤਿਮਾ (2) ਬੀਬੀ ਮਸਤੂਰਾ (3) ਬੀਬੀ ਸ਼ਰੀਫਾ

ਇਕ ਇਹ ਰਿਵਾਇਤ ਹੈ ਕਿ ਬੀਬੀ ਹਜਬਰਾ ਦੇ ਛੇ ਬੱਚੇ ਸਨ ਅਤੇ ਬਾਕੀ ਦੇ ਜੋ ਬੱਚੇ ਸਨ ਜਿਵੇਂ:- ਸ਼ੇਖ ਯਾਕੂਬ ਤੇ ਅਬਦੁਲਾ, ਇਹ ਬੀਬੀ ਸ਼ੱਕਰ ਦੇ ਪੇਟੋਂ ਸਨ। ਨੌਵਾਂ ਲੜਕਾ ਸ਼ੇਖ ਨਸਰੁਲਾ ਵੀ ਬੀਬੀ ਸ਼ਾਰਦਾ ਦਾ ਹੀ ਜੰਮਪਲ ਦੱਸਿਆ ਜਾਂਦਾ ਹੈ।

---

11. ਜਹਾਹਰੇ ਫਰੀਦੀ ਫ਼ਾਰਸੀ ਉਰਦੂ (ਮੰਜ਼ੁਲ ਨਕਸ਼ ਬੰਦੀਆਂ ਲਾਹੌਰ) ਦੇ ਅਨੁਸਾਰ ਫਰੀਦੀ ਫਾਰਸੀ ਵਿਚ ਜੋ ਵਿਕਟੋਰੀਆ ਪ੍ਰੈਸ ਲਾਹੌਰ 1301 ਹਿਜਰੀ ਦੀ ਛਪੀ ਹੋਈ ਹੈ ਫਰੀਦ ਜੀ ਦੇ ਅੱਠ ਲੜਕੇ ਅਤੇ ਨੌ ਲੜਕੀਆਂ ਲਿਖੀਆਂ ਹਨ "ਹਫਤਦਹ ਫਰਜੰਦ ਹਸ਼ਤ ਪਿਸਰ ਵ-ਨਹੁ ਦੁਖਤਰ ਬੂਦ।"



Page 86 www.sikhbookclub.com

SIKHBOOKCLUB.COM

ਫਰੀਦ ਜੀ ਦੀ ਜ਼ਿੰਦਗੀ ਬਹੁਤ ਹੀ ਸਾਦਾ ਅਤੇ ਸਾਧਾਰਣ ਸੀ। ਆਪ ਹਮੇਸ਼ਾ ਪਾਟੇ ਪੁਰਾਣੇ ਕਪੜਿਆਂ ਵਿਚ ਹੀ ਦੇਖੇ ਜਾਂਦੇ ਸਨ। ਇਹ ਇਕ ਬਹੁਤ ਹੀ ਮਹੱਤਵਪੂਰਨ ਘਟਨਾ ਜਾਂ ਹਕੀਕਤ ਹੈ ਕਿ ਜਦੋਂ ਸ਼ੇਖ ਜਲਾਲੁ-ਦੀਨ ਆਪ ਨੂੰ ਕੋਤਵਾਲ ਵਿਚ ਮਿਲਿਆ ਅਤੇ ਆਪ ਦੇ ਸਰੀਰ ਉਤੇ ਪਾਟੇ ਪੁਰਾਣੇ ਕਪੜੇ ਅਤੇ ਲੀਰਾਂ ਹੀ ਸਨ। ਜਦੋਂ ਆਪ ਦਿੱਲੀ ਵਿਚ ਰਹਿੰਦੇ ਸਨ ਤਾਂ ਉਸ ਵੇਲੇ ਵੀ ਆਪ ਦੇ ਸਰੀਰਕ ਬਸਤਰ ਨਾ ਹੋਇਆ ਬਰਾਬਰ ਹੀ ਸਨ। ਫਰੀਦ ਜੀ ਆਪਣੇ ਪਾਸ ਕੋਈ ਬਿਸਤਰਾ ਵੀ ਨਹੀਂ ਸੀ ਰੱਖਦੇ ਕੇਵਲ ਇਕ ਭੂਰੀ ਹੀ ਹੁੰਦੀ ਸੀ ਅਤੇ ਇਕ ਸ਼ੁੱਕਾ ਹੁੰਦਾ ਸੀ। ਫਰੀਦ ਜੀ ਆਪਣੇ ਮੁਰਸ਼ਦ ਦਾ ਡੰਡਾ ਚੁੰਮ ਕੇ ਹੀ ਸਰਹਾਣੇ ਦੀ ਥਾਂ ਰੱਖਦੇ ਸਨ।

ਖੁਦਾ ਜਾਂ ਪਰਮਾਤਮਾ ਦੇ ਪਿਆਰਿਆਂ ਦੀ ਖੁਰਾਕ ਬਹੁਤ ਸਾਧਾਰਣ ਹੀ ਹੁੰਦੀ ਹੈ। ਉਹ ਆਪਣਾ ਸਮਾਂ ਸੰਸਾਰਕ ਖੁਰਾਕ ਖਾ ਕੇ ਬਤੀਤ ਨਹੀਂ ਕਰਦੇ ਸਗੋਂ ਪਰਮਾਤਮਾ ਦੀ ਬੰਦਗੀ ਰੂਪੀ ਹੀ ਖੁਰਾਕ ਖਾਂਦੇ ਹਨ। "ਫਵਾਇ-ਦੁਲ-ਫਵਾਦ" ਅਨੁਸਾਰ ਫਰੀਦ ਜੀ ਦੀ ਖੁਰਾਕ ਬਹੁਤ ਹੀ ਸਾਧਾਰਣ ਸੀ, ਰੋਜ਼ਾ ਇਫਤਾਰ ਕਰਨ ਵੇਲੇ ਕੇਵਲ ਸ਼ਰਬਤ ਦਾ ਗਲਾਸ ਤੇ ਸੁੱਕੇ ਮੁਨੱਕੇ ਹੁੰਦੇ ਸਨ। ਅੱਧਾ ਆਪ ਪੀ ਲੈਂਦੇ ਅਤੇ ਬਾਕੀ ਦਾ ਅੱਧਾ ਵੰਡ ਦਿੰਦੇ ਸਨ। ਰੋਟੀ ਜੁਆਰ ਦੀ ਹੀ ਖਾਂਦੇ ਸਨ।

ਸ਼ੇਖ ਫਰੀਦ ਜੀ ਦਾ ਜੀਵਨ ਬਹੁਤ ਹੀ ਸਾਦਾ ਅਤੇ ਅਸੂਲਾਂ ਦੇ ਅਨੁਸਾਰ ਢਲਿਆ ਹੋਇਆ ਸੀ। ਫਰੀਦ ਜੀ ਰੋਜ ਨਿੱਤ ਇਸ਼ਨਾਨ ਕਰਦੇ ਅਤੇ ਸੁਬ੍ਹਾ ਦੀ ਨਮਾਜ ਪਿੱਛੋਂ ਇਕਾਂਤ ਵਿਚ ਚਲੇ ਜਾਂਦੇ। ਕੁਟੀਆ ਦਾ ਦਰਵਾਜ਼ਾ ਅੰਦਰੋਂ ਬੰਦ ਰਹਿੰਦਾ। ਆਪ ਹਮੇਸ਼ਾ ਇਬਾਦਤ ਵਿਚ ਹੀ ਮਗਨ ਰਹਿੰਦੇ। ਜ਼ੁਹਰ ਦੀ ਨਮਾਜ ਪਿੱਛੋਂ ਦਰਸ਼ਕਾਂ ਨੂੰ ਮਿਲਦੇ। ਦਰਸ਼ਕਾਂ ਦੀ ਮਿਲਨੀ ਪਿਛੋਂ ਆਪ ਫਿਰ ਆਪਣੇ ਨਿੱਕੇ ਕਮਰੇ ਵਿਚ ਚਲੇ ਜਾਂਦੇ। ਰਾਤ ਨੂੰ ਰੋਜ਼ਾ ਪੂਰਨ ਪਿੱਛੋਂ ਸ਼ੇਖ ਨਿਜ਼ਾਮੁਦੀਨ ਔਲੀਆ ਨੂੰ ਆਪਣੀ ਹਜ਼ੂਰੀ ਵਿਚ ਬੁਲਾਉਂਦੇ। ਕਈ ਵੇਰ ਮੌਲਾਨਾ ਸ਼ਹਾਉਦੀਨ ਜਾਂ ਮੌਲਾਨਾ ਰੁਕਨੁਦੀਨ ਵੀ ਹਾਜ਼ਰ ਹੁੰਦੇ। ਸ਼ੇਖ ਫਰੀਦ ਜੀ ਸਾਰੇ ਦਿਨ ਦਾ ਹਾਲ ਉਹਨਾਂ ਪਾਸੋਂ ਪੁੱਛਦੇ ਅਤੇ ਜਮਾਇਤ ਖਾਨੇ ਦੇ ਦਰਵੇਸ਼ਾਂ ਦਾ ਬਹੁਤ ਹੀ ਖਿਆਲ ਰੱਖਦੇ ਸਨ।

ਸ਼ੇਖ ਫਰੀਦ ਦੇ ਨਿੱਜੀ ਸੇਵਕ ਵੀ ਬਹੁਤ ਸਨ। ਫਰੀਦ ਜੀ ਦਾ ਮੁੱਖ ਸੇਵਕ ਸ਼ੇਖ ਬਦਰੁਦੀਨ ਇਸਹਾਕ ਸੀ। ਮੌਲਾਨਾ ਬਦਰੁਦੀਨ ਦਰਬਾਨ ਦਾ ਕੰਮ ਕਰਦਾ ਸੀ ਅਤੇ ਬਾਬਾ ਫਰੀਦ ਦੇ ਹੁਜਰੇ ਦੇ ਬਾਹਰ ਬੈਠਾ ਰਹਿੰਦਾ ਸੀ। ਕਈ ਸੇਵਕ ਉਹ ਵੀ ਸਨ ਜਿਹੜੇ ਫਰੀਦ ਜੀ ਨੂੰ ਸਿਰਫ਼ ਇਸ਼ਨਾਨ ਹੀ ਕਰਵਾਉਂਦੇ ਹੁੰਦੇ ਸਨ ਅਤੇ ਕਈ ਕਪੜੇ ਧੋਣ ਲਈ ਵੱਖਰੇ ਸੇਵਕ ਹੁੰਦੇ ਸਨ। ਈਸਾ ਨਾਮ ਦਾ ਇਕ ਵਿਅਕਤੀ ਉਹਨਾਂ ਦਾ ਨਿੱਜੀ ਸੇਵਾਦਾਰ ਸੀ ਅਤੇ **"ਅਖੀ ਮੁਬਾਰਕ"** ਨਾਮ ਦਾ ਇਕ ਵਿਅਕਤੀ ਫਰੀਦ ਜੀ ਦਾ ਗੁਲਾਮ ਵੀ ਸੀ। ਇਸ ਤੋਂ ਇਹ ਸਾਬਤ ਹੋਇਆ ਕਿ ਫਰੀਦ ਜੀ ਗੁਲਾਮ ਪ੍ਰਥਾ ਦੇ ਵੀ ਹਾਮੀ ਸਨ। ਇਹ ਸੀ ਫਰੀਦ ਜੀ ਦਾ ਸਾਦਾ ਅਤੇ ਪਾਕ ਜੀਵਨ। ਫਰੀਦ ਜੀ ਦੀ ਮੌਤ 15 ਅਕਤੂਬਰ 1265 ਈ. ਨੂੰ ਹੋਈ ਸੀ। ਬਾਬਾ ਫਰੀਦ ਜੀ ਤਿੰਨ ਵੇਰ ਇਸ਼ਾ ਦੀ ਨਮਾਜ਼ ਪੜ੍ਹਨ ਪਿਛੋਂ ਬੇਹੋਸ਼ ਹੋ ਕੇ ਡਿੱਗ ਪਏ। ਫਰੀਦ ਜੀ ਦੇ ਅੰਤਲੇ ਸ਼ਬਦ ਸਨ "ਯਾ ਹਈ ਯਾ ਕਯੂਮ" (ਐ ਸਦ ਜੀਵਤ ਤੇ ਅਬਿਨਾਸੀ) ਕਹਿ ਕੇ ਮੁਹੱਰਮ ਦੀ 5 ਤਰੀਕ ਹਿਜਰੀ 664 ਜਾਂ 15 ਅਕਤੂਬਰ 1265 ਨੂੰ ਪ੍ਰਲੋਕ ਸਿਧਾਰ ਗਏ। ਇਸ ਦਾ ਖੁਲਾਸਾ ਸਿਯਰੁਲ ਔਲੀਆਂ ਵਿਚ ਅੰਕਿਤ ਹੈ।

ਸ਼ੇਖ ਫਰੀਦ ਜੀ ਨੇ ਆਪਣੀ ਗੱਦੀ ਵੀ ਆਪਣੇ ਲੜਕਿਆਂ ਨੂੰ ਨਹੀਂ ਸੀ ਸੌਂਪੀ। ਪ੍ਰਲੋਕ ਸਿਧਾਰਨ ਤੋਂ ਪਹਿਲਾਂ ਸ਼ੇਖ ਫਰੀਦ ਜੀ ਨੇ ਆਪਣੀ ਗੁਰਗੱਦੀ ਸ਼ੈਖ ਮੁਹੰਮਦ ਕਿਰਮਾਨੀ ਨੂੰ ਜਿਹੜਾ ਦਿੱਲੀਓਂ ਆਇਆ ਸੀ, ਆਪਣਾ ਚੋਲਾ, ਚਟਾਈ, ਅਸਾ ਤੇ ਹੋਰ ਦੂਸਰੀਆਂ ਵਸਤੂਆਂ ਦੇ ਕੇ ਇਹ ਹਦਾਇਤ ਕੀਤੀ ਸੀ ਕਿ ਇਹ ਵਸਤੂਆਂ ਸ਼ੈਖ ਨਜਾਮੁਦੀਨ ਔਲੀਆ ਨੂੰ ਦੇ ਦੇਣੀਆਂ। ਉਹ ਹੀ ਫਰੀਦ ਜੀ ਦੇ ਪਿੱਛੋਂ ਇਸ ਅਧਿਆਤਮਕ ਗੱਦੀ ਦਾ ਮਾਲਕ ਹੋਵੇਗਾ। ਜਿਸ ਵੇਲੇ ਇਹ ਵਾਰਦਾਤ ਹੋਈ ਤਾਂ ਫਰੀਦ ਜੀ ਦੇ ਲੜਕਿਆਂ ਅਤੇ ਦੂਸਰੇ ਹੋਰ ਸ਼ਗਿਰਦਾਂ ਨੂੰ ਬਹੁਤ ਹੀ ਨਿਰਾਸ਼ਾ ਹੋਈ ਤੇ ਉਹ ਮੁਹੰਮਦ ਕਿਰਮਾਨੀ ਨਾਲ ਬਹੁਤ ਹੀ ਝਗੜੇ ਸਨ।

ਫਰੀਦ ਜੀ ਦਾ ਅੰਤਿਮ ਸਮਾਂ ਬਹੁਤ ਹੀ ਦੁਖਦਾਈ ਦਾ ਸਮਾਂ ਸੀ ਅਤੇ ਕਸ਼ਟਾਂ ਨਾਲ ਭਰਪੂਰ ਸੀ। ਸ਼ੇਖ ਫਰੀਦ ਜੀ ਦਾ ਇਕ ਲੜਕਾ ਜੋ ਮੁਤਬੰਨਾ ਸੀ ਅਤੇ ਬਲਬਨ ਦੀ ਫੌਜ ਵਿਚ ਅਹੁਦੇਦਾਰ ਸੀ ਅੰਤਿਮ ਸਮੇਂ ਫਰੀਦ ਜੀ ਨੂੰ ਦੇਖਣ ਆਇਆ। ਕਹਿੰਦੇ ਹਨ ਕਿ ਫਰੀਦ ਜੀ ਅੰਤਿਮ ਸਮੇਂ ਆਪਣੇ ਇਸ ਲੜਕੇ ਨੂੰ "ਸ਼ੇਖ ਨਿਜਾਮੁਦੀਨ, ਸ਼ੇਖ ਨਿਜਾਮੁਦੀਨ" ਕਰਕੇ ਪੁਕਾਰ ਰਹੇ ਸਨ। ਕਹਿੰਦੇ ਹਨ ਕਿ ਨਿਜਾਮੁਦੀਨ ਅੰਤਮ ਵੇਲੇ ਸ਼ਾਮ ਨੂੰ ਫਰੀਦ ਜੀ ਨੂੰ ਵੇਖਣ ਆਇਆ, ਪ੍ਰੰਤੂ ਸ਼ਹਿਰ ਦੇ ਅੰਦਰ ਨਾ ਜਾ ਸਕਿਆ। ਉਹ ਬਾਹਰ ਹੀ ਇਕ ਸਰਾਂ ਵਿਚ ਸੁੱਤਾ ਸੀ। ਸਵੇਰ ਵੇਲੇ ਜਦੋਂ ਉਹ ਸ਼ਹਿਰ ਵਿਚ ਦਾਖਲ ਹੋਇਆ ਤਾਂ ਫਰੀਦ ਜੀ ਦਾ ਜਨਾਜ਼ਾ ਬਾਹਰ ਨਿਕਲ ਰਿਹਾ ਸੀ। ਫਰੀਦ ਜੀ ਦੇ ਸ਼ਰਧਾਲੂ ਫਰੀਦ ਜੀ ਨੂੰ ਸ਼ਹੀਦਾਂ ਦੇ ਕਬਰਸਤਾਨ ਵਿਚ ਦਫਨਾਉਣ ਲਈ ਲਿਜਾ ਰਹੇ ਸਨ। ਨਿਜ਼ਾਮੁਦੀਨ ਜੋ ਕਿ ਬਹੁਤ ਹੀ ਸਿਆਣਾ ਸੀ, ਨੇ ਇਕ ਸਿਆਣਪ ਕੀਤੀ। ਉਸ ਨੇ ਸੋਚਿਆ ਕਿ ਜੇਕਰ ਫਰੀਦ ਨੂੰ ਸ਼ਹਿਰੋਂ ਬਾਹਰ ਦਫਨਾਇਆ ਗਿਆ ਤਾਂ ਲੋਕੀ ਤਾਂ ਮਕਬਰੇ ਤੋਂ ਹੋ ਕੇ ਬਾਹਰੋਂ ਹੀ ਮੁੜ ਜਾਇਆ ਕਰਨਗੇ ਤਾਂ ਫਿਰ ਸਾਡੀ ਖ਼ਬਰ ਕਿਸੇ ਨੇ ਕੀ ਲੈਣੀ ? ਨਿਜ਼ਾਮੁਦੀਨ ਨੇ ਸਾਰਿਆਂ ਸ਼ਰਧਾਲੂਆਂ ਨੂੰ ਸਮਝਾਇਆ ਤਾਂ ਫਿਰ ਫਰੀਦ ਜੀ ਨੂੰ ਉਸ ਦੇ ਘਰ ਵਿਚ ਹੀ ਦਫਨਾਇਆ ਗਿਆ, ਜਿੱਥੇ ਉਹਨਾਂ ਦੀ ਮਜ਼ਾਰ ਅੱਜ ਤੱਕ ਕਾਇਮ ਹੈ। ਇਸ ਦਾ ਖੁਲਾਸਾ ਸਿਯਰੁਲ ਔਲੀਆ ਵਿਚ ਦਰਜ ਹੈ। ਅੰਤਿਮ ਸਮੇਂ ਫਰੀਦ ਜੀ ਦੀ ਮਾਲੀ ਹਾਲਤ ਬਹੁਤ ਹੀ ਪਤਲੀ ਸੀ। ਫਰੀਦ ਜੀ ਦੇ ਅੰਤਿਮ ਸਸਕਾਰ ਲਈ ਘਰ ਵਿਚ ਕੋਈ ਪੈਸਾ ਵੀ ਨਹੀਂ ਸੀ ਅਤੇ ਕਫ਼ਨ ਲਈ ਵੀ ਕੋਈ ਪੈਸਾ ਨਹੀਂ ਸੀ। ਇਹ ਵੀ ਇਕ ਹਕੀਕਤ ਹੈ ਕਿ ਅਮੀਰ ਖੁਰਦ ਦਾਦੀ ਨੇ ਫਰੀਦ ਜੀ ਦੇ ਕੱਫ਼ਨ ਲਈ ਇਕ ਚਿੱਟੀ ਚਾਦਰ ਆਪਣੇ ਕੋਲੋਂ ਦਿੱਤੀ ਸੀ। ਹੋਰ ਤਾਂ ਹੋਰ ਘਰ ਦਾ ਦਰਵਾਜ਼ਾ ਢਾਹ ਕੇ ਉਹਨਾਂ ਦੀਆਂ ਇੱਟਾਂ ਨਾਲ ਮਕਬਰਾ ਬਣਾਇਆ ਗਿਆ ਸੀ। ਫਰੀਦ ਜੀ ਦੇ ਸ਼ਰਧਾਲੂਆਂ ਨੇ ਉਸ ਕਬਰ ਉੱਤੇ ਇਕ ਪੱਕੀ ਮਜ਼ਾਰ ਬਣਾ ਦਿੱਤੀ ਸੀ। ਫਿਰੋਜ਼ ਸ਼ਾਹ ਤੁਗਲਕ ਨੇ ਪਿੱਛੋਂ ਜਾ ਕੇ ਇਸ ਮਕਬਰੇ ਦੀ ਮੁਰੰਮਤ ਵੀ ਕੀਤੀ ਸੀ।

ਫਰੀਦ ਜੀ ਕੋਈ ਸਾਧਾਰਣ ਪ੍ਰਤਿਭਾ ਦੇ ਮਾਲਕ ਨਹੀਂ ਸਨ। ਉਹਨਾਂ ਦੀ ਵਿਦਵਤਾ ਅਦਭੁੱਤ ਅਤੇ ਲਾਸਾਨੀ ਸੀ। ਆਪ ਕੁਰਾਨ ਸ਼ਰੀਫ ਦਾ ਮੁੱਖ ਅਧਿਐਨ ਕਰਦੇ ਸਨ ਅਤੇ ਬਹੁਤ ਹੀ ਸੁਰੀਲੀ ਆਵਾਜ਼ ਵਿਚ ਪੜ੍ਹਦੇ ਸਨ ਅਤੇ ਦਿਨ ਰਾਤ ਵਿਚ ਉਸ ਨੂੰ ਸਮਾਪਤ ਕਰ ਦਿੰਦੇ ਸਨ। ਫਰੀਦ ਜੀ ਦਾ ਆਪਣਾ ਇਕ ਨਿੱਜੀ ਪੁਸਤਕਾਲਿਆ ਵੀ ਸੀ ਜਿਸ ਵਿਚ ਅਰਬੀ, ਫਾਰਸੀ ਅਤੇ ਹੋਰ ਦੇਸੀ ਉਪਭਾਸ਼ਾਵਾਂ ਦੀਆਂ ਬੇਅੰਤ ਕਿਤਾਬਾਂ ਸਨ।

ਫਰੀਦ ਜੀ ਨਾਲ ਸੰਬੰਧਤ ਅਨੇਕ ਕਥਾਵਾਂ ਜੁੜੀਆਂ ਹੋਈਆਂ ਹਨ, ਜਿਨ੍ਹਾਂ ਨੂੰ



 www.sikhbookclub.com

ਤਰਕ ਸੰਗਤ ਦੀ ਕਸਵੱਟੀ ਤੇ ਪਰਖਿਆ ਵਿਸ਼ਵਾਸ ਕਰਨਾ ਅਸੰਭਵ ਜਾਪਦਾ ਹੈ।

ਫਰੀਦ ਜੀ ਗੁਰੂ ਨਾਨਕ ਦੇਵ ਜੀ ਤੋਂ ਕੋਈ 300 ਸਾਲ ਪਹਿਲਾਂ ਹੋਏ ਸਨ। ਗੁਰੂ ਨਾਨਕ ਦੇਵ ਜੀ ਨੂੰ ਪੂਰਨ ਤੌਰ 'ਤੇ ਇਹ ਗਿਆਨ ਸੀ ਕਿ ਫਰੀਦ ਜੀ ਨੇ ਜੋ ਬਾਣੀ ਲਿਖੀ ਹੈ ਉਹ ਸੰਭਾਲਣਯੋਗ ਹੈ। ਗੁਰੂ ਨਾਨਕ ਦੇਵ ਜੀ ਨੂੰ ਜੇਕਰ ਇਕ ਸੈਲਾਨੀ ਕਿਹਾ ਜਾਵੇ ਤਾਂ ਅਤਿਕਥਨੀ ਨਹੀਂ ਹੋਵੇਗੀ ਕਿਉਂਕਿ ਉਹਨਾਂ ਨੇ ਵਿਸ਼ਵ ਦੀਆਂ ਮਸ਼ਹੂਰ ਥਾਵਾਂ ਦੀ ਪੈਦਲ ਯਾਤਰਾ ਕੀਤੀ ਸੀ। "ਗਿਆਨ ਰਤਨਾਵਲੀ" ਵਿਚ ਗੁਰੂ ਨਾਨਕ ਦੇਵ ਜੀ ਦੋ ਵਾਰ ਬਾਬਾ ਫਰੀਦ ਦੇ ਪਾਕਪਟਨ ਜਾਂਦੇ ਦੱਸੇ ਗਏ ਹਨ, ਇਸ ਦਾ ਕੁਝ ਕਿ ਵੇਰਵਾ ਇਸ ਪ੍ਰਕਾਰ ਹੈ--

ਇਕ ਦਿਨ ਮਰਦਾਨਾ ਗੁਰੂ ਜੀ ਨੂੰ ਬੇਨਤੀ ਕਰਦਾ ਹੈ ਕਿ ਲੋਕੀਂ ਫਰੀਦ ਜੀ ਦੀ ਜ਼ਿਆਰਤ ਨੂੰ ਜਾਂਦੇ ਹਨ ਜੇ ਤੁਸੀਂ ਵੀ ਚਲੋ ਤਾਂ ਮੈਂ ਵੀ ਜ਼ਿਆਰਤ ਕਰ ਆਵਾਂ। ਬਾਬਾ ਜੀ ਨੇ ਕਿਹਾ ਕਿ ਜੇ ਤੂੰ ਸਾਡੇ ਨਾਲ ਪੱਕਾ ਸੰਗ ਸਾਥ ਕਰੇ ਤਾਂ ਅਸੀਂ ਚੱਲਦੇ ਹਾਂ। ਗੁਰੂ ਜੀ ਨੇ ਕਿਹਾ "ਅੱਖੀਂ ਮੀਟ"। ਉਸ ਅੱਖਾਂ ਮੀਟੀਆਂ ਤਾਂ ਪਲਾਂ ਵਿਚ ਪਾਕਪਟਨ ਪਹੁੰਚ ਗਏ। ਪਾਕਪਟਨ ਵਿਚ ਉਸ ਵੇਲੇ ਫਰੀਦ ਜੀ ਦੀ ਗੱਦੀ ਤੇ ਫਰੀਦ ਸਾਨੀ ਸੀ। ਇਨ੍ਹਾਂ ਦੀ ਮੁਲਾਕਾਤ ਪਾਕ ਪਟਨ ਤੋਂ ਕੋਹ ਕੁ ਭਰ ਬਾਹਰ ਇਕ ਤਲਾਅ ਦੇ ਕੰਢੇ ਹੋਈ ਦੱਸੀ ਜਾਂਦੀ ਹੈ, ਜਿਸ ਨੂੰ ਸਿੱਖ "ਨਾਨਕਸਰ" ਆਖਦੇ ਹਨ ਅਤੇ ਮੁਸਲਮਾਨ "ਫਤਹਿ ਅਲਾਹੀ ਨੂਰੀ"।

ਜਿਸ ਵੇਲੇ ਗੁਰੂ ਨਾਨਕ ਦੇਵ ਜੀ ਦੀ ਫਰੀਦ ਸਾਨੀ ਨਾਲ ਮੁਲਾਕਾਤ ਹੋਈ ਤਾਂ ਕਾਫ਼ੀ ਵਿਚਾਰ ਵਟਾਂਦਰਾ ਵੀ ਹੁੰਦਾ ਰਿਹਾ। ਗੁਲਜ਼ਾਰ-ਫਰੀਦੀ ਵਿਚ ਲਿਖਿਆ ਹੈ--

> "ਤਬ ਨਾਨਕ ਸਾਹਿਬ ਨੇ ਅਰਜ਼ ਕੀਤੀ ਕਿ ਹਮ ਏਕ ਕਿਤਾਬ ਤਲਕੀਨ ਕੇ ਵਾਸਤੇ ਜਮਾਂ ਕਰਕੇ ਖਿਦਮਤ ਆਪ ਕੀ ਮੇਂ ਲਾਏ ਹੈਂ ਕਿ ਕਲਾਮ ਆਪ ਕੀ ਅਰ ਕਲਾਮ ਬਾਬਾ ਫਰੀਦ ਸਾਹਿਬ ਕੀ ਹਸਬੁਲ ਅਰਸ਼ਾਦ ਆਪ ਕੇ ਕਿਤਾਬ ਮੌਸੂਫ਼ ਮੇਂ ਪਹਿਲੇ ਦਰਜ ਕੀ ਜਾਵੇ। ਹਜ਼ਰਤ ਨੇ ਕਿਤਾਬ ਜਮਾਂ ਕਰੀ ਹੁਈ ਪਸੰਦ ਫਰਮਾ ਕਰ ਇਜਾਜ਼ਤ ਕਲਮ ਦਰਜ ਕਰਨੇ ਕੀ ਦੀ।"[12]
>
> (ਹੰਸ ਚੋਗ ਪੰਨਾ 12)

ਉੱਪਰ ਲਿਖੇ ਪੈਰੇ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਫਰੀਦ ਜੀ ਦੇ ਨਾਂ ਹੇਠ ਦਰਜ ਬਾਣੀ ਬਾਬਾ ਫਰੀਦ ਅੱਵਲ ਤੇ "ਫਰੀਦ ਸਾਨੀ" ਦੀ ਰਚਨਾ ਹੈ ਪ੍ਰੰਤੂ ਕਿਹੜੀ ਰਚਨਾ ਬਾਬਾ ਫਰੀਦ ਅੱਵਲ ਦੀ ਹੈ ਅਤੇ ਕਿਹੜੀ ਰਚਨਾ ਫਰੀਦ ਸਾਨੀ ਦੀ ਹੈ, ਇਸ ਦਾ ਨਿਰਣਾ ਕਰਨਾ ਬਹੁਤ ਹੀ ਕਠਿਨ ਹੈ।

ਇਸ ਤੱਥ ਦੀ ਪੁਸ਼ਟੀ ਲਈ ਸ਼ਯਦ ਅਥਰ ਅਵਾਸ ਰਿਜਵੀ Syed Athar Abbas Rizvi ਦੁਆਰਾ ਲਿਖਤ ਇਕ ਖੋਜ ਪੱਤਰ A History of Sufism in India, Vol-1 ('ਏ ਹਿਸਟਰੀ ਔਫ਼ ਸੂਫ਼ੀਇਜ਼ਮ ਇਨ ਇੰਡਿਆ, ਭਾਗ-1), ਪੀ. ਐਚ. ਡੀ. ਲਈ ਲਿਖਿਆ, ਜਿਸ ਨੂੰ ਸਵੀਕ੍ਰਿਤ ਕੀਤਾ ਹੋਇਆ ਹੈ। ਇਸ ਮਤ ਨੂੰ ਤਰਕਮਈ ਢੰਗ ਨਾਲ ਪੰਜਾਬੀ

---

12. ਇਹ ਸੰਕੇਤ ਰਣਜੀਤ ਸਿੰਘ ਖੜਗ ਦੁਆਰਾ ਲਿਖਤ ਇਕ ਲੇਖ "ਦਰਵੇਸ਼ ਫਰੀਦ ਤੇ ਉਸ ਦੀ ਰਚਨਾ" ਵਿਚੋਂ ਲਿਆ ਹੈ ਜਿਹੜਾ ਕਿ "ਸ਼ੇਖ ਫਰੀਦ ਜੀਵਨ ਤੇ ਰਚਨਾ" ਹੈ।
13. ਖੋਜ ਪਤ੍ਰਿਕਾ ਸਾਂਈ ਬੁੱਲ੍ਹੇ ਸ਼ਾਹ ਅੰਕ ਪੰਨਾ 9 ।





SIKHBOOKCLUB.COM

ਸਾਹਿਤ ਦਾ ਆਦਿ ਕਾਲ ਇਕ ਆਲੋਚਨਾਤਮਕ ਅਧਿਐਨ ਪ੍ਰਮਾਣਿਤ ਕੀਤਾ ਹੈ। ਇਹ ਖੋਜ-ਪ੍ਰਬੰਧ ਪੀ. ਐੱਚ. ਡੀ. ਦੀ ਉਪਾਧੀ ਲਈ ਸਵੀਕ੍ਰਿਤ ਹੈ। ਵਿਦਵਾਨ ਲੇਖਕ ਆਪਣੇ ਇਸ ਖੋਜ ਪ੍ਰਬੰਧ ਵਿਚ ਇਸ ਪ੍ਰਕਾਰ ਲਿਖਦਾ ਹੈ—

(1) A careful analysis of Baba Farid's Salokas in Guru Granth would tend to suggest that they were not composed by one individual. Therefore, it is wrong to ascribed them either to Sheikh Ibrahim or another of Baba Farid's descendants, known as Farid Sani. They represent the teachings of Baba Farid through the years from his own time to the fifteenth century and were therefore composed by a number of difference descendants, all using Farid as their nom de' plume.

*S.A.A. : A History of Sufism in India, Vol. 1, Page 329*

(2) Max Arthur Macauliffe who has been described as a Matchless Scholar of Sikh lore states that hymns ascribed to Farid are Compositions by the eather Farid, where as others have as cribed them to Farid Shakar Ganj. (The Sikh Religion)

(3) ਡਾ. ਦੇਵਿੰਦਰ ਸਿੰਘ ਨੇ "ਆਦਿ ਗ੍ਰੰਥ" ਵਿਚ ਦਰਜ ਫਰੀਦ ਬਾਣੀ ਤੇ ਕਰਤਾ ਦੀ ਮਹੱਤਤਾ ਬਾਰੇ "ਸਮੀਖਿਆ" ਮਾਰਚ 1980, ਸ਼ੇਖ ਫਰੀਦ ਚੇਅਰ, ਜੰਮੂ ਯੂਨੀਵਰਸਿਟੀ, ਜੰਮੂ ਦਾ ਹਵਾਲਾ ਦਿੰਦਿਆ ਲਿਖਿਆ ਹੈ ਜਿਵੇਂ-

"ਆਦਿ ਗ੍ਰੰਥ ਵਿਚ ਦਰਜ ਫਰੀਦ ਬਾਣੀ ਦਾ ਕਰਤਾ ਸ਼ੇਖ ਫਰੀਦੁ ਦੀਨ ਮਸਉਦ ਗੰਜ ਸ਼ਕਰ ਹੀ ਨਹੀਂ ਸਗੋਂ ਇਹ ਕਈ ਸੂਫੀਆਂ ਦੀ ਸਿਰਜਣਾ ਦਾ ਸਿੱਟਾ ਹੈ।"

ਨੋਟ- ਖੋਜ ਪਤ੍ਰਿਕਾ ਸਾਂਈ ਬੁਲ੍ਹੇਸ਼ਾਹ ਅੰਕ, ਪੰਨਾ 5.

ਬਾਬਾ ਫਰੀਦ ਜੀ ਦਾ ਜੀਵਨ ਸਦਾਚਾਰਕ ਪੱਖਾਂ ਤੋਂ ਮਿੱਠੇ ਅਤੇ ਨਿੱਘੇ ਸੁਭਾਅ ਤੋਂ ਬਹੁਤ ਹੀ ਉੱਤਮ ਕਿਸਮ ਦਾ ਸੀ। ਫਰੀਦ ਅੱਵਲ ਦੀ ਬਾਣੀ ਵਿਚ ਨਿਮਰਤਾ ਵਾਲੇ ਸਲੋਕਾਂ ਦੀ ਭਰਮਾਰ ਦੇਖੀ ਜਾ ਸਕਦੀ ਹੈ। ਅਜਿਹੀ ਨਿਮਰਤਾ ਰੱਬ ਦੇ ਸਿਮਰਨ ਵਲ ਰੁਚਿਤ ਕਰਦੀ ਹੈ ਪ੍ਰੰਤੂ ਐਨੀ ਹਲੀਮੀ ਅਤੇ ਮਿੱਠਤ ਦੀ ਬਾਣੀ ਵਿਚ ਕੁਝ ਸਲੋਕਾਂ ਵਿਚ ਕਠੋਰਤਾ ਵੀ ਦੇਖਣ ਨੂੰ ਮਿਲਦੀ ਹੈ ਜਿਵੇਂ—

(1) ਬੇਨਿਵਾਜਾ ਕੁਤਿਆ ਇਹ ਨਾ ਭਲੀ ਰੀਤਿ॥
ਕਬਹੀ ਚਲ ਨਾ ਆਇਆ ਪੰਜੇ ਵਖ਼ਤ ਮਸੀਤਿ॥

(ਆਦਿ ਗ੍ਰੰਥ, ਸਲੋਕ 70)

(2) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ
ਜੋ ਸਿਰ ਸਾਂਈ ਨਾ ਨਿਵੈ ਸੋ ਸਿਰ ਕਪਿ ਉਤਾਰਿ॥

(ਆਦਿ ਗ੍ਰੰਥ, ਸਲੋਕ 71)

(3) ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕੀਜੈ ਕਾਇ।
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥ (ਆਦਿ ਗ੍ਰੰਥ, ਸਲੋਕ 72)

ਇੱਥੇ ਕੁੱਤਿਆ, ਸਿਰ ਕਪਣਾ, ਕੂੰਨੇ ਹੇਠ ਜਲਾਉਣਾ ਬੇਨਿਵਾਜਾ ਕੁੱਤਿਆ ਆਦਿ ਕਠੋਰ ਸ਼ਬਦਾਂ ਦਾ ਪ੍ਰਯੋਗ ਫਰੀਦ ਜੀ ਦਾ ਹੀ ਉਚਾਰਣ ਹੋ ਸਕਦਾ ਹੈ।

ਇੱਥੇ ਇਹ ਵੀ ਬਿਆਨ ਕਰਨਾ ਬਹੁਤ ਜ਼ਰੂਰੀ ਹੈ ਕਿ ਇਕੱਲੇ ਬਾਬਾ ਫਰੀਦ ਨੇ ਦੋ ਜਾਂ ਤਿੰਨ ਲੱਖ ਤੋਂ ਵੱਧ ਲੋਕਾਂ ਨੂੰ ਇਸਲਾਮ ਦੇ ਘੇਰੇ ਵਿਚ ਲਿਆਂਦਾ ਸੀ।

## ਫਰੀਦ ਜੀ ਦਾ ਸਿਜਰਾ

ਸ਼ੇਖ ਫਰੀਦੂਦੀਨ ਮਸਊਦ ਗੰਜ-ਇ-ਸ਼ਕਰ।
ਬਿਨ।
ਸ਼ੇਖ ਸੁਲੇਮਾਨ।
ਬਿਨ।
ਸ਼ੇਖ ਸ਼ਈਬ
ਬਿਨ।
ਸ਼ੇਖ ਮੁਹੰਮਦ ਅਹਿਮਦ
ਬਿਨ।
ਸ਼ੇਖ ਯੂਸਫ਼।
ਬਿਨ।
ਸ਼ੇਖ ਸ਼ਹਾਬੁੱਦੀਨ (ਫਰੁਖ ਸ਼ਾਹ ਕਾਬਲ)।
ਬਿਨ।
ਫਖ਼ੁੱਰਦੀਨ ਮਹਿਮੂਦ।
ਬਿਨ।
ਸ਼ੇਖ ਸੁਲੇਮਾਨ।
ਬਿਨ।
ਸ਼ੇਖ ਮਸ਼ਊਦ।
ਬਿਨ।
ਸ਼ੇਖ ਅਬੁਦੁਲਾਹ ਵਾਇਜਲ ਅਸਗਰ।
ਬਿਨ।
ਵਾਇਜ ਅਲ ਅਕਬਰ ਅਬੁਲ ਫਤਹਿ।
ਬਿਨ।
ਸ਼ੇਖ ਇਸਹਾਕ।
ਬਿਨ।
ਸ਼ੇਖ ਨਾਸਿਰ।
ਬਿਨ।
ਸ਼ੇਖ ਅਬਦੁੱਲਾ।
ਬਿਨ।
ਅਮੀਰੁਲ ਮੋਮਨੀਨ ਉਮਰ ਫਾਰੁਕ। – ਸਿਯਰੁਲ ਅਕਤਾਬ ਪੰਨਾ 63।



SIKHBOOKCLUB.COM

# ਬਾਬਾ ਫਰੀਦ ਦੇ ਉਤਰਾਧਿਕਾਰੀ : ਬੇਟੇ, ਬੇਟੀਆਂ[14]

(1) ਖਵਾਜਾ ਨਸੀਰੁੱਦੀਨ।
(2) ਖਵਾਜਾ ਸ਼ਹਾਬੁੱਦੀਨ ਗੰਜ-ਉਲ ਇਲਮ।
(3) ਸ਼ੇਖ ਬਦਰੁੱਦੀਨ ਸੁਲੇਮਾਨ।
(4) ਸ਼ੇਖ ਨਿਜ਼ਾਮੁੱਦੀਨ।
(5) ਸ਼ੇਖ ਯਾਕੂਬ।
(6) ਬੀਬੀ ਮਸਤੂਰਾ।
(7) ਬੀਬੀ ਸ਼ਰੀਫਾ।
(8) ਬੀਬੀ ਫਾਤਿਮਾ।
(9) ਬੀਬੀ ਆਇਸ਼ਾ।*

SIKHBOOKCLUB.COM

14 (*) ਡਾ. ਸੀਤਾ ਰਾਮ ਬਾਹਰੀ ਦੇ ਇਕ ਲੇਖ "ਗੁਰੂ ਨਾਨਕ ਦੇਵ ਜੀ ਦੀ ਬੋਲੀ ਤੇ ਸ਼ੈਲੀ" ਤੇ ਆਧਾਰਿਤ ਪੰਜਾਬੀ ਦੁਨੀਆਂ, ਗੁਰੂ ਨਾਨਕ ਅੰਕ, ਦੂਜਾ ਭਾਗ, ਪੰਨਾ 93 ।

## ਜਮਾਇਤ ਖਾਨੇ ਦੇ ਵਿਅਕਤੀ

(1) ਮੌਲਾਨਾ ਬਦਰੁੱਦੀਨ ਇਸਹਾਕ, ਦਿੱਲੀ ਦਾ ਪ੍ਰਸਿੱਧ ਵਿਦਵਾਨ।
(2) ਸਯੱਦ ਮਹਿਮੂਦ ਕਿਰਮਾਨੀ, ਕਿਰਮਾਨ ਦਾ ਸੌਦਾਗਰ।
(3) ਸ਼ੇਖ ਨਿਜ਼ਾਮੁਦੀਨ ਬਦਾਇਓਂ, ਦਿੱਲੀ ਦਾ ਵਿਦਵਾਨ।
(4) ਹਮੀਦ ਜਿਹੜਾ ਕਦੀ ਮਲਕ ਤਗਰਿਲ ਦੀ ਨੌਕਰੀ ਵਿਚ ਸੀ।
(5) ਮੌਲਾਨਾ ਜਮਾਨ ਹਾਂਸਵੀ (ਪਹਿਲਾ ਖਤੀਬ ਸੀ)।
(6) ਇਕ ਹੋਰ ਸੂਫ਼ੀ।
(7) ਨਾਸਿਰ (ਵਿਦਵਾਨ)।
(8) ਨਵੀ ਸਿੰਦਾ (ਮੁਨਸ਼ੀ)।

SIKHBOOKCLUB.COM

## ਫਰੀਦ ਜੀ ਦੇ ਖਲੀਫ਼ੇ

(1) ਸ਼ੇਖ ਨਜੀਬੁੱਦੀਨ ਮੁਤਵੱਕਲ।
(2) ਮੌਲਾਨਾ ਬਦਰੁੱਦੀਨ ਇਸ਼ਹਾਕ।
(3) ਸ਼ੇਖ ਜਮਾਲੁਦੀਨ ਹਾਂਸਵੀ।
(4) ਸ਼ੇਖ ਨਿਜਾਮੁਦੀਨ ਔਲੀਆ।
(5) ਸ਼ੇਖ ਆਰਿਫ।
(6) ਸ਼ੇਖ ਅਲੀ ਸਾਬਿਰ।
(7) ਮੌਲਾਨਾ ਫਖੁਰਦੀਨ ਸਫਾਹਾਨੀ

(ਮਆਰਜੁਲ ਵਿਲਾਇਤ ਜਿਲਦ 1, ਪੰਨਾ 268)

ਬਾਬਾ ਫਰੀਦ ਜੀ ਦਾ ਕੁਰਸੀਨਾਮਾ ਜੋ ਸਤਾਰਾਂ ਪੀੜੀਆਂ ਪਿੱਛੇ ਹਜ਼ਰਤ ਉਮਰ ਫਰੂਕ ਨਾਲ ਜਾ ਮਿਲਦਾ ਹੈ—

(1) ਹਜ਼ਰਤ ਉਮਰ ਫਾਰੂਕ (634-644 ਈ.)



(2) ਅਬਦੁੱਲਾ।



(3) ਨਾਸਿਰ।



(4) ਸੁਲੇਮਾਨ।



(5) ਅਦਹਮ।



(6) ਇਬਰਾਹੀਮ (ਵਾਲੀਏ ਬਲਖ)।



(7) ਇਸਹਾਕ।



(8) ਅਬੁਲ-ਫਤਹਿ।



(9) ਅਬਦੁੱਲਾ ਵਾਇਜ਼ ਅਕਬਰ।



(10) ਮਸਊਦ।



(11) ਸਮਾਨ ਸ਼ਾਹ।



(12) ਮੁਹੰਮਦ ਨਸੌਮਾਨ ਸ਼ਾਹ।



(13) ਨਸੀਰੁਦੀਨ।



(14) ਸ਼ੈਖ ਅਹਿਮਦ ਫਰੁਖ ਸ਼ਾਹ (ਵਾਲੀਏ ਕਾਬਲ)।



(15) ਸ਼ੈਖ ਸ਼ਿਹਾਬੁਦੀਨ।

SIKHBOOKCLUB.COM

↓

(16) ਸ਼ੈਖ ਮੁਹੰਮਦ।

↓

(17) ਸ਼ੈਖ ਯੂਸਫ਼।

↓

(18) ਸ਼ੈਖ ਅਹਿਮਦ।

↓

(19) ਸ਼ੈਖ ਜਮਾਲੁਦੀਨ ਸੁਲੈਮਾਨ।*




ਖਵਾਜਾ ਬਹਾਉਦੀਨ ਜ਼ਕਰੀਆ ਮੁਲਤਾਨੀ ਸ਼ੇਖ ਫਰੀਦ ਦੇ ਮਸੇਰੇ ਭਰਾ ਸਨ।

SIKHBOOKCLUB.COM

* ਨੋਟ- ਮੌਲਾਨਾ ਜਮਾਲਦੀਨ ਦਿਹਲਵੀ ਲਿਖਦਾ ਹੈ ਕਿ ਫਰੀਦ ਦੇ ਪਿਤਾ ਜਮਾਲੁਦੀਨ ਸੁਲੈਮਾਨ ਸ਼ਹਾਬਦੀਨ ਗੌਰੀ ਦੇ ਸਮੇਂ ਕਾਬੁਲ ਤੋਂ ਲਾਹੌਰ ਆਏ ਸਨ ਜਦੋਂ ਕਿ ਸਿਬਰੁਲ ਔਲੀਆ ਦਾ ਲੇਖਕ ਲਿਖਦਾ ਹੈ ਕਿ ਫਰੀਦ ਜੀ ਦੇ ਦਾਦਾ ਜੀ ਕਾਬੁਲ ਤੋਂ ਲਾਹੌਰ ਆਏ ਸਨ।



 www.sikhbookclub.com

# ਬਾਬਾ ਫਰੀਦ ਜੀ ਦੀ ਗੱਦੀ ਤੇ ਬੈਠਣ ਵਾਲੇ

| | ਨਾਂ | ਗੱਦੀ ਤੇ ਬੈਠਣ ਦਾ ਸਾਲ | |
|---|---|---|---|
| 1. | ਦੀਵਾਨ ਬਦਰ-ਉ-ਦੀਨ ਸੁਲੇਮਾਨ | 664 ਹਿਜਰੀ | 1265 ਈ. |
| 2. | ਖਵਾਜਾ ਦੀਵਾਨ ਪੀਰ ਅਲਾਉਦੀਨ ਮੌਜੇਦਰਿਆ | 668 | 1269 |
| 3. | ਖਵਾਜਾ ਦੀਵਾਨ ਮੁਇੱਜੁਦੀਨ | 722 | 1322 |
| 4. | ਖਵਾਜਾ ਦੀਵਾਨ ਪੀਰ ਫਜਲ-ਉ-ਦੀਨ | 738 | 1337 |
| 5. | ਖਵਾਜਾ ਮੁਨੱਵਰ ਸ਼ਾਹ | 755 | 1354 |
| 6. | ਸ਼ੇਖ ਨੂਰ-ਉ-ਦੀਨ | 805 | 1402 |
| 7. | ਸ਼ੇਖ ਬਹਾਵਲ-ਉ-ਦੀਨ | 823 | 1420 |
| 8. | ਦੀਵਾਨ ਮੁਹੰਮਦ ਯੂਨਸ | 855 | 1451 |
| 9. | ਦੀਵਾਨ ਸ਼ੇਖ ਅਹਿਮਦ ਸ਼ਾਹ | 879 | 1474 |
| 10. | ਪੀਰ ਅਤਾਉਲਾ | 901 | 1495 |
| 11. | ਸ਼ੇਖ ਮੁਹੰਮਦ | 918 | 1512 |
| 12. | ਸ਼ੇਖ ਇਬਰਾਹਿਮ ਫਰੀਦ ਸਾਨੀ | 940 | 1533 |
| 13. | ਤਜਉਦ ਦੀਨ | 982 | 1574 |
| 14. | ਸ਼ੇਖ ਫੈਜਉਲਾ | 1008 | 1599 |
| 15. | ਸ਼ੇਖ ਇਬਰਾਹਿਮ | 1010 | 1601 |
| 16. | ਸ਼ੇਖ ਮੁਹੰਮਦ ਦੀਨ | 1019 | 1610 |
| 17. | ਸ਼ੇਖ ਮੁਹੰਮਦ ਅਸ਼ਰਫ | 1057 | 1647 |
| 18. | ਸ਼ੇਖ ਮੁਹੰਮਦ ਸਯਦ | 1090 | 1679 |
| 19. | ਸ਼ੇਖ ਮੁਹੰਮਦ ਯੂਸਫ | 1120 | 1708 |
| 20. | ਸ਼ੇਖ ਮੁਹੰਮਦ | 1135 | 1722 |
| 21. | ਸ਼ੇਖ ਮੁਹੰਮਦ ਗੁਲਾਮ ਰਸੂਲ | 1179 | 1765 |
| 22. | ਸ਼ੇਖ ਮੁਹੰਮਦ ਯਾਰ | 1223 | 1808 |
| 23. | ਸ਼ੇਖ ਸਰਫ-ਉ-ਦੀਨ | 1243 | 1827 |
| 24. | ਸ਼ੇਖ ਅੱਲਾ ਜਵਾਇਆ | 1261 | 1845 |
| 25. | ਸ਼ੇਖ ਸਯਦ ਮੁਹੰਮਦ | - | ਇਨ੍ਹਾਂ ਦੇ ਗੱਦੀ ਤੇ ਬੈਠਣ ਦਾ ਸਾਲ ਪ੍ਰਾਪਤ ਨਹੀਂ ਹੋ ਸਕਿਆ। |
| 26. | ਦੀਵਾਨ ਗੁਲਾਮ ਕੁਤਬ-ਉ-ਦੀਨ | - | |
| 27. | ਦੀਵਾਨ ਮੌਜੂਦ ਮਸਊਦ | - | |
| 28. | ਸ਼ਾਹ ਕਾਇਮ ਦੀਨ ਚਿਸ਼ਤੀ | - | |



 www.sikhbookclub.com

SIKHBOOKCLUB.COM

# ਬਾਬਾ ਫਰੀਦ ਜੀ ਦੇ ਇਕ ਸੌ ਇਕ ਨਾਮ

1. ਖਵਾਜਾ ਫਰੀਦ
2. ਬਾਬਾ ਫਰੀਦ
3. ਮੌਲਾਨਾ ਫਰੀਦ
4. ਦਰਵੇਸ਼ ਫਰੀਦ
5. ਆਜਿਜ਼ ਫਰੀਦ
6. ਗਰੀਬ ਫਰੀਦ
7. ਮਸਊਦ ਫਰੀਦ
8. ਮਕਸੂਦ ਫਰੀਦ
9. ਜੋਧਨੀ ਫਰੀਦ
10. ਹਮੀਦ ਫਰੀਦ
11. ਮੁਕੰਮਿਲ ਫਰੀਦ
12. ਮੁਤਵੱਕੁਲ ਫਰੀਦ
13. ਮਸਾਇਕ ਫਰੀਦ
14. ਆਬਿਦ ਫਰੀਦ
15. ਸਾਦਿਕ ਫਰੀਦ
16. ਸ਼ਾਕਿਰ ਫਰੀਦ
17. ਮੁਜਤਹਿਦ ਫਰੀਦ
18. ਮੁਤੱਕੀ ਫਰੀਦ
19. ਮੁਰਸ਼ਿਦ ਫਰੀਦ
20. ਵਕੀਲ ਫਰੀਦ
21. ਮੁਖਲਿਸ ਫਰੀਦ
22. ਆਰਿਫ਼ ਫਰੀਦ
23. ਮੁਅੱਜ਼ਮ ਫਰੀਦ
24. ਮਹਿਦੀ ਫਰੀਦ
25. ਸ਼ੈਖ ਫਰੀਦ
26. ਗੌਮ ਫਰੀਦ
27. ਮਖਦੂਮ ਫਰੀਦ
28. ਸ਼ਾਹ ਫਰੀਦ
29. ਹਾਜੀ ਫਰੀਦ
30. ਮਸਕੀਨ ਫਰੀਦ
31. ਫਕੀਰ ਫਰੀਦ
32. ਮਵਾਹਿਦ ਫਰੀਦ
33. ਮਹਿਮੂਦ ਫਰੀਦ
34. ਚਿਸ਼ਤੀ ਫਰੀਦ
35. ਹਾਮਦ ਫਰੀਦ
36. ਕਾਮਿਲ ਫਰੀਦ
37. ਖ਼ਾਦਿਮ ਫਰੀਦ
38. ਸਾਲਿਕ ਫਰੀਦ
39. ਜ਼ਾਹਿਦ ਫਰੀਦ
40. ਆਲਿਮ ਫਰੀਦ
41. ਸਾਬਿਰ ਫਰੀਦ
42. ਅਮਾਮ ਫਰੀਦ
43. ਮੁਤਦੀਯਨ ਫਰੀਦ
44. ਮੁਜਤਹਿਬ ਫਰੀਦ
45. ਬਰਹੱਕ ਫਰੀਦ
46. ਖਾਲਿਸ ਫਰੀਦ



SIKHBOOKCLUB.COM

 www.sikhbookclub.com

47. ਆਸ਼ਿਕ ਫਰੀਦ
48. ਆਜ਼ਿਮ ਫਰੀਦ
49. ਹਾਦੀ ਫਰੀਦ
50. ਵਲੀ ਫਰੀਦ
51. ਕੁਤਬ ਫਰੀਦ
52. ਮਗੈਸ ਫਰੀਦ
53. ਸਯਾਹ ਫਰੀਦ
54. ਸ਼ਕਰਬਾਰ ਫਰੀਦ
55. ਹਬੀਬ ਫਰੀਦ
56. ਮਕਬੂਲ ਫਰੀਦ
57. ਸਾਹਿਬ ਫਰੀਦ
58. ਮੁਦਕਿੱਕ ਫਰੀਦ
59. ਖੈਰ ਫਰੀਦ
60. ਸੁਲਦਾਨ ਫਰੀਦ
61. ਫਾਜਿਲ ਫਰੀਦ
62. ਦਮ ਫਰੀਦ
63. ਅੱਵਲ ਫਰੀਦ
64. ਜ਼ਾਹਿਰ ਫਰੀਦ
65. ਜਲ ਫਰੀਦ
66. ਬੱਰ ਫਰੀਦ
67. ਯਹੀਆ ਫਰੀਦ
68. ਨੂਰੱਲਾ ਫਰੀਦ
69. ਫਜ਼ਲੂਲਾ ਫਰੀਦ
70. ਸ਼ਿੱਬਸ਼ੱਲੁਲਾ ਫਰੀਦ
71. ਅਹਿਲੇ ਅੱਲਾ ਫਰੀਦ
72. ਸਿਰਅੱਲਾ ਫਰੀਦ
73. ਰੂਹਿਅੱਲਾ ਫਰੀਦ
74. ਮੁਹੀਤੁਲਾ ਫਰੀਦ
75. ਮੁਸ਼ਕਲ ਕੁਸ਼ਾ ਫਰੀਦ
76. ਯਾਹੱਕ ਫਰੀਦ
77. ਜਹਾਗਸ਼ਤ ਫਰੀਦ
78. ਸ਼ਕਰ ਫਰੀਦ
79. ਫਰੀਦੁਲ ਹੱਕ ਫਰੀਦ
80. ਅਜੀਜ਼ ਫਰੀਦ
81. ਸੂਫ਼ੀ ਫਰੀਦ
82. ਮੁਹਕਿਕ ਫਰੀਦ
83. ਖੈਰ ਫਰੀਦ ਫਰੀਦ
84. ਮੁਖਬਿੱਰ ਫਰੀਦ
85. ਬੁਰਹਾਨ ਫਰੀਦ
86. ਵਾਸਿਲ ਫਰੀਦ
87. ਕਦਮ ਫਰੀਦ
88. ਆਖਿਰ ਫਰੀਦ
89. ਬਾਤਿਨ ਫਰੀਦ
90. ਥਲ ਫਰੀਦ
91. ਬਾਹਿਰ ਫਰੀਦ
92. ਯਮੀਤ ਫਰੀਦ
93. ਨਜ਼ਰੁਲਾ ਫਰੀਦ
94. ਫੈਜ਼ੁਲਾ ਫਰੀਦ
95. ਨੁਕਤਾ-ਤੁਲਾ ਫਰੀਦ
96. ਆਯੁਤੁਲਾ ਫਰੀਦ
97. ਅਜ਼ੀਜੁਕੱਲਾ ਫਰੀਦ
98. ਅਬੁਦਲਾ ਫਰੀਦ
99. ਕੁਤਬਲ ਅਕਤਾਬ ਫਰੀਦ
100. ਹਾਜੀਉਲ ਹਾਜਾਤ ਫਰੀਦ
101. ਕਬੀਰ ਫਰੀਦ

SIKHBOOKCLUB.COM

# ਸ਼ੇਖ ਫਰੀਦ ਜੀ ਦੀ ਖਾਨਦਾਨੀ ਉੱਚਤਾ (Genealogy)

ਕੁਸ਼ਤਾ ਜੀ ਦੇ ਸ਼ਬਦਾਂ ਵਿਚ ਸ਼ੇਖ ਜਾਂ ਬਾਬਾ ਫਰੀਦ ਜੀ ਦਾ ਸਜ਼ਰਾ ਨਸਬ ਸਤਾਰਾਂ ਪੁਸ਼ਤਾਂ ਵਿਚ ਹਜਰਤ ਸੁਲਤਾਨ ਇਬਰਾਹੀਮ ਅੱਧਮ ਨਾਲ ਅਤੇ ਤੀਹ ਪੁਸ਼ਤਾਂ ਵਿਚ ਖਲੀਫ਼ਾ ਸਾਨੀ ਹਜਰਤ ਉਮਰ ਨਾਲ ਜਾ ਮਿਲਦਾ ਹੈ। ਅਸਲ ਵਿਚ ਇਹ 15 ਪੀੜ੍ਹੀਆਂ ਪਹਿਲਾਂ ਹੀ ਆਪ ਦਾ ਸਿਜਰਾਂ ਹਜਰਤ ਉਮਰ ਨਾਲ ਜਾ ਮਿਲਦਾ ਹੈ। ਸਜਰਾ ਇਸ ਪ੍ਰਕਾਰ ਹੈ—

1. ਨਜ਼ਰ ਹੂ ਕੁਰੇਸ਼।
2. ਮਾਲਿਕ।
3. ਫਹਰ।
4. ਗਾਲਿਬ।
5. ਲਵਾ।
6. ਕਾਅਬ।
7. ਅਦਾ।
8. ਫਰਤ।
9. ਅਬਦ।
10. ਰਿਆਹ।
11. ਅਬਦੁਲ ਗਰਾ।
12. ਤਕੀਲ।
13. ਅਲਖਤੀਬ।
14. ਹਜਰਤ ਫਾਰੂਕੁਲ ਆਜਮ ਉਮਰ।
15. ਸ਼ੇਖ ਅਬਦੁੱਲਾ।
16. ਸ਼ੇਖ ਨਾਸਰ।
17. ਸ਼ੇਖ ਇਸਹਾਕ।
18. ਅਦੁਲ ਫਤਹ, ਵਾਇਜੁਲ ਅਕਬਰ।
19. ਸ਼ੇਖ ਅਬਦੁਲ ਵਾਇਜ਼ੁਲ ਸ਼ਗਰ।
20. ਸ਼ੇਖ ਮਸਊਦ।
21. ਸ਼ੇਖ ਸੁਲੇਮਾਨ।
22. ਸ਼ੇਖ ਫਖਰੁ-ਉ-ਦੀਨ ਮਹਿਮੂਦ।
23. ਸ਼ੇਖ ਫਰੁੱਖ ਸ਼ਾਹ ਕਾਬਲੀ।
24. ਸ਼ੇਖ ਯੂਸਫ਼।
25. ਸ਼ੇਖ ਮੁਹੰਮਦ ਅਹਿਮਦ।
26. ਸ਼ੇਖ ਸ਼ੁਈਬ।
27. ਸ਼ੇਖ ਸੁਲੇਮਾਨ।
28. ਸ਼ੇਖ ਫਰੀਦ ਜੀ।

SIKHBOOKCLUB.COM

ਸ਼ੇਖ ਫਰੀਦ ਜੀ ਦੀ ਵਡਿਆਈ ਦਾ ਇਕ ਪਹਿਲੂ ਉਹਨਾਂ ਦਾ ਖਾਨਦਾਨੀ ਅਤੇ ਧਾਰਮਕ ਉੱਚਤਾ ਹੈ। ਉਹਨਾਂ ਦੀ ਚੁੰਬਕ ਭਰੀ ਖਿੱਚ ਕਾਰਣ ਇਕੱਲੇ ਸੂਫ਼ੀ ਫਰੀਦ ਸ਼ਕਰਗੰਜ ਨੇ ਦੋ ਲੱਖ ਤੋਂ ਵੱਧ ਲੋਕਾਂ ਨੂੰ ਇਸਲਾਮ ਦੇ ਘੇਰੇ ਵਿਚ ਲਿਆਂਦਾ ਸੀ। ਆਪ ਦੇ ਪਿਤਾ ਜੋ ਫਰੁਖ਼ ਸ਼ਾਹ ਕਾਬਲੀ ਦੇ ਖਾਨਦਾਨ ਵਿਚੋਂ ਸਨ, ਸੁਲਤਾਨ ਮਹਿਮੂਦ ਗਜ਼ਵੀ ਦੇ ਭਣੇਵੇਂ ਸਨ ਅਤੇ ਆਪ ਗੁਲਾਮ ਖਾਨਦਾਨ ਦੇ ਬਾਦਸ਼ਾਹ ਬਲਬਨ ਦੇ ਜੁਆਈ, ਹਜ਼ਰਤ ਅਲੀ ਅਹਿਮਦ ਸਾਬਰੀ ਸਰਹਿੰਦ ਸ਼ਰੀਫ ਵਾਲੇ ਆਪ ਦੇ ਭਣੇਵੇ ਸਨ। ਫਰੀਦ ਜੀ ਦੀ ਇਕ ਲੜਕੀ ਦਾ ਨਿਕਾਹ ਹਜ਼ਰਤ ਨਜ਼ਾਮੁਦੀਨ ਔਲੀਆ ਨਾਲ ਹੋਇਆ ਸੀ ਜੋ ਆਪ ਦੇ ਧਾਰਮਕ ਪੱਖੋਂ ਚੇਲੇ ਸਨ। ਫਰੀਦ ਜੀ ਦੇ ਮੁਰਸ਼ਦ ਦਾ ਨਾਮ ਹਜ਼ਰਤ ਖਵਾਜਾ ਕੁਤਬੁ-ਉ-ਦੀਨ ਬਖ਼ਤਿਆਰ ਸ਼ਾਹ ਕਾਕੀ ਸੀ। ਫਰੀਦ ਜੀ ਦੀ ਗੁਰ ਪ੍ਰਣਾਲੀ ਇਸ ਪ੍ਰਕਾਰ ਹੈ—

**ਫਰੀਦ ਜੀ ਦੀ ਗੁਰ ਪ੍ਰਨਾਲੀ :-**

1. ਹਜ਼ਰਤ ਅਲੀ।
2. ਖਵਾਜਾ ਹੁਸੈਨ਼ ਬਸਰੀ।
3. ਸੁਲਤਾਨ ਇਬਰਾਹੀਮ ਅੱਧਮ।
4. ਕੁਤਬੁ-ਉ-ਦੀਨ ਚਿਸ਼ਤੀ।
5. ਮੁਈਅਨਈਨ ਚਿਸ਼ਤੀ ਅਜਮੇਰੀ।
6. ਕੁਤਬੁ-ਉ-ਦੀਨ ਬਖ਼ਤਿਆਰ ਕਾਕੀ ਦਿੱਲੀ (ਮੌਤ 1235)।
7. ਸ਼ੇਖ ਫਰੀਦ ਸ਼ਕਰ ਗੰਜ (1266 ਈ.)
8. ਨਜਾਮੁ-ਉ-ਦੀਨ ਔਲੀਆ।

**Baba Farid's Sufi Order**

1. Hasan al-Basri
2. Abdul Waahid Bin Zaid
3. Fudhail Bin Iyadh
4. Ibrahim Bin Adham
5. Huzaifah Al-Mar'ashi
6. Abu Hubairah Basri
7. Mumshad Dinawari
8. Abu Ishaq Shami
9. Abu Ahmad Abdal
10. Abu Mohammad Bin Abi Ahmad
11. Abu Yusuf Bin Sadmaan
12. Maudood Chishti
13. Shareef Zandani
14. Usman Harooni
15. Moinuddin Chishti
16. Qutbuddin Bakhtiar Kaki
17. Fariduddin Ganj Shakar

---

ਨੋਟ- ਬਾਬਾ ਫਰੀਦ ਜੀ ਦੀਆਂ ਦੋ ਗੱਦੀਆਂ ਚੱਲਦੀਆਂ ਹਨ ਇਕ ਪਾਕਪਟਨ ਵਿਚ ਅਤੇ ਦੂਸਰੀ ਦਿੱਲੀ ਵਿਚ।



SIKHBOOKCLUB.COM

# ਸ਼ੈਖ ਫਰੀਦ ਜੀ ਦਾ ਪਰਿਵਾਰ




SIKHBOOKCLUB.COM

ਨੋਟ- ਸ਼ੈਖ ਫਰੀਦ ਦੇ ਪੁੱਤਰਾਂ ਤੇ ਪੋਤਰਿਆਂ ਦਾ ਪਰਿਵਾਰ ਬਹੁਤ ਵੱਡਾ ਸੀ। ਵਿਸਥਾਰ ਦੇ ਡਰ ਤੋਂ ਇਨ੍ਹਾਂ ਸਭਨਾਂ ਦਾ ਜ਼ਿਕਰ ਨਹੀਂ ਕੀਤਾ। ਜੇ ਕਿਸੇ ਵਿਦਵਾਨ-ਦੋਸਤ ਅਤੇ ਖੋਜੀ ਭਰਾ ਨੂੰ ਲੋੜ ਹੋਵੇ ਤਾਂ ਜਵਾਹਿਰੇ ਫਰੀਦੀ ਵਿਚੋਂ ਇਨ੍ਹਾਂ ਬਜ਼ੁਰਗਾਂ ਦੀਆਂ ਵੰਸ਼ਾਵਲੀਆਂ ਵੀ ਦੇਖ ਸਕਦਾ ਹੈ। ਕੇਵਲ ਸਾਹਿਬ ਸੱਜਾਦਾ ਦੀ ਵੰਸ਼ਾਵਲੀ ਨੂੰ ਤੋਰਿਆ ਹੈ। ਬਾਕੀ ਭਰਾਵਾਂ ਦੀਆਂ ਵੰਸ਼ਾਵਲੀਆਂ ਛੱਡ ਦਿੱਤੀਆਂ ਹਨ। ਕਈ ਥਾਂਈ ਵੰਸ਼ਾਵਲੀ ਨੂੰ ਅੱਗੇ ਨਹੀਂ ਤੋਰਿਆ ਤੇ ਲਿਖ ਦਿੱਤਾ ਹੈ ਕਿ ਇਸ ਸ਼ੈਖ ਦੇ ਇੰਨੇ ਪੁੱਤਰ ਹਨ। ਇਸ ਦਾ ਭਾਵ ਇਹ ਹੈ ਕਿ ਇਹ ਇਕ ਅਲੱਗ ਵੰਸ਼ਾਵਲੀ ਬਣ ਜਾਂਦੀ ਹੈ ਜਿਸ ਨੂੰ ਵਿਸਥਾਰ ਦੇ ਡਰ ਤੋਂ ਛੱਡ ਦਿੱਤਾ ਗਿਆ ਹੈ।

"ਫਰੀਦ ਕਿਥੈ ਤੈਂਡੇ ਮਾਪਿਆ, ਜਿਨੀ ਤੂ ਜਣਿਓਹਿ।
ਤੈ ਪਾਸਹੁ ਓਇ ਲਦਿ ਗਏ, ਤੂੰ ਅਜੇ ਨ ਪਤੀਣੋਹਿ॥"

SIKHBOOKCLUB.COM

1. ਸ਼ੇਖ ਫਰੀਦ ਜੀਵਨ ਤੇ ਰਚਨਾ ਤੋਂ ਧੰਨਵਾਦ ਸਹਿਤ।

# ਦੂਜਾ ਭਾਗ

## ਆਸਾ ਸੇਖ ਫਰੀਦ ਜੀਉ ਕੀ ਬਾਣੀ

### ੧ਓ ਸਤਿਗੁਰ ਪ੍ਰਸਾਦਿ ॥

### ਦਿਲਹੁ ਮੁਹਬਤਿ ਜਿੰਨ੍

**ਮੂਲ ਸ਼ਬਦ :**

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 488)*

**ENGLISH VERSION :**

**RAG ASA**

**DILHON MOHABAT....**



SIKHBOOKCLUB.COM

God's men love their Lord, from the core of their heart,

Self-centred, behaving otherwise, life's course chart.

A few dyed in their Lord Gracious, enjoyed His love Divine

Others wasting their lives, oblivious of God's design.

Imbued with God's love, are free Darveshas indeed,

Blessed are their mothers, fruitful their very deed.

World-Sustainer, Thou are my God, Pure Love Carnate,

Let me kiss their feet, whose hearts Thy Love radiate.

Be Thou my refuge O God! and my Forgiver Eternal,

Sheikh Farid, Thy slave, always seeks Thy Love Paternal.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਦਿਲਹੁ | = ਦਿਲ ਤੋਂ, ਮਨ ਤੋਂ, ਹਿਰਦੇ ਤੋਂ। |
| 2. ਮੁਹਬਤਿ ਜਿੰਨ | = ਜਿਨ੍ਹਾਂ ਦੀ ਮੁਹੱਬਤ, ਜਿਨ੍ਹਾਂ ਦਾ ਪਿਆਰ। |
| 3. ਸਚਿਆ | = ਸੱਚੇ ਪਿਆਰ, ਸੱਚੇ ਪਿਆਰ ਦੇ ਧਾਰਣੀ, ਇਸ਼ਕ ਹਕੀਕੀ ਦੇ ਪਾਲਕ ਆਦਿ। |
| 4. ਸੇਈ | = ਉਹੀ ਬੰਦੇ, ਉਹੀ ਮਨੁੱਖ। |
| 5. ਜਿਨ ਮਨਿ | = ਜਿਨ੍ਹਾਂ ਦੇ ਮਨ ਵਿਚ, ਜਿਨ੍ਹਾਂ ਦੇ ਹਿਰਦੇ ਅੰਦਰ, ਜਿਨ੍ਹਾਂ ਦੀ ਅੰਤਰ ਆਤਮਾ। |
| 6. ਮੁਖਿ | = ਮੂੰਹ ਵਿਚ। |
| 7. ਕਾਂਢੇ | = ਕਹੇ ਜਾਂਦੇ, ਪੁਕਾਰੇ ਜਾਂਦੇ। |
| 8. ਕਚਿਆਂ | = ਕੱਚੀ ਪ੍ਰੀਤ ਵਾਲੇ। |
| 9. ਰਤੇ | = ਰੰਗੇ ਹੋਏ, ਰੱਤੇ ਹੋਏ, ਪ੍ਰਪੱਕ ਹੋਏ। |
| 10. ਇਸਕ | = ਇਥੇ ਇਸ਼ਕ ਤੋਂ ਭਾਵ ਇਸ਼ਕ ਹਕੀਕੀ ਹੈ, ਮੁਹੱਬਤ, ਪਿਆਰ। |
| 11. ਰੰਗਿ | = ਰੰਗ ਵਿਚ। |
| 12. ਖੁਦਾਇ | = ਅੱਲ੍ਹਾ, ਪਰਮਾਤਮਾ, ਕਰਤਾਰ, God, ਰਾਮ, ਰਹੀਮ। |
| 13. ਦੀਦਾਰ ਕੇ | = ਦਰਸ਼ਨ ਕਰਨੇ, ਪ੍ਰਤੱਖ ਜਾਂ ਸਪੱਸ਼ਟ ਦਰਸ਼ਨ ਦੇਣੇ। |
| 14. ਵਿਸਰਿਆ | = ਵਿਸਾਰ ਦੇਣਾ, ਛੱਡ ਦੇਣਾ। |
| 15. ਨਾਮੁ | = ਪਰਮਾਤਮਾ ਰੂਪੀ ਨਾਮ। |
| 16. ਭੁਇ | = ਧਰਤੀ, ਜ਼ਮੀਨ, ਸ਼੍ਰਿਸਟੀ ਆਦਿ। |


www.sikhbookclub.com

| | |
|---|---|
| 17. ਭਾਰੁ | = ਫਾਲਤੂ ਵਸਤੂ, ਬੇਕਾਰ ਪਦਾਰਥ, ਜਿਸ ਦੀ ਕੋਈ ਹੋਂਦ ਹੀ ਨਾ ਹੋਵੇ। |
| 18. ਥੀਏ | = ਹੋ ਗਏ, ਸਮਝੇ ਗਏ ਆਦਿ। |
| 19. ਲੜਿ | = ਲੜ ਨਾਲ, ਪੱਲੇ ਨਾਲ। |
| 20. ਦਰਿ | = ਪਰਮਾਤਮਾ ਦੇ ਦਰ ਤੇ, ਪ੍ਰਭੂ ਦੇ ਦਰ ਤੇ। |
| 21. ਦਰਵੇਸ | = ਦਰ-ਆਵੇਸ, ਦਰਵਾਜ਼ੇ ਪਰ ਆਵੇਜ਼ (ਲਟਕਣ ਵਾਲਾ), ਮੰਗਤਾ, ਸਾਧੂ। ਕਈ ਵਿਦਵਾਨਾਂ ਨੇ ਦਰਵੇਸ਼ (ਮੋਤੀ ਜਿਹਾ) ਤੋਂ ਦਰਵੇਸ਼ ਸ਼ਬਦ ਮੰਨਿਆ ਹੈ। |
| 22. ਸੇ | = ਉਹੀ ਬੰਦੇ, ਉਹੀ ਵਿਅਕਤੀ, ਉਹੀ ਸੱਜਣ। |
| 23. ਜਣੇਦੀ | = ਜੰਮਣ ਵਾਲੀ। |
| 24. ਧੰਨੁ | = ਭਾਗਾਂ ਵਾਲੀ, ਕਿਸਮਤ ਵਾਲੀ। |
| 25. ਮਾਉ | = ਮਾਂ, ਮਾਤਾ। |
| 26. ਪਰਵਦਗਾਰ | = ਹੇ ਪਾਲਣਹਾਰ, ਕਰਤਾਰ, ਪ੍ਰਤਿਪਾਲਕ, ਵਾਹਿਗੁਰੂ। |
| 27. ਅਪਾਰ | = ਜਿਸ ਦਾ ਕੋਈ ਪਾਰ ਨਹੀਂ, ਬੇਅੰਤ, ਅਗਾਧ, ਅਥਾਹ, ਬਹੁਤ, ਅਧਿਕ, ਅਣਗਿਣਤ, ਕਰਤਾਰ, ਵਾਹਿਗੁਰੂ। |
| 28. ਅਗਮ | = ਜਿੱਥੇ ਕਿਸੇ ਦੀ ਪਹੁੰਚ ਨਾ ਹੋ ਸਕੇ। ਜੋ ਗਮਨ ਨਾ ਕਰੇ, ਅਚਲ, ਜਿਸ ਵਿਚ ਬੁੱਧੀ ਦੀ ਪਹੁੰਚ ਨਾ ਹੋਵੇ। |
| 29. ਬੇਅੰਤ | = ਜਿਸ ਦਾ ਕੋਈ ਵੀ ਅੰਤ ਨਾ ਹੋਵੇ, ਅੰਤ ਰਹਿਤ। |
| 30. ਪਛਾਤਾ | = ਪਛਾਣ ਲਿਆ, ਜਾਣ ਲਿਆ, ਸਮਝ ਲਿਆ। |
| 31. ਸਚੁ | = ਪਰਮਾਤਮਾ, ਸਦਾ ਅਲੱਗ ਰਹਿਣ ਵਾਲਾ। |
| 32. ਮੂੰ | = ਮੈਂ |
| 33. ਪਨਹੁ | = ਪਨਾਹ, ਓਟ, ਸਹਾਰਾ। |
| 34. ਬਖਸੰਦਗੀ | = ਬਖਸ਼ਣ ਵਾਲਾ, ਅਜ਼ਾਦੀ, ਬਖ਼ਸ਼ਿਸ਼, ਮੁਆਫ਼ੀ। |
| 35. ਖੈਰੁ | = ਭਲਾਈ, ਨੇਕੀ, ਅਮਨ, ਸ਼ਾਂਤੀ, ਦਾਨ, ਖੈਰਾਤ। |
| 36. ਬੰਦਗੀ | = ਪ੍ਰਣਾਮ, ਸਲਾਮ, ਸੇਵਾ, ਭਗਤੀ ਆਦਿ। |

SIKHBOOKCLUB.COM

**ਅਰਥ**

ਇਹ ਸ਼ਬਦ ਸ਼ੇਖ ਫਰੀਦ ਜੀ ਦਾ ਰਾਗੁ ਆਸਾ ਵਿਚ ਉਚਾਰਿਆ ਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਸ਼ੇਖ ਫਰੀਦ ਜੀ ਇਸ ਸ਼ਬਦ ਵਿਚ ਫ਼ਰਮਾਉਂਦੇ ਹਨ ਕਿ ਜਿਸ ਮਨੁੱਖ ਨੇ, ਜਿਸ ਪ੍ਰਾਣੀ ਨੇ ਆਪਣੇ ਸੱਚੇ ਦਿਲ ਤੋਂ, ਸ਼ੁੱਧ ਅੰਤਰ ਆਤਮਾ ਰਾਹੀਂ, ਆਪਣੇ ਇਸ਼ਟ ਦਾ ਧਿਆਨ ਧਰਿਆ, ਉਸ ਨੂੰ ਅਰਾਧਿਆ, ਉਸ ਦਾ ਸਿਮਰਨ ਕੀਤਾ ਹੈ, ਉਹ ਹੀ ਅਸਲ ਵਿਚ ਸੱਚੇ ਪਿਆਰ ਦੇ ਧਾਰਨੀ ਹੁੰਦੇ ਹਨ ਅਤੇ ਇਸ਼ਕ ਹਕੀਕੀ ਦੇ ਪਾਲਕ ਹੁੰਦੇ ਹਨ ਅਤੇ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦੇ ਹਨ ਪ੍ਰੰਤੂ ਜਿਨ੍ਹਾਂ ਪ੍ਰਾਣੀਆਂ ਦੇ ਮਨ ਵਿਚ ਕੁਝ ਹੋਰ ਅਤੇ ਮੁੱਖ ਤੇ ਕੁਝ ਹੋਰ ਹੁੰਦਾ ਹੈ, ਉਹਨਾਂ ਮਨੁੱਖਾਂ ਨੂੰ, ਉਨ੍ਹਾਂ ਪ੍ਰਾਣੀਆਂ ਨੂੰ ਕੱਚੀ ਪ੍ਰੀਤ ਦੇ ਧਾਰਕ

ਮੰਨਿਆ ਜਾਂਦਾ ਹੈ ਅਤੇ ਦੁਰਕਾਰਿਆ ਜਾਂਦਾ ਹੈ ਅਤੇ ਬਾਹਰ ਵੀ ਕੱਢਿਆ ਜਾਂਦਾ ਹੈ। ਇਸ ਸੰਦਰਭ ਵਿਚ ਗੁਰੂ ਰਵਿਦਾਸ ਜੀ ਦਾ ਇਕ ਸ਼ਬਦ ਵੀ ਇਥੇ ਬਿਆਨ ਕਰਨਾ ਬਹੁਤ ਸਾਰਥਕ ਅਤੇ ਸਹਾਈ ਹੋਵੇਗਾ॥1॥

**ਸਾਚੀ ਪ੍ਰੀਤ ਹਮ ਤੁਮ ਸਿਉ ਜੋਰੀ**

**ਤੁਮ ਸਿਉ ਜੋਰ ਅਵਰ ਸੰਗਿ ਤੋਰੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 658)**

ਸੱਚੀ ਪ੍ਰੀਤ ਵਾਲੇ ਹੀ ਪਰਵਾਨ ਹੁੰਦੇ ਹਨ ਅਤੇ ਕੱਚੀ ਪ੍ਰੀਤ ਕਰਨ ਵਾਲਿਆਂ ਨੂੰ ਧਿਰਕਾਰਿਆ ਜਾਂਦਾ ਹੈ।

ਜਿਹੜੇ ਵਿਅਕਤੀ ਜਾਂ ਪ੍ਰਾਣੀ ਖ਼ੁਦਾ ਦੇ, ਪਰਮਾਤਮਾ ਦੇ ਇਸ਼ਕ ਹਕੀਕੀ ਦੇ ਰੰਗ ਵਿਚ ਰੰਗੇ ਹੋਏ ਹਨ, ਪਰਮਾਤਮਾ ਦੇ ਦੀਦਾਰ ਲਈ ਤਾਂਘ ਰਹੇ ਹਨ ਉਹ ਹੀ ਪ੍ਰਵਾਨ ਕੀਤੇ ਜਾਂਦੇ ਹਨ ਪ੍ਰੰਤੂ ਦੂਸਰੇ ਪਾਸੇ ਉਹ ਵਿਅਕਤੀ ਜਿਨ੍ਹਾਂ ਨੇ ਉਸ ਪਰਮਾਤਮਾ ਦਾ ਨਾਮ ਹੀ ਵਿਸਾਰ ਦਿੱਤਾ ਹੋਇਆ, ਉਸ ਤੋਂ (ਅੱਲਾ ਤੋਂ) ਬੇਮੁੱਖ ਹਨ ਤਾਂ ਸਮਝੋ ਕਿ ਉਹ ਪ੍ਰਾਣੀ, ਉਹ ਵਿਅਕਤੀ ਇਸ ਧਰਤੀ ਤੇ, ਇਸ ਸ੍ਰਿਸ਼ਟੀ ਤੇ ਫਾਲਤੂ ਬੇਕਾਰ ਵਸਤੂ ਸਮਾਨ ਹੈ। ਉਸ ਦੀ ਕੋਈ ਹੋਂਦ ਹੀ ਨਹੀਂ ਹੁੰਦੀ। ਉਹ ਜੀਵਤ ਪ੍ਰਾਣੀ ਹੁੰਦਿਆਂ ਹੋਇਆਂ ਵੀ ਨਿਰਜਿੰਦ ਹੈ। ਉਸ ਦੀ ਕੋਈ ਵੀ ਹਸਤੀ ਸਵੀਕਾਰ ਨਹੀਂ ਹੁੰਦੀ। ਉਹ ਬੇਅਰਥ ਵਿਅਕਤੀ ਗਿਣਿਆ ਜਾਂਦਾ ਹੈ॥2॥

ਫਰੀਦ ਜੀ ਆਪਣੇ ਇਸ ਸ਼ਬਦ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਪਰਮਾਤਮਾ ਨੇ ਆਪ ਆਪਣੇ ਲੜ ਲਾਇਆ, ਜਿਨ੍ਹਾਂ ਨੂੰ ਖ਼ੁਦਾਇ (ਪਰਮਾਤਮਾ) ਦੀ ਬੰਦਗੀ ਕਰਨ ਲਈ ਪ੍ਰੇਰਿਆ ਹੈ, ਜਿਨ੍ਹਾਂ ਨੂੰ ਦੂਰ-ਆਵੇਜ਼, ਦਰਵਾਜ਼ੇ ਪੁਰ, ਉਸ ਦੇ ਦਰ ਦੇ ਦਰਵੇਸ਼ ਬਣਾਇਆ ਹੈ, ਉਹੀ ਮਨੁੱਖ ਪਰਮਾਤਮਾ ਦੇ ਦਰ ਤੋਂ ਪਿਆਰੇ ਅੱਲ੍ਹਾ ਦੀ ਇਸ਼ਕ ਹਕੀਕੀ ਦੀ ਖੈਰ ਮੰਗਦੇ ਹਨ। ਜਿਨ੍ਹਾਂ ਵਿਅਕਤੀਆਂ ਨੂੰ ਉਸ ਪਰਮਾਤਮਾ ਨੇ ਆਪ ਆਪਣੇ ਲੜ ਲਾਇਆ ਭਾਵ ਬੰਦਗੀ, ਭਗਤੀ ਕਰਨ ਲਈ ਪ੍ਰੇਰਿਆ ਹੈ, ਉਹਨਾਂ ਨੂੰ ਜੰਮਣ ਵਾਲੀ ਮਾਂ ਬਹੁਤ ਹੀ ਭਾਗਾਂ ਵਾਲੀ ਹੈ। ਜਿਹੜੇ ਪ੍ਰਾਣੀ ਪਰਮਾਤਮਾ ਦੀ ਭਗਤੀ ਕਰਨ ਲੱਗ ਪਏ, ਜਿਹੜੇ ਅੱਲ੍ਹਾ ਦੇ ਲੜ ਲੱਗ ਗਏ ਤਾਂ ਉਹਨਾਂ ਦਾ ਇਸ ਸੰਸਾਰ ਵਿਚ ਆਉਣਾ ਬਹੁਤ ਹੀ ਮੁਬਾਰਕ ਹੈ।

ਫਰੀਦ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਪਾਲਣਹਾਰ, ਕਰਤਾਰ, ਪ੍ਰਤਿਪਾਲਕ, ਵਾਹਿਗੁਰੂ! ਤੂੰ ਬਹੁਤ ਹੀ ਅਪਾਰ ਹੈਂ, ਤੂੰ ਅਥਾਹ ਹੈ, ਤੇਰੀ ਕੋਈ ਵੀ ਗਿਣਤੀ ਮਿਣਤੀ ਨਹੀਂ ਹੋ ਸਕਦੀ, ਤੂੰ ਅਗਮ ਹੈਂ, ਤੇਰੇ ਤਾਂਈ ਕਿਸੇ ਦੀ ਪਹੁੰਚ ਵੀ ਬਹੁਤ ਹੀ ਮੁਸ਼ਕਲ ਨਾਲ ਹੁੰਦੀ ਹੈ, ਤੂੰ ਅਚੱਲ ਹੈ, ਤੈਨੂੰ ਬੁੱਧੀ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ, ਤੈਨੂੰ ਤਾਂ ਕੇਵਲ ਪਿਆਰ ਜਾਂ ਸ਼ਰਧਾ ਨਾਲ ਹੀ ਹਾਸਲ ਕੀਤਾ ਜਾ ਸਕਦਾ ਹੈ, ਤੂੰ ਬੇਅੰਤ ਵੀ ਹੈ ਤੇਰਾ ਕੋਈ ਅੰਤ ਨਹੀਂ, ਤੂੰ ਅੰਤ ਰਹਿਤ ਹੈ। ਐਸੇ ਗੁਣਾਂ ਦੇ ਧਾਰਣੀ ਇਕ ਪਰਮਾਤਮਾ, ਅੱਲ੍ਹਾ ਹੀ ਹੋ ਸਕਦਾ ਹੈ। ਉਹ ਸੱਚ ਰੂਪ ਆਪ ਹੀ ਹੈ। ਜਿਨ੍ਹਾਂ ਨੇ ਉਸ ਨੂੰ ਪਛਾਣ ਲਿਆ ਹੈ, ਉਸ ਦੀ ਹਕੀਕਤ ਨੂੰ ਆਪਣੇ ਹਿਰਦੇ ਵਿਚ ਧਾਰ ਲਿਆ ਤਾਂ ਮੈਂ ਉਸ ਵਿਅਕਤੀਆਂ ਜਾਂ ਉਹਨਾਂ ਸੱਜਣਾਂ ਦੇ ਪੈਰ ਚੁੰਮਦਾ ਹਾਂ। ਭਾਵ ਉਹਨਾਂ ਦੀ ਬਹੁਤ ਹੀ ਕਦਰ ਕਰਦਾ ਹਾਂ॥3॥



SIKHBOOKCLUB.COM

ਫਰੀਦ ਜੀ ਆਪਣੇ ਇਸ ਸ਼ਬਦ ਦੇ ਅੰਤ ਵਿਚ ਫ਼ਰਮਾਉਂਦੇ ਹਨ ਕਿ ਐ ਖ਼ੁਦਾ, ਐ ਪਰਮਾਤਮਾ! ਮੈਨੂੰ ਤੇਰਾ ਹੀ ਆਸਰਾ ਹੈ, ਤੇਰਾ ਹੀ ਸਹਾਰਾ ਹੈ, ਮੈਨੂੰ ਤੇਰੀ ਹੀ ਓਟ ਹੈ, ਤੂੰ ਸਾਰਿਆਂ ਨੂੰ ਬਖਸ਼ਣ ਵਾਲਾ ਹੈ। ਤੂੰ ਸਭ ਨੂੰ ਮੁਆਫ਼ ਕਰਨ ਵਾਲਾ ਹੈ। ਮੈਂ ਤੇਰੇ ਕੋਲੋਂ ਇਕ ਭਗਤੀ ਦੀ, ਬੰਦਗੀ ਦੀ ਖੈਰ, ਖੈਰਾਤ ਮੰਗਦਾ ਹਾਂ। ਮੈਨੂੰ ਇਸ ਅਦੁੱਤੀ ਦਾਤ ਦੀ ਬਖਸ਼ਿਸ਼ ਕਰ ਦੇ ॥4॥

**ਭਾਵ ਅਰਥ**

ਸੂਫ਼ੀ ਮੱਤ ਦੀ ਧਾਰਣਾ ਦੇ ਪ੍ਰਤਿਪਾਲਕ ਬਾਬਾ ਫਰੀਦ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਬਹੁਤ ਹੀ ਅਦਭੁਤ ਹੈ। ਮੌਲਾਨਾ ਜਲਾਲ-ਉ-ਦੀਨ ਰੂਮੀ ਨੇ ਕਿਹਾ ਸੀ ਕਿ ਅਸਾਂ ਕੁਰਾਨ ਦਾ ਮਗਜ (ਸਾਰ-ਤੱਤ) ਕੱਢ ਲਿਆ ਹੈ ਅਤੇ ਹੱਡੀਆਂ ਕੁੱਤਿਆਂ ਅੱਗੇ ਸੁੱਟ ਦਿੱਤੀਆਂ ਹਨ। ਫਰੀਦ ਜੀ ਨੇ ਆਪਣੇ ਅੱਲ੍ਹਾ ਜਾਂ ਖੁਦਾ ਨੂੰ ਹੀ ਸਿਫਿਤ-ਸਲਾਹ ਦੇ ਯੋਗ ਸਮਝਿਆ, ਉਸ ਨੂੰ ਇਸ਼ਕ ਹਕੀਕੀ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਉਸ ਨੂੰ ਪ੍ਰਾਪਤ ਕਰਨ ਲਈ ਸੱਚੀ ਅਰਾਧਨਾ ਦੀ ਲੋੜ ਹੁੰਦੀ ਹੈ। ਜਿਨ੍ਹਾਂ ਨੇ ਉਸ ਪਰਮਾਤਮਾ ਨੂੰ ਜੋ ਅਪਾਰ ਹੈ, ਬੇਅੰਤ ਹੈ, ਅਗਮ ਹੈ, ਨੂੰ ਪਛਾਣ ਲਿਆ ਅਤੇ ਉਸ ਨੂੰ ਹੀ ਪਛਾਨਣਾ ਬਹੁਤ ਜ਼ਰੂਰੀ ਹੈ। ਪਰਮਾਤਮਾ ਆਪ ਬਖ਼ਸ਼ਣਹਾਰ ਹੈ ਅਤੇ ਉਸ ਕੋਲੋਂ ਹੀ ਬੰਦਗੀ ਦੀ ਦਾਤ ਮੰਗਣੀ ਚਾਹੀਦੀ ਹੈ।

SIKHBOOKCLUB.COM

# ਰਾਗੁ ਆਸਾ

## ਬੋਲੈ ਸ਼ੇਖ ਫਰੀਦ

ਮੂਲ ਸ਼ਬਦ :

ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥੧॥
ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ
ਮਨਹੁ ਮਚਿੰਦੜੀਆ ॥੧॥ ਰਹਾਉ ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥
ਝੂਠੀ ਦੁਨੀਆ ਲਗਿ ਨ ਆਪੁ ਵਵਾਈਐ ॥੨॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥
ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥੪॥
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥
ਕਤਕਿ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥


www.sikhbookclub.com
SIKHBOOKCLUB.COM

ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 488)*

**ENGLISH VERSION :**

**RAG ASA**

**BOLE SHEIKH FARID....**

Cling always to thy Lord Supreme, says Sheikh Farid,
This body consigned to grave turns to dust indeed.
I bet, you can meet thy Lord Beloved this very day,
Shun the desires burning in thee, think of Dooms-day.
Know for sure life's God's gift, death God-send.
Enjoy not luxuries vain and false world transend.
Speak the truth, honesty be ever thy watch-word,
Follow in the Guru's steps, shun the people absurd.
Souls beautiful saw, the Godmen crossing life's river,
Evil-Doers when sawed in two, their frail bodies shiver.
Whoever is born, this life immortal is given to none,
Like everyone I too leave, when my job is done.
As swallows in Kartik and forest fires in Chet galore,
Rainy month of Sawan, the lightenings on shore.
In this mortal frame, thy God's Love embrace,
Enjoy these wintery nights with thy Lord's Grace.
Consider this fact, none is here foreever to stay,
Body takes so long to mature, breaks in a day,
Earth asks the sky, "how many boatman sailed aside?"
Lots of them rot in graves, their souls woe-betide.



SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਬੋਲੈ | = ਬੋਲਣਾ, ਕਹਿਣਾ, ਉਚਾਰਨਾ। |
| 2. ਪਿਆਰੇ | = ਬਹੁਤ ਹੀ ਸਨੇਹੀ, ਪਰਮ ਮਿੱਤਰ। |
| 3. ਅਲਹ ਲਗੇ | = ਪਰਮਾਤਮਾ ਦੇ ਚਰਨਾਂ ਨਾਲ ਜੁੜ ਕੇ, ਅੱਲ੍ਹਾ ਦੇ ਲੜ ਲੱਗ ਕੇ। |
| 4. ਤਨੁ | = ਸਰੀਰ, ਪੰਜ ਤੱਤਾ ਦਾ ਪੁਤਲਾ, ਹੱਡ ਮਾਸ ਦਾ ਢਾਂਚਾ ਆਦਿ। |
| 5. ਹੋਸੀ | = ਹੋ ਜਾਵੇਗਾ। |
| 6. ਗੋਰ | = ਕਬਰ, ਮਰਨੇ ਤੋਂ ਬਾਅਦ ਮੁਸਲਮਾਨੀ ਸ਼ਰਾਅ ਨਾਲ ਬੰਦੇ ਨੂੰ ਜਿੱਥੇ ਦਫ਼ਨਾਇਆ ਜਾਂਦਾ ਹੈ, ਉਸ ਨੂੰ ਕਬਰ ਕਹਿੰਦੇ ਹਨ। |
| 7. ਘਰੇ | = ਘਰ ਦੇ ਅੰਦਰ ਹੀ, ਘਰ ਵਿਚ ਹੀ। |
| 8. ਆਜੁ | = ਅੱਜ, ਇਸ ਮਨੁੱਖਾ ਜਨਮ ਵਿਚ ਹੀ। |
| 9. ਟਾਕਿਮ | = ਰੋਕ, ਕਾਬੂ ਕਰਨਾ, ਮੈਂ ਰੋਕਾਂ, ਮੈਂ ਨਿਗ੍ਰਹ ਕਰਾਂ, ਜੇ ਮਨ ਦੀਆਂ ਵਾਸ਼ਨਾਵਾਂ ਰੋਕ ਲਵਾਂ ਤਾਂ ਅੱਜ ਹੀ ਅੱਲ੍ਹਾ, ਖ਼ੁਦਾ (ਕਰਤਾਰ) ਨਾਲ ਮਿਲਾਪ ਹੋ ਸਕਦਾ ਹੈ। ਗਿਆਨੀ ਲੋਕ ਕੂੰਜੜੀ ਦਾ ਅਰਥ ਇੰਦ੍ਰੀਆਂ ਤੋਂ ਵੀ ਕਰਦੇ ਹਨ। |
| 10. ਕੂੰਜੜੀਆਂ | = ਇਸ ਥਾਂ ਕੂੰਜੜੀਆਂ ਤੋਂ ਭਾਵ ਇੰਦਰੀਆਂ ਹੈ। |
| 11. ਮਨਹੁ ਮਚਿੰਦੜੀਆ | = ਮਨ ਨੂੰ ਮਚਾਉਣ ਵਾਲੀਆਂ ਕਾਮ ਇੰਦਰੀਆਂ। |
| 12. ਜੇ ਜਾਣਾ | = ਜਦੋਂ ਇਹ ਪਤਾ ਹੈ। |
| 13. ਘੁਮਿ | = ਮੁੜ ਕੇ, ਫਿਰ ਦੁਬਾਰਾ, ਦੂਸਰੀ ਵਾਰ, ਅਨੇਕ ਵਾਰ। |
| 14. ਲਗਿ | = ਲਗ ਕੇ, ਦੁਨੀਆਂ ਨਾਲ ਝੂਠਾ ਸਨੇਹ ਕਰਕੇ, ਪਿਆਰ ਕਰਕੇ। |
| 15. ਆਪੁ | = ਆਪਣੇ ਆਪ ਨੂੰ। |
| 16. ਵਞਾਈਐ | = ਆਪਣੇ ਆਪ ਨੂੰ ਖੁਆਰ ਨਹੀਂ ਕਰਨਾ ਚਾਹੀਦਾ। |
| 17. ਧਰਮੁ | = ਜੋ ਸੰਸਾਰ ਨੂੰ ਧਾਰਨ ਕਰਦਾ ਹੈ, ਜਿਸ ਦੇ ਆਧਾਰ ਤੇ ਵਿਸ਼ਵ ਹੈ। ਉਹ ਪਵਿੱਤਰ ਨਿਯਮ[1] "To maitain the moral character is Dhamma Dr. B. R. Ambedkar", ਮਜ਼੍ਹਬ, ਦੀਨ, ਰਿਵਾਜ, ਰਸਮ ਕੁਲ ਅਥਵਾ ਦੇਸ਼ ਦੀ ਰੀਤ। ਫਰਜ਼, Duty. |
| 18. ਗੁਰੁ | = ਧਾਰਮਕ ਉਪਦੇਸ਼ ਦੇਣ ਵਾਲਾ, ਧਾਰਮਕ ਸਿੱਖਿਆ ਦੇਣ ਵਾਲਾ ਆਚਾਰੀਆ। ਮੱਤ ਦਾ ਆਚਾਰੀਆ, ਕਿਸੇ ਮੱਤ ਨੂੰ ਚਲਾਉਣ ਵਾਲਾ। |
| 19. ਵਾਟ | = ਰਸਤਾ, ਧਾਰਮਕ ਮੰਜ਼ਿਲ ਲਈ ਇਕ ਰਸਤਾ। |
| 20. ਮੁਰੀਦਾ | = ਮੁਰੀਦ ਬਣ ਕੇ, ਸੇਵਕ ਬਣ ਕੇ। |
| 21. ਜੋਲੀਐ | = ਤੁਰਨਾ ਚਾਹੀਦਾ ਹੈ, ਕਿਸੇ ਕਿਸਮ ਦੀ ਸਾਧਨਾ ਨੂੰ ਧਾਰਨ ਕਰਨਾ। |
| 22. ਛੈਲ | = ਬਾਂਕੇ ਜੁਆਨ, ਇੱਥੇ ਇਸ ਦਾ ਭਾਵ ਸੰਤ ਜਨ ਹੈ। |

SIKHBOOKCLUB.COM

23. ਗੋਰੀ ਮਨੁ = ਕਮਜ਼ੋਰ ਇਰਾਦਾ, ਕਮਜ਼ੋਰ ਮਨ, ਇਸਤਰੀ ਦਾ ਮਨ।

24. ਧੀਰਿਆ = ਹੌਂਸਲਾ ਫੜਦਾ ਹੈ, ਦ੍ਰਿੜ੍ਹ ਇਰਾਦਾ, ਮਜ਼ਬੂਤ ਕਰਨੀ ਦਾ ਮਾਲਕ।

25. ਕੰਚਨ ਵੰਨੇ ਪਾਸੇ= ਜੋ ਧਨ ਪਦਾਰਥਾਂ ਵਲ ਦੌੜਦਾ ਹੈ, ਧਨ ਨੂੰ ਪ੍ਰਾਪਤ ਕਰਨ ਦੀ ਚੇਸ਼ਟਾ।

26. ਕਲਵਤਿ = ਆਰੇ ਨਾਲ ਲਕੜੀ ਚੀਰਨ ਦਾ ਇਕ ਦੰਦੇਦਾਰ ਸੰਦ। ਪੁਰਾਣੇ ਸਮੇਂ ਕਾਂਸੀ ਅਤੇ ਪ੍ਰਯਾਗ ਵਿਚ ਇਕ ਆਰਾ ਹੁੰਦਾ ਸੀ ਜਿਸ ਹੇਠ ਅਨੇਕਾਂ ਲੋਕ ਮੁਕਤੀ ਪਾਉਣ ਲਈ ਸਿਰ ਕਟਵਾ ਕੇ ਮਰਦੇ ਸਨ। ਇਸ ਤੋਂ ਸਾਬਤ ਹੁੰਦਾ ਹੈ ਕਿ ਫਰੀਦ ਜੀ ਨੂੰ ਹਿੰਦੂਆਂ ਦੁਆਰਾ ਵਰਤੇ ਜਾਂਦੇ ਇਸ ਕਲਵਤ੍ਰ ਬਾਰੇ ਪੂਰਾ ਗਿਆਨ ਸੀ। ਇਹ ਕਲਵਤ੍ਰ ਜਾਂ ਕਲਵਤਿ ਇਕ ਕਿਸਮ ਦਾ ਉਹ ਆਰਾ ਸੀ ਜਿਸ ਨੂੰ ਖੂਹ ਅੰਦਰ ਫਿਟ ਕੀਤਾ ਹੋਇਆ ਸੀ ਅਤੇ ਰਾਜੇ ਮਹਾਰਾਜਿਆਂ ਨੂੰ ਮਾਰ ਕੇ ਉਹਨਾਂ ਦੀ ਸਾਰੀ ਸੰਪਤੀ ਬ੍ਰਾਹਮਣ ਲੋਕ ਸਾਂਭ ਲੈਂਦੇ ਸਨ।

27. ਚੀਰਿਆ = ਚੀਰਨਾ, ਟੁਕੜੇ ਟੁਕੜੇ ਕਰਨਾ। ਅੰਗ ਅੰਗ ਕਟਣਾ ਆਦਿ।

28. ਸੇਖ = ਸ਼ੇਖ ਫਰੀਦ ਦਾ ਫ਼ਰਮਾਨ ਹੈ।

29. ਹੈਯਾਤੀ = ਉਮਰ।

30. ਜਗਿ = ਇਸ ਸੰਸਾਰ ਵਿਚ, ਇਸ ਜਗਤ ਵਿਚ।

31. ਥਿਰੁ = ਸਦਾ ਲਈ, ਅਟੱਲ, ਹਮੇਸ਼ਾ ਲਈ ਅਟੱਲ, ਕਾਇਮ।

32. ਆਸਣਿ = ਸਥਿਤੀ (ਇਸਥਿਤ), ਬੈਠਣ ਦਾ ਬਸਤਰ ਜਿਸ ਨੂੰ ਵਿਛਾ ਕੇ ਬੈਠੀਦਾ ਹੈ। ਯੋਗ ਦਾ ਤੀਜਾ ਅੰਗ ਜਿਸ ਅਨੁਸਾਰ ਅਭਿਆਸੀ ਆਪਣੀ ਬੈਠਕ ਸਾਧਦੇ ਹਨ। ਯੋਗ ਸ਼ਾਸਤਰ ਵਿਚ 84 ਆਸਨ ਪਸ਼ੂ ਪੰਛੀਆਂ ਦੀ ਨਿਸ਼ਸਤ ਅਤੇ ਵਸਤੂਆਂ ਦੇ ਆਕਾਰ ਤੋਂ ਲਏ ਹਨ। ਉਨ੍ਹਾਂ ਵਿਚੋਂ ਚਾਰ ਆਸਨ ਪਰਮ ਉੱਤਮ ਆਸਨ ਮੰਨੇ ਹਨ—

(ੳ) ਸਿੱਧਾਸਨ= ਖੱਬੇ ਪੈਰ ਦੀ ਅੱਡੀ ਗੁਦਾ ਪੁਰ, ਸੱਜੇ ਪੈਰ ਦੀ ਅੱਡੀ ਲਿੰਗ ਉੱਤੇ ਰੱਖ ਕੇ ਬੈਠਣਾ।

(ਅ) ਪਦਮਾਸਨ= ਸੱਜੇ ਪੱਟ ਦੇ ਖੱਬਾ ਪੈਰ, ਖੱਬੇ ਪੱਟ ਤੇ ਸੱਜਾ ਪੈਰ ਰੱਖ ਕੇ ਪਿੱਠ ਪਿੱਛੋਂ ਦੀ ਹੱਥ ਕਰਕੇ ਸੱਜੇ ਹੱਥ ਨਾਲ ਸੱਜੇ ਪੈਰ ਦਾ ਅੰਗੂਠਾ ਫੜਨਾ। ਛਾਤੀ ਤੋ ਚਾਰ ਉਂਗਲ ਦੀ ਵਿੱਥ ਤੇ ਠੋਡੀ ਰੱਖ ਕੇ ਨੱਕ ਦੀ ਨੋਕ ਉੱਪਰ ਨਜ਼ਰ ਜਮਾਉਣੀ।

(ੲ) ਸਿੰਹਾਸਨ = ਗੁਦਾ ਅਤੇ ਲਿੰਗ ਦੇ ਵਿਚਕਾਰ ਜੋ ਸਿਉਂਣ ਹੈ ਉਸ ਉੱਪਰ ਪੈਰਾਂ ਦੇ ਗਿੱਟੇ ਜਮਾ ਕੇ ਬੈਠਣਾ।





SIKHBOOKCLUB.COM

ਗੋਡਿਆਂ ਤੇ ਦੋਵੇਂ ਹੱਥ ਰੱਖਕੇ ਨਕ ਦੀ ਨੋਕ ਤੇ ਟਿਕਾਉਣੀ ਲਾਉਣੀ।

(ਸ) ਭਦ੍ਰਾਸਨ = ਸਿਉਂਣ ਤੇ ਰੱਖੇ ਪੈਰਾਂ ਦੇ ਅੰਗੂਠੇ ਪਦਮਾਸਨ ਵਾਂਗ ਫੜਨ ਤੋਂ ਸਿੰਹਾਸਨ ਤੋਂ ਭਦ੍ਰਾਸਨ ਬਣ ਜਾਂਦਾ ਹੈ।

33. ਕੇਤੇ = ਕਈ, ਬਹੁਤ, ਅਧਿਕ।

34. ਬੈਸਿ ਗਇਆ = ਬੈਠ ਕੇ ਚਲੇ ਗਏ, ਇਸ ਸੰਸਾਰ ਤੋਂ ਕੂਚ ਕਰ ਗਏ।

35. ਕਤਕਿ ਕੂੰਜਾ=(1) ਦੇਸੀ ਮਹੀਨਿਆਂ ਵਿਚੋਂ ਇਕ ਮਹੀਨਾ ਕੱਤਕ।
(2) ਕਾਸ਼ਨੀ ਰੰਗ ਦਾ ਇਕ ਪੰਖੇਰੂ ਜਿਸ ਦੀ ਗਰਦਨ ਲੰਬੀ ਹੁੰਦੀ ਹੈ। ਕੂੰਜ ਖੇਤਾਂ ਦਾ ਬਹੁਤ ਨੁਕਸਾਨ ਕਰਦੀ ਹੈ। ਸਰਦੀਆਂ ਦੇ ਸ਼ੁਰੂ ਵਿਚ ਗਰਮ ਦੇਸ਼ਾਂ ਵਿਚੋਂ ਆਉਂਦੀ ਹੈ ਅਤੇ ਗਰਮੀਆਂ ਵਿਚ ਠੰਡੇ ਦੇਸ਼ਾਂ ਨੂੰ ਚਲੀ ਜਾਂਦੀ ਹੈ।

36. ਚੇਤਿ ਡਉ = (1) ਦੇਸੀ ਮਹੀਨਿਆਂ ਦੇ ਵਿਚੋਂ ਇਕ ਮਹੀਨਾ।
(2) ਡਉ, ਅੱਗ।

37. ਸਾਵਣਿ ਬਿਜੁਲੀਆ= ਦੇਸੀ ਮਹੀਨਿਆਂ ਵਿਚੋਂ ਇਕ ਮਹੀਨਾ। ਇਸ ਮਹੀਨੇ ਵਿਚ ਬਾਰਿਸ਼ ਅਧਿਕ ਹੁੰਦੀ ਹੈ ਅਤੇ ਬਿਜਲੀ ਚਮਕਦੀ ਹੈ।

38. ਸਿਆਲੇ = ਸਰਦੀਆਂ ਦੇ ਮਹੀਨੇ।

39. ਸੋਹੰਦੀਆ = ਸੋਹਣੀਆਂ ਲੱਗਦੀਆਂ, ਸੁੰਦਰ ਲੱਗਦੀਆਂ।

40. ਪਿਰ ਗਲਿ = ਪਤੀ ਦੇ ਗਲ ਵਿਚ।

41. ਬਾਹੜੀਆਂ = ਸੁੰਦਰ ਬਾਹਾਂ, ਸੋਹਣੀਆਂ ਬਾਹਾਂ।

42. ਚਲੇ = ਤੁਰੇ ਜਾ ਰਹੇ ਹਨ, ਸੰਸਾਰ ਤੋਂ ਕੂਚ ਕਰ ਰਹੇ ਹਨ।

43. ਚਲਣਹਾਰ = ਨਾਸ਼ਵੰਤ ਜੀਵ ਜੋ ਇਸ ਦੁਨੀਆਂ ਤੋਂ ਮਰ ਮੁੱਕ ਜਾਣ ਵਾਲੇ ਹੋਣ।

44. ਵਿਚਾਰਾ ਲੇਇ ਮਨੋ= ਮਨ ਵਿਚ ਵਿਚਾਰ ਕਰਕੇ ਵੇਖੋ।

45. ਗੰਢੇਦਿਆਂ = ਬਣਨਾ, ਤਿਆਰ ਹੋਣਾ।

46. ਛਿਅ ਮਾਹ = ਛੇ ਮਹੀਨੇ।

47. ਤੁੜੰਦਿਆਂ = ਟੁੱਟਣਾ, ਮਰਨਾ, ਸੰਸਾਰ ਤੋਂ ਕੂਚ ਕਰਨਾ।

48. ਹਿਕੁ ਖਿਨੋ = ਇਕ ਪਲ, ਬਹੁਤ ਜਲਦੀ।

49. ਖੇਵਟ = ਮਲਾਹ, ਵੱਡੇ ਵੱਡੇ ਆਗੂ, ਅਹਿਲਕਾਰ।

50. ਕਿੰਨਿ = ਕਿੰਨੇ, ਕਿਤਨੇ ਕੁ।

51. ਗਏ = ਲੰਘ ਗਏ।

52. ਜਾਲਣ = ਦੁਖ ਸਹਾਰਨੇ।

53. ਗੋਰਾਂ ਨਾਲਿ = ਕਬਰਾਂ ਨਾਲ।

54. ਉਲਾਮੇ = ਮਿਹਣੇ।

55. ਜੀਅ = ਜੀਵ, ਜਿੰਦ, ਸਰੀਰ ਆਦਿ।



 www.sikhbookclub.com

**ਅਰਥ**

ਫਰੀਦ ਜੀ ਦਾ ਇਹ ਸ਼ਬਦ ਰਾਗੁ ਆਸਾ ਵਿਚ ਉਚਾਰਿਆ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਬਾਬਾ ਫਰੀਦ ਜੀ ਆਪਣੇ ਇਸ ਸ਼ਬਦ ਦੇ ਪਹਿਲੇ ਅੰਗ ਵਿਚ ਫ਼ਰਮਾਉਂਦੇ ਹਨ ਕਿ ਮੈਂ (ਸ਼ੇਖ ਫਰੀਦ) ਇਹ ਅਰਜ ਕਰ ਰਿਹਾ ਹਾਂ ਕਿ ਹੇ ਪਿਆਰੇ ਅੱਲ੍ਹਾ! ਹੇ ਪਿਆਰੇ ਪਰਮਾਤਮਾ! ਤੇਰੇ ਚਰਨਾਂ ਵਿਚ ਹੀ ਜੁੜਨਾ ਬਹੁਤ ਜ਼ਰੂਰੀ ਹੈ, ਤੇਰੇ ਚਰਨਾਂ ਵਿਚ ਜੁੜ ਕੇ ਹੀ ਇਸ ਮਨੁੱਖ ਦਾ ਕਲਿਆਣ ਹੋ ਸਕਦਾ ਹੈ। ਫਰੀਦ ਜੀ ਇਸ ਦੁਨਿਆਵੀ ਜੀਵ ਨੂੰ ਤਾੜਨਾ ਕਰਦੇ ਹਨ ਕਿ ਇਹ ਤਨ, ਇਹ ਸਰੀਰ, ਇਹ ਜਿਸਮ, ਕਬਰਾਂ ਵਿਚ ਪੈ ਕੇ ਮਿੱਟੀ ਹੀ ਹੋਣਾ ਹੈ। ਇਹ ਸਰੀਰ, ਇਹ ਜਿਸਮ ਡੂੰਘੀ ਕਬਰ ਦਾ ਭਾਗੀ ਬਣ ਕੇ ਮਿੱਟੀ ਹੀ ਬਣਨਾ ਹੈ॥1॥

ਬਾਬਾ ਫਰੀਦ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ! ਜਦੋਂ ਤੈਨੂੰ ਇਹ ਸਭ ਕੁਝ ਪਤਾ ਹੈ ਕਿ ਇਸ ਸੰਸਾਰ ਤੋਂ ਕੂਚ ਕਰਨਾ ਹੈ ਅਤੇ ਮੁੜ ਕੇ ਇਸ ਸੰਸਾਰ ਵਿਚ ਨਹੀਂ ਆਉਣਾ ਤਾਂ ਫਿਰ ਮਨ ਨੂੰ ਲੁਭਾਉਣ ਵਾਲੀਆਂ ਇੰਦਰੀਆਂ ਤੋਂ ਹੀ ਆਪਣੇ ਆਪ ਨੂੰ ਨਿਰਲੇਪ ਰੱਖਣਾ ਚਾਹੀਦਾ ਹੈ ਅਤੇ ਨਾਸ਼ਵੰਤ ਸੰਸਾਰ ਨਾਲ ਝੂਠੀ ਪ੍ਰੀਤ ਪਾ ਕੇ ਆਪਣਾ ਜਨਮ ਵਿਅਰਥ ਨਹੀਂ ਗੁਆਉਣਾ ਚਾਹੀਦਾ॥2॥

ਬਾਬਾ ਫਰੀਦ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਮਨੁੱਖ ਨੂੰ, ਪ੍ਰਾਣੀ ਨੂੰ ਹਮੇਸ਼ਾ ਸੱਚ ਹੀ ਬੋਲਣਾ ਚਾਹੀਦਾ ਹੈ ਅਤੇ ਸ਼ੁੱਧ ਧਰਮ ਦੀ ਪਾਲਣਾ ਕਰਨੀ ਚਾਹੀਦੀ ਹੈ। ਚੰਗੇ ਧਰਮ ਦੀ ਸਭ ਤੋਂ ਚੰਗੀ ਪਰਿਭਾਸ਼ਾ ਮੈਨੂੰ ਡਾ. ਅੰਬੇਡਕਰ ਦੀ ਹੀ ਲੱਗੀ ਹੈ ਜਿਵੇਂ:- To maitain the moral character is Dhamma. ਇਸ ਪ੍ਰਾਣੀ ਨੂੰ ਕਦੇ ਵੀ ਝੂਠ ਨਹੀਂ ਬੋਲਣਾ ਚਾਹੀਦਾ। ਝੂਠ, ਪਾਪ ਦੀ ਜੜ੍ਹ ਹੈ। ਇਸ ਪ੍ਰਾਣੀ ਨੂੰ ਆਪਣਾ ਜੀਵਨ ਸਫ਼ਲ ਬਣਾਉਣ ਲਈ ਅਧਿਆਤਮਕ ਗੁਰੂ ਜੋ ਦੱਸਦਾ ਹੈ ਉਸ ਉੱਤੇ ਹੀ ਅਮਲ ਕਰਨਾ ਚਾਹੀਦਾ ਹੈ। ਇਕ ਚੰਗੇ ਮੁਰੀਦ ਜਾਂ ਸ਼ਰਧਾਲੂ ਜਾਂ ਸੇਵਕ ਨੂੰ ਗੁਰੂ ਦੇ ਦਿਖਾਏ ਹੋਏ ਰਸਤੇ ਉੱਤੇ ਅਮਲ ਕਰਨਾ ਚਾਹੀਦਾ ਹੈ॥3॥

ਬਾਬਾ ਫਰੀਦ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਕਿਸੇ ਦਰਿਆ ਤੋਂ ਜੁਆਨਾਂ ਗੱਭਰੂਆਂ ਨੂੰ ਪਾਰ ਲੰਘਦਿਆਂ ਦੇਖ ਕੇ ਕਮਜ਼ੋਰ ਦਿਲ ਵਾਲੀ ਔਰਤ ਵੀ ਹੌਂਸਲਾ ਕਰ ਲੈਂਦੀ ਹੈ ਅਤੇ ਉਸ ਦਰਿਆ ਨੂੰ ਪਾਰ ਕਰਨ ਲਈ ਹਿੰਮਤ ਕਰ ਹੀ ਲੈਂਦੀ ਹੈ, ਇਸ ਤਰ੍ਹਾਂ ਹੀ ਸੰਤ ਜਨਾਂ ਨੂੰ ਸੰਸਾਰ ਰੂਪੀ ਸਮੁੰਦਰ ਵਿਚੋਂ ਪਾਰ ਲੰਘਦਿਆਂ ਵੇਖ ਕੇ ਮਨਮੁੱਖ ਬੰਦੇ ਵੀ ਇਸ ਅਧਿਆਤਮਕ ਰੂਪੀ ਸਾਗਰ ਵਿਚ ਤਰਨ ਲਈ ਤਿਆਰੀਆਂ ਕਰ ਲੈਂਦੇ ਹਨ। ਐ ਪ੍ਰਾਣੀ! ਤੂੰ ਵੀ ਖੁਦਾ ਵਲੋਂ ਵਰਸਾਏ ਬੰਦਿਆਂ ਦੀ ਸੰਗਤ ਕਰ। ਫਰੀਦ ਜੀ ਆਪਣੇ ਇਸ ਸ਼ਬਦ ਵਿਚ ਹੋਰ ਫ਼ਰਮਾਉਂਦੇ ਹਨ ਕਿ ਜੋ ਮਨੁੱਖ ਨਿਰੇ ਸੋਨੇ ਵਾਲੇ ਪਾਸੇ ਭਾਵ ਮਾਇਆ ਜੋੜਨ ਵੱਲ ਜਾਂ ਦੁਨਿਆਵੀ ਐਸ਼-ਪ੍ਰਸਤ ਕਰਨ ਵੱਲ ਲੱਗੇ ਹੋਏ ਹਨ ਉਹਨਾਂ ਨੂੰ ਅੰਤ ਵੇਲੇ ਆਰਿਆਂ ਨਾਲ ਚੀਰਿਆ ਜਾਵੇਗਾ। ਫਰੀਦ ਜੀ ਨੇ ਇੱਥੇ ਇਹ ਸੰਕੇਤ ਹਿੰਦੂਆਂ ਵਲੋਂ ਕਾਂਸ਼ੀ ਅਤੇ ਪ੍ਰਯਾਗ ਵਿਚ ਵਰਤੇ ਜਾਂਦੇ ਕਰਵਤ੍ਰ ਵਲ ਲਿਆ ਜਾਪਦਾ ਹੈ॥4॥

ਫਰੀਦ ਜੀ ਆਪਣੇ ਇਸ ਸ਼ਬਦ ਦੇ ਪੰਜਵੇਂ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਮਨਾ! ਦੇਖ ਇਸ ਜਗ ਵਿਚ, ਇਸ ਸੰਸਾਰ ਵਿਚ ਕੋਈ ਵੀ ਸਦਾ ਲਈ ਉਮਰ



SIKHBOOKCLUB.COM

 www.sikhbookclub.com

ਲਈ ਭੋਗ ਨਹੀਂ ਸਕਿਆ। ਦੇਖ ਜਿਸ ਆਸਣ ਤੇ ਹੁਣ ਅਸੀਂ ਬੈਠੇ ਹਾਂ, ਇਸ ਆਸਣ ਉੱਤੇ ਪਤਾ ਨਹੀਂ ਕਿਤਨੇ ਕੁ ਬਹਿ ਕੇ ਚਲੇ ਗਏ। ਭਾਵ ਇਸ ਸੰਸਾਰ ਵਿਚ, ਇਸ ਧਰਤੀ ਉੱਤੇ ਜਿੱਥੇ ਅਸੀਂ ਅੱਜ ਬੈਠੇ ਹਾਂ ਪਤਾ ਨਹੀਂ ਕਿਤਨੇ ਕੁ ਸਾਡੇ ਤੋਂ ਪਹਿਲਾਂ ਬੈਠ ਬੈਠ ਕੇ ਚਲੇ ਗਏ ॥4 ॥

ਫਰੀਦ ਜੀ ਆਪਣੇ ਇਸ ਸ਼ਬਦ ਦੇ ਛੇਵੇਂ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਕੱਤਕ ਦੇ ਮਹੀਨੇ ਵਿਚ ਕੂੰਜਾਂ ਆਉਣ ਲੱਗ ਪੈਂਦੀਆਂ ਹਨ, ਚੇਤਰ ਦੇ ਮਹੀਨੇ ਵਿਚ ਜੰਗਲਾਂ ਨੂੰ ਅੱਗ ਵੀ ਲੱਗ ਜਾਂਦੀ ਹੈ, ਸਾਉਣ ਦੇ ਮਹੀਨੇ ਵਿਚ ਬਿਜਲੀਆਂ ਚਮਕਦੀਆਂ ਹੁੰਦੀਆਂ ਹਨ ਤਾਂ ਫਿਰ ਇਸ ਤਰੀਕੇ ਨਾਲ ਸਰਦੀਆਂ ਦੇ ਮਹੀਨਿਆਂ ਵਿਚ ਔਰਤਾਂ ਦੀਆਂ ਸੋਹਣੀਆਂ ਸੋਹਣੀਆਂ ਅਤੇ ਸੁੰਦਰ ਸੁੰਦਰ ਬਾਹਾਂ ਆਪਣੇ ਪਿਰ, ਪਤੀ, ਖ਼ਸਮ, ਖਾਵੰਦ ਦੇ ਗਲ ਵਿਚ ਹੀ ਸ਼ੋਭਦੀਆਂ ਹਨ ॥6 ॥

ਬਾਬਾ ਫਰੀਦ ਜੀ ਆਪਣੇ ਇਸ ਸ਼ਬਦ ਦੇ ਸੱਤਵੇਂ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਇਹ ਸੰਸਾਰ, ਇਹ ਜਗਤ ਦੀ ਸਾਰੀ ਕਾਰ ਵਿਹਾਰ, ਆਪੋ ਆਪਣੇ ਸਮੇਂ ਸਿਰ ਹੋ ਕੇ ਤੁਰੀ ਜਾ ਰਹੀ ਹੈ। ਇਸ ਸੰਸਾਰ ਵਿਚ ਜੋ ਜੀਵ, ਜੋ ਪ੍ਰਾਣੀ ਹਨ, ਆਪਣੇ ਆਪਣੇ ਸਮੇਂ ਸਿਰ ਤੁਰੀ ਜਾ ਰਹੇ ਹਨ। ਐ ਮਨਾਂ! ਤੂੰ ਜਰਾ ਵਿਚਾਰ ਕਰ ਕੇ ਵੇਖ, ਜਰਾ ਅੰਤਰਧਿਆਨ ਹੋ ਕੇ ਵੇਖ ਕਿ ਇਸ ਜਿਸਮ ਨੂੰ, ਇਸ ਸਰੀਰ ਨੂੰ ਬਣਨ ਨੂੰ, ਤਿਆਰ ਹੋਣ ਨੂੰ ਛੇ ਮਹੀਨੇ ਲੱਗਦੇ ਹਨ, ਭਾਵ ਇਸ ਮਨੁੱਖੀ ਸਰੀਰ ਨੂੰ ਤਿਆਰ ਹੋਣ ਲਈ ਨੌਂ ਮਹੀਨੇ ਲੱਗਦੇ ਹਨ ਪ੍ਰੰਤੂ ਇਸ ਦੇ ਵਿਨਾਸ਼ ਹੋਣ ਲਈ ਇਕ ਪਲ ਵੀ ਨਹੀਂ ਲੱਗਦਾ। ਫਰੀਦ ਜੀ ਦਾ ਇਹ ਸੰਕੇਤ ਹੈ ਕਿ ਮੌਤ ਰੂਪੀ ਝਟਕਾ ਬਹੁਤ ਹੀ ਬਲਵਾਨ ਹੈ। ਉਹ ਇਸ ਜਿਸਮ ਨੂੰ, ਇਸ ਸਰੀਰ ਨੂੰ ਇਕ ਪਲ ਵਿਚ ਹੀ ਤਬਾਹ ਕਰ ਸਕਦਾ ਹੈ ॥7 ॥

ਫਰੀਦ ਜੀ ਆਪਣੇ ਇਸ ਸ਼ਬਦ ਦੇ ਅੱਠਵੇਂ ਅੰਗ ਵਿਚ ਫ਼ਰਮਾਉਂਦੇ ਹਨ ਕਿ ਇਹ ਧਰਤੀ, ਇਹ ਜ਼ਮੀਨ, ਅਸਮਾਨ ਰੂਪੀ ਗਵਾਹ ਨੂੰ ਪੁੱਛਦੀ ਹੈ ਕਿ ਉਹ ਵੱਡੇ ਵੱਡੇ ਮਹਾਰਥੀ, ਵੱਡੇ ਵੱਡੇ ਸੁਲਤਾਨ ਕਿੱਥੇ ਗਏ ਜਿਹੜੇ ਆਪਣੇ ਆਪ ਨੂੰ ਇਸ ਸੰਸਾਰ ਦੇ ਖੇਵਟ, ਚਲਾਵਣਹਾਰ ਸਮਝਦੇ ਸਨ, ਅੱਜ ਉਹ ਕਬਰਾਂ ਵਿਚ ਹੀ ਸੜੇ ਹੋਏ ਜਾਂ ਗਲੇ ਪਏ ਹਨ ਪ੍ਰੰਤੂ ਉਹਨਾ ਦੇ ਕੀਤੇ ਹੋਏ ਕਰਮਾਂ ਦੇ ਫਲ ਇਹ ਜਿੰਦ ਬਹੁਤ ਹੀ ਔਖੀ ਸੌਖੀ ਹੋ ਕੇ ਸਹਾਰਦੀ ਹੈ ॥8 ॥

**ਭਾਵ ਅਰਥ**

ਫਰੀਦ ਜੀ ਨੇ ਆਪਣੇ ਇਸ ਸ਼ਬਦ ਵਿਚ ਬਹੁਤ ਹੀ ਸਪੱਸ਼ਟ ਅਤੇ ਵਿਸਥਾਰ ਸਹਿਤ ਬਿਆਨ ਕੀਤਾ ਹੈ ਕਿ ਜੇਕਰ ਇਸ ਸੰਸਾਰੀ ਜੀਵ ਨੇ ਪਰਮਾਤਮਾ ਰੂਪੀ ਪਤੀ ਨੂੰ ਪ੍ਰਾਪਤ ਕਰਨਾ ਹੈ ਤਾਂ ਉਸ ਨੂੰ ਇਸ ਮਨ ਨੂੰ ਮਚਾਉਣ ਵਾਲੀਆਂ ਇੰਦਰੀਆਂ ਉੱਤੇ ਪੂਰੀ ਤਰ੍ਹਾਂ ਕਾਬੂ ਕਰਨਾ ਪਵੇਗਾ। ਇਸ ਪ੍ਰਾਣੀ ਨੂੰ ਸੱਚ ਨੂੰ ਸੱਚ ਕਰਕੇ ਜਾਨਣਾ ਚਾਹੀਦਾ ਹੈ ਅਤੇ ਝੂਠ ਕਦੀ ਵੀ ਨਹੀਂ ਬੋਲਣਾ ਚਾਹੀਦਾ। ਅਧਿਆਤਮਕ ਜੀਵਨ ਨੂੰ ਸੁਚੱਜਾ ਬਣਾਉਣ ਲਈ ਆਪਣੇ ਗੁਰੂ ਦੇ ਦੱਸੇ ਹੋਏ ਮਾਰਗ ਨੂੰ ਹੀ ਅਪਨਾਉਣਾ ਬਹੁਤ ਹੀ ਕਲਿਆਣਕਾਰੀ ਸਾਬਿਤ ਹੋ ਸਕਦਾ ਹੈ। ਜੇਕਰ ਇਸ ਸੰਸਾਰ ਵਿਚ ਮਾਇਆ ਰੂਪੀ ਨਾਗਣੀ ਦੇ ਵਸ ਪੈ ਗਏ ਤਾਂ ਫਿਰ ਇਹ ਜਨਮ ਬੇਅਰਥ ਅਤੇ ਅਜਾਈਂ ਚਲਾ ਜਾਵੇਗਾ।

ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ॥

## ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ

ਮੂਲ ਸ਼ਬਦ :

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥

ਬਾਵਲਿ ਹੋਈ ਸੋ ਸਹੁ ਲੋਰਉ ॥

ਤੈ ਸਹਿ ਮਨ ਮਹਿ ਕੀਆ ਰੋਸੁ ॥

ਮੁਝੁ ਅਵਗਨ ਸਹ ਨਾਹੀ ਦੋਸੁ ॥੧॥

ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥

ਜੋਬਨੁ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥

ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥

ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥

ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥

ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥

ਵਿਧਣ ਖੂਹੀ ਮੁੰਧ ਇਕੇਲੀ ॥

ਨਾ ਕੋ ਸਾਥੀ ਨਾ ਕੋ ਬੇਲੀ ॥

ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥

ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥

ਵਾਟ ਹਮਾਰੀ ਖਰੀ ਉਡੀਣੀ ॥



SIKHBOOKCLUB.COM

ਖੰਨਿਅਹੁ ਤਿਖੀ ਬਹੁਤੁ ਪਿਈਣੀ ॥
ਉਸੁ ਊਪਰਿ ਹੈ ਮਾਰਗੁ ਮੇਰਾ ॥
ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥੪॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 794)*

**ENGLISH VERSION :**

**RAG SUHI**

**TAP TAP LUH LUH....**

Writhing in pain, my soul does shelter seeth,
Turning mad in search of Him, in agony seek.
Though vexed be thou art, yet never to blame,
Looking within I find, my evil deeds, my shame.
Knew not Thy Glory, held Ye not dear to heart,
Alas! this youth spent in grief, does man depart.
Tell me O Koel black (ਕਾਲੀ ਕੋਇਲ), is this colour thy true creed?
Nay! burning in Lord's Love, turned me black indeed.
Without His Love Divine, no soul can find peace absolute,
Only if merciful is God, from iron to gold transmute.
Dreadful is the well of life, writhes the soul, God alienated,
No comrade to console, or with a friend's love satiated.
The Lord Merciful led me to all the souls enraptured.
No where could I see and find His Looks captured.
Yonder is God's path arduous, disheartens me a lot,
Much more sharper than a dagger, tighter than a slot.
In life's path, reaching Thee, is my only cherished aim,
Turning to Thee, seeking Thy guidance, this be my game.

SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਤਪਿ ਤਪਿ | = ਖਪਿ ਖਪਿ ਕੇ, ਦੁਖੀ ਹੋ ਕੇ। |
| 2. ਲੁਹਿ ਲੁਹਿ | = ਤੜਫ ਤੜਫ ਕੇ, ਲੁੱਛ ਲੁੱਛ ਕੇ। |
| 3. ਹਾਥ ਮਰੋਰਉ | = ਮੈਂ ਹੱਥ ਮਲਦੀ ਹਾਂ, ਪਛਤਾਉਣਾ। |
| 4. ਬਾਵਲਿ | = ਝੱਲੀ, ਕਮਲੀ, ਦੀਵਾਨੀ। |
| 5. ਲੋਰਉ | = ਮੈਂ ਲੱਭਦੀ, ਮੈਂ ਭਾਲਦੀ, ਕਿਸੇ ਦੀ ਤਲਾਸ਼ ਕਰਨੀ। |
| 6. ਸਹਿ | = ਪਤੀ ਨੇ, ਖਸਮ ਨੇ। |
| 7. ਰੋਸੁ | = ਗੁੱਸਾ, ਗਿਲਾ। |
| 8. ਮੁਝੁ | = ਮੈਂ, ਮੇਰੇ ਵਿਚ। |
| 9. ਅਵਗਨ | = ਦੋਸ਼, ਭੈੜ, ਚੰਗੇ ਗੁਣਾਂ ਤੋਂ ਰਹਿਤ। |
| 10. ਸਾਹਿਬ | = ਪਤੀ ਰੂਪੀ ਸਾਹਿਬ, ਪਰਮਾਤਮਾ, ਖ਼ੁਦਾਇ ਆਦਿ। |
| 11. ਸਾਰ | = ਕਦਰ। |
| 12. ਜੋਬਨੁ ਖੋਇ | = ਜੁਆਨੀ ਢਲਣੀ, ਬਿਰਧ ਅਵਸਥਾ ਆਉਣੀ। |
| 13. ਕੋਇਲ | = ਕੋਕਿਲ, ਗੁਰਬਾਣੀ ਵਿਚ ਪ੍ਰੇਮੀ ਜਗਿਆਸੂ ਲਈ ਕੋਇਲ ਸ਼ਬਦ ਆਇਆ ਹੈ ਪ੍ਰੰਤੂ ਬਾਬਾ ਫਰੀਦ ਜੀ ਨੂੰ ਇਸ ਬਾਰੇ ਕੀ ਪਤਾ ਸੀ ਕਿ ਇਹ ਸ਼ਬਦ ਜਾਂ ਉਨ੍ਹਾਂ ਦੀ ਲਿਖੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਉਚਿਤ ਸਥਾਨ ਮਿਲ ਜਾਣਾ ਹੈ। ਇਸ ਲਈ ਕੋਇਲ ਬਾਰੇ ਜ਼ਰਾ ਵਿਸਥਾਰ ਸਹਿਤ ਲਿਖਿਆ ਜਾਣਾ ਮੰਗਦਾ ਹੈ। |
| 14. ਕਿਤ ਗੁਨ | = ਕਿਨ੍ਹਾਂ ਗੁਣਾਂ ਜਾਂ ਕਾਰਨਾਂ ਕਰਕੇ। |
| 15. ਹਉ | = ਮੈਂ। |
| 16. ਬਿਰਹੈ | = ਵਿਛੋੜੇ ਵਿਚ। |
| 17. ਜਾਲੀ | = ਸਾੜੀ, ਦੁਖੀ ਕਰਨਾ, ਤੰਗ ਕਰਨਾ ਆਦਿ। |
| 18. ਪਿਰਹਿ ਬਿਹੂਨ | = ਪਤੀ ਤੋਂ ਬਿਨਾਂ, ਖ਼ਸਮ ਤੋਂ ਬਗੈਰ, ਭਾਵ ਪਤੀ ਰੂਪੀ ਪਰਮਾਤਮਾ ਤੋਂ ਬਿਨਾਂ। |
| 19. ਕਤਹਿ | = ਕਿਸ ਤਰ੍ਹਾਂ? ਕਿਸ ਪ੍ਰਕਾਰ? |
| 20. ਵਿਧਣ | = ਭਿਆਨਕ, ਡਰਾਉਣ ਵਾਲੀ, ਕੰਬਾਉਣ ਵਾਲੀ। |
| 21. ਮੁੰਧ | = ਇਸਤਰੀ, ਔਰਤ। |
| 22. ਪ੍ਰਭਿ | = ਪਰਮਾਤਮਾ, ਈਸ਼ਵਰ, ਅੱਲ੍ਹਾ, ਪ੍ਰਭੂ ਆਦਿ। |
| 23. ਸਾਧ ਸੰਗਿ | = ਸਤਸੰਗ ਵਿਚ। |
| 24. ਅਲਹੁ | = ਵਾਹਿਗੁਰੂ, ਪਰਮਾਤਮਾ, ਈਸ਼ਵਰ। |
| 25. ਬੇਲੀ | = ਮਦਦਗਾਰ, ਸਹਾਰਾ ਦੇਣ ਵਾਲਾ। |
| 26. ਵਾਟ | = ਜੀਵਨ ਰੂਪੀ ਸਫ਼ਰ। |



SIKHBOOKCLUB.COM

| | |
|---|---|
| 27. ਉਡੀਣੀ | = ਦੁਖਦਾਈ, ਚਿੰਤਾਤੁਰ ਕਰਨ ਵਾਲੀ, ਫਿਕਰ ਲਾਉਣ ਵਾਲੀ। |
| 28. ਖੰਨਿਅਹੁ | = ਖੰਡੇ ਨਾਲੋਂ, ਖੰਡਾ, ਖੜਗ। |
| 29. ਪਿਈਣੀ | = ਤੇਜ ਧਾਰ ਵਾਲੀ, ਬਹੁਤ ਹੀ ਤਿੱਖੀ। |
| 30. ਪੰਥੁ | = ਮਾਰਗ, ਰਸਤਾ, ਪਰਮਾਤਮਾ ਦੀ ਪ੍ਰਾਪਤੀ ਦਾ ਰਾਹ, ਧਰਮ, ਮਜ਼੍ਹਬ, ਕਿਸੇ ਮਜ਼੍ਹਬ ਦੇ ਰਾਹ ਤੇ ਤੁਰਨ ਵਾਲਾ। |
| 31. ਸਮ੍ਹਾਰਿ | = ਸੰਭਾਲ ਕਰਨੀ। |
| 32. ਸਵੇਰਾ | = ਸਵੱਖ਼ਤੇ, ਚੰਗੇ ਸਮੇਂ, ਵੇਲੇ ਸਿਰ। |

**ਅਰਥ**

ਬਾਬਾ ਫਰੀਦ ਜੀ ਦਾ ਇਹ ਸ਼ਬਦ ਰਾਗੁ ਸੂਹੀ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸ਼ਬਦ ਵਿਚ ਇਕ ਆਪਣੇ ਪਤੀ ਕੋਲੋਂ ਵਿਛੜੀ ਹੋਈ ਔਰਤ ਦੀ ਦੁਰਦਸ਼ਾ ਬਿਆਨ ਕਰਦੇ ਹਨ ਭਾਵ ਇਹ ਜੀਵ ਰੂਪੀ ਆਤਮਾ ਪਰਮਾਤਮਾ ਰੂਪੀ ਪਤੀ ਨਾਲੋਂ ਵਿਛੜ ਕੇ ਕਿਸ ਪ੍ਰਕਾਰ ਰੋਂਦੀ ਅਤੇ ਕੁਰਲਾਉਂਦੀ ਹੈ। ਇਹ ਜੀਵ ਰੂਪੀ ਆਤਮਾ ਬਹੁਤ ਹੀ ਦੁਖੀ ਹੋ ਕੇ, ਤੜਫ਼-ਤੜਫ਼ ਕੇ, ਆਪਣੇ ਹੱਥਾਂ ਨੂੰ ਮਲਦੀ ਹੋਈ, ਮਰੋੜਦੀ ਹੋਈ, ਝੱਲੀ ਹੋਈ ਅਵਸਥਾ ਵਿਚ ਪਤੀ ਰੂਪੀ ਪਰਮਾਤਮਾ ਨੂੰ ਲੱਭਦੀ ਫਿਰਦੀ ਹੈ। ਉਹ ਜੀਵ-ਆਤਮਾ ਆਪਣੇ ਅੱਲ੍ਹਾ ਰੂਪੀ ਪਤੀ ਨੂੰ ਇਹ ਪੁਕਾਰ ਪੁਕਾਰ ਕੇ ਕਹਿ ਰਹੀ ਹੈ ਕਿ ਐ ਮੇਰੇ ਪਤੀ ਦੇਵ ਪਰਮਾਤਮਾ! ਇਹ ਜੋ ਮੇਰੀ ਦੁਰਦਸ਼ਾ ਹੋਈ ਹੈ ਇਸ ਭੈੜੀ ਹਾਲਤ ਹੋਣ ਲਈ ਤੇਰਾ ਕੋਈ ਦੋਸ਼ ਨਹੀਂ ਕਿਉਂਕਿ ਮੇਰੇ ਵਿਚ ਹੀ ਬਹੁਤ ਔਗੁਣ ਹਨ। ਇਨ੍ਹਾਂ ਔਗੁਣਾਂ ਕਰਕੇ ਹੀ ਆਪ ਦੇ ਮਨ ਵਿਚ ਮੇਰੇ ਪ੍ਰਤੀ ਗੁੱਸਾ ਅਤੇ ਰੋਸ ਪੈਦਾ ਹੋਇਆ ਹੈ। ਫਰੀਦ ਜੀ ਅੱਗੋਂ ਫਿਰ ਫ਼ੁਰਮਾਉਂਦੇ ਹਨ ਕਿ ਐ ਮੇਰੇ ਪਤੀ ਰੂਪੀ ਪਰਮਾਤਮਾ! ਮੈਂ ਤੇਰੀ ਕੋਈ ਸਾਰ ਨਹੀਂ ਜਾਣੀ। ਤੁਹਾਡੀ ਕਦਰ ਨਹੀਂ ਪਾ ਸਕੀ, ਤੁਹਾਨੂੰ ਪਹਿਚਾਣ ਨਹੀਂ ਸਕੀ ਅਤੇ ਜਦੋਂ ਜੋਬਨ ਹੀ ਵਿਹਾ ਗਿਆ ਤਾਂ ਫਿਰ ਪਿਛੋਂ ਪਛਤਾਉਂਦੀ ਫਿਰਦੀ ਹੈ॥1॥

ਫਰੀਦ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫ਼ੁਰਮਾਉਂਦੇ ਹਨ ਕਿ ਇਕ ਪਤਨੀ ਆਪਣੇ ਪਤੀ ਕੋਲੋਂ ਵਿਛੜੀ ਹੋਈ ਅਤੇ ਕੁਰਲਾਉਂਦੀ ਹੋਈ ਜੀਵ ਆਤਮਾ ਇਕ ਕੋਇਲ ਕੋਲੋਂ ਪੁੱਛਦੀ ਫਿਰਦੀ ਹੈ ਕਿ ਹੇ ਕਾਲੀ ਕੋਇਲ! ਤੂੰ ਮੈਨੂੰ ਚੰਗੀ ਤਰ੍ਹਾਂ ਵਿਸਥਾਰ ਸਹਿਤ ਦੱਸ ਜਾਂ ਬਿਆਨ ਕਰ ਕਿ ਤੇਰਾ ਇਹ ਕਾਲਾ ਰੰਗ ਕਿਉਂ ਹੋ ਗਿਆ ਹੈ? ਮੈਂ ਤਾਂ ਆਪਣੇ ਔਗੁਣਾਂ ਕਰਕੇ, ਮਾੜੇ ਕਰਮਾਂ ਕਰਕੇ ਦੁਖੀ ਹੋਈ ਫਿਰਦੀ ਹਾਂ! ਭਲਾ ਤੂੰ ਦਸ, ਤੂੰ ਕਿਉਂ ਕਾਲੀ ਹੋਈ ਹੈਂ? ਇਥੇ ਕੋਇਲ ਨੂੰ ਗੁਰਬਾਣੀ ਵਿਚ ਇਕ ਪ੍ਰੇਮੀ ਜਗਿਆਸੂ ਲਈ ਵਰਤਿਆ ਗਿਆ ਹੈ। ਇਸ ਦੇ ਉਤਰ ਵਿਚ ਉਹ ਕਾਲੀ ਕੋਇਲ ਇਕ ਦੁਖੀ ਅਤੇ ਅਤ੍ਰਿਪਤ ਜੀਵ ਆਤਮਾ ਨੂੰ ਇਸ ਪ੍ਰਕਾਰ ਸੰਬੋਧਨ ਕਰਕੇ ਕਹਿੰਦੀ ਹੈ ਕਿ ਮੈਨੂੰ ਤਾਂ ਆਪਣੇ ਪ੍ਰਭੂ ਰੂਪੀ ਪ੍ਰੀਤਮ ਦੇ ਵਿਛੋੜੇ ਨੇ ਹੀ ਸਾੜ ਦਿੱਤਾ ਹੋਇਆ ਹੈ। ਇਸ ਵਿਛੋੜੇ ਨੇ ਮੇਰੇ ਹਿਰਦੇ ਨੂੰ ਅਤੇ ਮੇਰੇ ਸਰੀਰ ਨੂੰ ਤੜਫਾ ਤੜਫਾ ਕੇ ਕਾਲਾ ਕੀਤਾ ਹੋਇਆ ਹੈ। ਉਹ ਕਾਲੀ ਕੋਇਲ ਉਸ ਜੀਵ ਰੂਪੀ ਆਤਮਾ ਜਾਂ ਪ੍ਰਾਣੀ ਨੂੰ ਫਿਰ ਸੰਬੋਧਨ ਕਰਕੇ ਕਹਿੰਦੀ ਹੈ



 www.sikhbookclub.com SIKHBOOKCLUB.COM

ਕਿ ਆਪਣੇ ਪਤੀ ਤੋਂ ਬਿਨਾਂ, ਆਪਣੇ ਪਤੀ ਰੂਪੀ ਪਰਮਾਤਮਾ ਤੋਂ ਬਿਨਾਂ ਇਹ ਜੀਵ ਰੂਪੀ ਆਤਮਾ ਕਦੀ ਵੀ ਸੁੱਖ ਪ੍ਰਾਪਤ ਨਹੀਂ ਕਰ ਸਕਦੀ। ਉਸ ਨੂੰ ਕਦੀ ਵੀ ਸੁੱਖ ਹਾਸਲ ਨਹੀਂ ਹੋ ਸਕਦਾ। ਪ੍ਰੰਤੂ ਫਿਰ ਵੀ ਇਹ ਜੀਵ ਰੂਪੀ ਇਸਤਰੀ ਦੇ ਵੱਸ ਦੀ ਗੱਲ ਨਹੀਂ। ਜਦੋਂ ਉਹ ਪ੍ਰਭੂ ਆਪ ਮੇਹਰਬਾਨ ਹੁੰਦਾ ਹੈ, ਜਦੋਂ ਉਸ ਤੇ ਅਪਾਰ ਕਿਰਪਾ ਹੁੰਦੀ ਹੈ ਤਾਂ ਉਹ ਆਪ ਹੀ ਮਿਲਾ ਲੈਂਦਾ ਹੈ ॥2 ॥

ਬਾਬਾ ਫਰੀਦ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਇਹ ਸੰਸਾਰ, ਇਹ ਜਗਤ ਇਕ ਬਹੁਤ ਹੀ ਭਿਆਨਕ ਖੂਹੀ ਸਮਾਨ ਹੈ ਅਤੇ ਇਸ ਵਿਚ ਇਹ ਜੀਵ ਰੂਪੀ ਇਸਤਰੀ ਇਕੱਲੀ ਡਿੱਗੀ ਪਈ ਹੈ ਅਤੇ ਇੱਥੇ ਉਸ ਦਾ ਕੋਈ ਵੀ ਸੰਗੀ ਸਾਥੀ ਨਹੀਂ ਹੈ। ਉਹ ਇਕੱਲੀ ਹੀ ਦੁੱਖ ਝੱਲ ਰਹੀ ਹੈ, ਉਸ ਦਾ ਕੋਈ ਵੀ ਸਹਾਰਾ ਨਹੀਂ, ਕੋਈ ਵੀ ਮਦਦਗਾਰ ਨਹੀਂ। ਹੁਣ ਜਦੋਂ ਉਸ ਨੂੰ ਪ੍ਰਭੂ ਦੀ ਕਿਰਪਾ ਕਰਕੇ ਸਤਿਸੰਗ ਵੀ ਮਿਲ ਗਿਆ ਹੈ ਭਾਵ ਸੂਫ਼ੀ ਫਕੀਰਾਂ ਦੀ ਮਜਲਸ ਮਿਲ ਗਈ ਤਾਂ ਫਿਰ ਉਹ ਜੀਵ ਰੂਪੀ ਇਸਤਰੀ ਇਹ ਮਹਿਸੂਸ ਕਰਦੀ ਹੈ, ਇਹ ਦੇਖਦੀ ਹੈ ਕਿ ਉਸ ਵੱਲ ਅੱਲ੍ਹਾ ਜਾਂ ਰੱਬ ਵੀ ਆ ਕੇ ਸਹਾਈ ਹੁੰਦਾ ਦਿਸ ਰਿਹਾ ਹੈ ॥3 ॥

ਬਾਬਾ ਫਰੀਦ ਜੀ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ, ਐ ਮਨੁੱਖ! ਇਹ ਫਕੀਰੀ ਵਾਲਾ ਰਸਤਾ ਬਹੁਤ ਹੀ ਭਿਆਨਕ, ਡਰਾਉਣਾ ਅਤੇ ਖ਼ਤਰਨਾਕ ਹੈ। ਇਹ ਰਸਤਾ ਖੰਡੇ ਦੀ ਧਾਰ ਨਾਲੋਂ ਵੀ ਜ਼ਿਆਦਾ ਤਿੱਖਾ ਹੈ। ਇਹ ਭਿਆਨਕਤਾ ਖੰਡੇ ਦੀ ਧਾਰ ਤੋਂ ਤਿੱਖੀ, ਵਾਲ ਤੋਂ ਵੀ ਨਿੱਕੀ ਹੈ। ਫਰੀਦ ਜੀ ਫ਼ਰਮਾਉਂਦੇ ਹਨ ਕਿ ਇਹੋ ਜਿਹੀ ਅਵਸਥਾ ਵਿਚੋਂ ਹੀ ਅਸਾਂ ਨੂੰ ਲੰਘਣਾ ਪੈਂਦਾ ਹੈ। ਅਖ਼ੀਰ ਵਿਚ ਫ਼ਰੀਦ ਜੀ ਦਾ ਕਹਿਣਾ ਹੈ ਕਿ ਸਵੇਰ ਹੁੰਦੀ ਹੀ ਜ਼ਿੰਦਗੀ ਰੂਪੀ ਮੰਜ਼ਿਲ ਦਾ ਰਸਤਾ ਸੰਭਾਲਣਾ ਬਹੁਤ ਹੀ ਜ਼ਰੂਰੀ ਅਤੇ ਲਾਭਦਾਇਕ ਹੈ ॥4 ॥

**ਭਾਵ ਅਰਥ**

ਸੂਫ਼ੀ ਫਕੀਰ ਬਾਬਾ ਫਰੀਦ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਪਤੀ ਰੂਪੀ ਪਰਮਾਤਮਾ ਨੂੰ ਪਾਉਣ ਲਈ ਆਪਣੇ ਮਨ ਦਾ ਹੰਕਾਰ ਤਿਆਗਣਾ ਪੈਣਾ ਹੈ। ਇਸ ਜੀਵ ਆਤਮਾ ਨੂੰ ਜੇਕਰ ਪਤੀ ਰੂਪੀ ਪਰਮਾਤਮਾ ਮਿਲ ਜਾਵੇਗਾ ਤਾਂ ਫਿਰ ਸਾਰੇ ਦੁਖ ਕਲੇਸ਼ ਕਸ਼ਟਾਂ ਤੋਂ ਛੁਟਕਾਰਾ ਮਿਲ ਸਕਦਾ ਹੈ, ਪ੍ਰੰਤੂ ਇਹ ਫਕੀਰੀ ਵਾਲਾ ਰਸਤਾ ਖੰਡੇ ਦੀ ਧਾਰ ਸਮਾਨ ਹੈ। ਇਸ ਉੱਪਰ ਚਲਣਾ ਬਹੁਤ ਹੀ ਕਠਿਨ ਹੈ ਪ੍ਰੰਤੂ ਫਿਰ ਵੀ ਜੇਕਰ ਪ੍ਰਭੂ ਨੂੰ, ਅੱਲ੍ਹਾ ਨੂੰ ਪਾਉਣਾ ਹੈ ਤਾਂ ਇਸ ਸਫ਼ਰ ਤੇ ਹੀ ਜ਼ਰੂਰ ਚਲਣਾ ਪਵੇਗਾ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

ਸੂਹੀ ਲਲਿਤ ॥

# ਬੇੜਾ ਬੰਧਿ ਨ ਸਕਿਓ

ਮੂਲ ਸ਼ਬਦ :

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥

ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥

ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥

ਇਕ ਆਪੀਨ੍ਹੈ ਪਤਲੀ ਸਹ ਕੇ ਰੇ ਬੋਲਾ ॥

ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥

ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥

ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 794)*

**ENGLISH VERSION :**

**SUHI LALIT**

**BERA BANDH NA SAKYO...**

I devised not my raft, when there was enough time

Alas! the sea-waves lashing, no towers can I climb.

Touch not this life-a safflower, put not thy hands afire.

Frail is my soul, can't obey His orders, struck in a mire.

Swelling milk of life spilt, fulfilled not heart's desire,

Hearken His call, says Farid, O'friends! you must.

Shaken flies the life's swan, dust returns to dust.



SIKHBOOKCLUB.COM

**ਪਦ ਅਰਥ :**

| **ਸ਼ਬਦ** | | **ਅਰਥ** |
|---|---|---|
| 1. | ਬੇੜਾ | = ਨਾਮ ਸਿਮਰਨ ਰੂਪੀ ਬੇੜਾ, ਜਪ ਤਪ ਕਾ ਬੇੜਾ, ਭਗਤੀ ਰੂਪੀ ਮਾਰਗ। |
| 2. | ਬੰਧਿ ਨ ਸਕਿਓ | = ਤਿਆਰੀ ਨਾ ਕਰ ਸਕਿਆ ਭਾਵ ਭਗਤੀ ਨਾ ਕਰ ਸਕਿਆ, ਨਾਮ ਦਾ ਸਿਮਰਨ ਨਾ ਕਰ ਸਕਿਆ। |
| 3. | ਬੰਧਨ ਕੀ ਵੇਲਾ | = ਖੁਦਾਇ, ਅੱਲ੍ਹਾ ਦੀ ਭਗਤੀ ਕਰਨ ਦਾ ਸਮਾਂ, ਸਿਮਰਨ ਕਰਨ ਦਾ ਵੇਲਾ। |
| 4. | ਭਰਿ ਸਰਵਰੁ | = ਵਿਕਾਰਾਂ ਰੂਪੀ ਸਰੋਵਰ ਨੱਕੋ ਨੱਕ ਭਰ ਜਾਵੇ। |
| 5. | ਤਰੁਣ | = ਤਰਨਾ। |
| 6. | ਦੁਹੇਲਾ | = ਕਠਿਨ, ਔਖਾ, ਮੁਸੀਬਤਾਂ ਭਰਿਆ, ਦੁਰਗਮ। |
| 7. | ਕਸੁੰਭੜੈ | = ਕਸੁੰਭੜਾ ਇਕ ਐਸਾ ਬੂਟਾ ਹੈ ਜਿਸ ਦੇ ਫੁੱਲ ਦੀਆਂ ਕੇਸਰ ਜੇਹੀਆਂ ਪੱਤੀਆਂ ਹੁੰਦੀਆਂ ਹਨ। ਇਸ ਦਾ ਰੰਗ ਲਾਲ ਅਤੇ ਭੜਕੀਲਾ ਹੁੰਦਾ ਹੈ ਪ੍ਰੰਤੂ ਧੁੱਪ ਅਤੇ ਪਾਣੀ ਨਾਲ ਤੁਰੰਤ ਫਿੱਕਾ ਪੈ ਜਾਂਦਾ ਹੈ। ਗੁਰਬਾਣੀ ਵਿਚ ਸਾਇਕ ਪਦਾਰਥਾਂ ਦੇ ਚਮਤਕਾਰ ਕੁਸੁੰਭ ਰੰਗ ਜੇਹੇ ਵਰਣਨ ਕੀਤੇ ਹਨ। ਚੰਦਰੀ ਮਾਇਆ ਨਾਲ ਮਨ ਨਾ ਜੋੜੀਂ। ਇੱਥੇ ਮਾਇਆ ਤੋਂ ਭਾਵ ਔਰਤ ਵੀ ਹੈ। ਔਰਤ ਨੂੰ ਵੀ ਮਾਇਆ ਵਿਚ ਗਿਣਿਆ ਗਿਆ ਹੈ ਕਿਉਂਕਿ ਔਰਤ ਵੀ ਮਾਇਆ ਦਾ ਇਕ ਅੰਗ ਹੈ। |
| 8. | ਢੋਲਾ | = ਹੇ ਦੋਸਤ, ਹੇ ਮਿੱਤਰ, ਹੇ ਸੱਜਣ। |
| 9. | ਜਲ ਜਾਸੀ | = ਸੜ ਜਾਣਾ, ਖ਼ਤਮ ਹੋ ਜਾਣਾ, ਵਿਨਾਸ਼ ਹੋਣਾ। |
| 10. | ਇਕ | = ਇਸਤਰੀ (ਕਈ ਜੀਵ) |
| 11. | ਆਪੀਨੈ | = ਆਪਣੇ ਆਪ ਵਿਚ। |
| 12. | ਪਤਲੀ | = ਕਮਜ਼ੋਰ, ਆਤਮਿਕ ਜੀਵਨ ਵਾਲੀਆਂ ਜੀਵ ਰੂਪੀ ਇਸਤਰੀਆਂ। |
| 13. | ਕੇ ਰੇ ਬੋਲਾ | = ਨਿਰਾਦਰੀ ਭਰੇ ਬਚਨ, ਜਿੱਥੇ ਸਵੈਮਾਨ ਨੂੰ ਢਾਹ ਲੱਗਦੀ ਹੋਵੇ। |
| 14. | ਦੁਧਾਥਣੀ | = ਉਹ ਅਵਸਥਾ ਜਦੋਂ ਇਸਤਰੀ ਦੇ ਥਣਾਂ ਵਿਚ ਦੁੱਧ ਆਉਂਦਾ ਹੈ, ਪਤੀ ਮਿਲਾਪ ਪਿੱਛੋਂ ਜਦੋਂ ਬੱਚੇ ਦੀ ਪੈਦਾਇਸ਼ ਹੁੰਦੀ ਹੈ ਤਾਂ ਸੁਭਾਵਕ ਤੌਰ 'ਤੇ ਔਰਤ ਦੇ ਥਣਾਂ ਵਿਚ ਦੁੱਧ ਆ ਜਾਂਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਜਦੋਂ ਕੋਈ ਵਿਅਕਤੀ ਗੁਰ ਧਾਰਨਾ ਕਰਦਾ ਹੈ ਤਾਂ ਫਿਰ ਸੁਭਾਵਕ ਤੌਰ 'ਤੇ ਆਤਮ ਮੰਥਨ |

SIKHBOOKCLUB.COM

ਕਰਕੇ ਪਰਮਾਤਮਾ ਰੂਪੀ ਦੁੱਧ ਉਸ ਸ਼ਰਧਾਲੂ ਨੂੰ ਆਪਣੇ ਆਪ ਹੀ ਆ ਜਾਂਦਾ ਹੈ।

15. ਫਿਰਿ = ਇਹ ਵੇਲਾ ਨਸ਼ਟ ਹੋਣ 'ਤੇ, ਪਰਮਾਤਮਾ ਜਾਂ ਅੱਲ੍ਹਾ ਦੀ ਵੀ ਭਗਤੀ ਕਰਨ ਦਾ ਵੇਲਾ ਹੁੰਦਾ ਹੈ।

16. ਸਹੁ = ਪਰਮਾਤਮਾ ਰੂਪੀ ਖ਼ਸਮ।

17. ਅਲਾਏਸੀ = ਬੁਲਾਵੇਗਾ, ਸੱਦਾ ਭੇਜੇਗਾ, ਫ਼ਰਮਾਨ ਕਰੇਗਾ।

18. ਹੰਸੁ = ਜੀਵ ਆਤਮਾ, ਬੱਤਖ਼ ਦੀ ਕਿਸਮ ਦਾ ਇਕ ਪੰਛੀ ਜਿਸ ਦੇ ਖੰਭ ਚਿੱਟੇ, ਪੈਰ ਅਤੇ ਚੁੰਜ ਲਾਲ ਹੁੰਦੇ ਹਨ। ਹਿੰਦੂਆਂ ਦੇ ਪੁਰਾਤਨ ਗ੍ਰੰਥਾਂ ਵਿਚ ਲਿਖਿਆ ਹੈ ਕਿ ਇਸ ਦੀ ਚੁੰਜ ਵਿਚ ਖਟਾਸ ਹੁੰਦੀ ਹੈ। ਜਦੋਂ ਹੰਸ ਆਪਣੀ ਚੁੰਜ ਦੁੱਧ ਵਿਚ ਪਾਉਂਦਾ ਹੈ ਤਾਂ ਉਸ ਦੁੱਧ ਵਿਚੋਂ ਪਾਣੀ ਅਲੱਗ ਹੋ ਜਾਂਦਾ ਹੈ ਅਤੇ ਇਸ ਦ੍ਰਿਸ਼ਟਾਂਤ ਨੂੰ ਲੈ ਕੇ ਸਤਿ ਅਤੇ ਅਸਤਿ ਦਾ ਵਿਵੇਕ ਕਰਨ ਵਾਲੇ ਨੂੰ ਹੰਸ ਹੀ ਕਹੀਦਾ ਹੈ। ਕਈ ਵਿਦਵਾਨਾਂ ਨੇ ਹੰਸ ਨੂੰ ਮੋਤੀ ਚੁਗਣ ਵਾਲਾ ਵੀ ਆਖਿਆ ਹੈ।

19. ਡੁੰਮਣਾ = ਦੋ ਚਿਤਾ, ਜਕੋ-ਤਕੀ ਕਰਨਾ।

20. ਅਹਿ ਤਨੁ = ਇਹ ਸਰੀਰ, ਇਹ ਜਿਸਮ, ਪੰਜ ਤੱਤਾਂ ਦਾ ਪੁਤਲਾ।

21. ਢੇਰੀ = ਵਿਨਾਸ਼, ਖ਼ਤਮ, ਵਿਨਸ ਜਾਣਾ ਆਦਿ।

22. ਥੀਸੀ = ਹੋ ਜਾਵੇਗਾ।

**ਅਰਥ**

ਇਹ ਸ਼ਬਦ ਬਾਬਾ ਫਰੀਦ ਜੀ ਦਾ ਰਾਗੁ ਸੂਹੀ ਲਲਿਤ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸ਼ਬਦ ਵਿਚ ਫ਼ਰਮਾਉਂਦੇ ਹਨ ਕਿ ਐ ਜੀਵ! ਜਿਸ ਵੇਲੇ, ਜਿਸ ਵਕਤ ਭਗਤੀ ਰੂਪੀ ਬੇੜਾ ਬੰਨ੍ਹਣ ਦਾ ਸਮਾਂ ਸੀ ਤਾਂ ਤੂੰ ਉਸ ਨਾਮ-ਰੂਪੀ ਬੇੜੇ ਨੂੰ ਤਿਆਰ ਨਹੀਂ ਕਰ ਸਕਿਆ। ਭਾਵ ਪ੍ਰਭੂ ਦੀ, ਅੱਲ੍ਹਾ ਦੀ ਭਗਤੀ ਜਾਂ ਬੰਦਗੀ ਕਰਨ ਦਾ ਵੀ ਕੋਈ ਖਾਸ ਸਮਾਂ ਹੁੰਦਾ ਹੈ। ਫਰੀਦ ਜੀ ਫਿਰ ਕਹਿੰਦੇ ਹਨ ਕਿ ਉਸ ਵੇਲੇ ਮਨੁੱਖ ਜਾਂ ਇਹ ਜੀਵ ਆਤਮਾ ਮਾਇਆ ਵਿਚ ਹੀ ਗਲਤਾਨ ਹੁੰਦੀ ਹੈ। ਮਾਇਆ ਤੋਂ ਇਥੇ ਭਾਵ ਔਰਤ ਵਲ ਵੀ ਹੈ। ਜਿਸ ਵੇਲੇ ਵਿਕਾਰਾਂ ਨਾਲ, ਔਗੁਣਾਂ ਨਾਲ, ਦੁਸ਼ਟ ਕਰਮਾਂ ਨਾਲ ਇਹ ਭਰ ਜਾਂਦਾ ਹੈ ਤਾਂ ਫਿਰ ਇਹ ਬਾਹਰ ਉਛਲਣ ਲੱਗ ਪੈਂਦਾ ਹੈ ਤਾਂ ਫਿਰ ਇਸ ਸਰੋਵਰ ਵਿਚ, ਇਸ ਤਲਾਬ ਵਿਚ ਤਰਨਾ ਬਹੁਤ ਹੀ ਕਠਿਨ ਹੁੰਦਾ ਹੈ। ਇਸ ਦਾ ਭਾਵ ਇਹ ਹੈ ਕਿ ਜਦੋਂ ਵਿਕਾਰਾਂ ਦੀ, ਔਗੁਣਾਂ ਦੀ ਅੱਤ ਹੋ ਜਾਂਦੀ ਹੈ ਤਾਂ ਫਿਰ ਉਸ ਵਿਚੋਂ ਬਾਹਰ ਨਿਕਲਣਾ ਬਹੁਤ ਹੀ ਔਖਾ ਹੁੰਦਾ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਜੀਵ! ਐ ਪ੍ਰਾਣੀ! ਇਸ ਮਾਇਆ ਰੂਪੀ ਕਸੁੰਭੜੇ ਨੂੰ ਭੁੱਲ ਕੇ ਵੀ ਹੱਥ ਨਹੀਂ ਲਾਉਣਾ ਚਾਹੀਦਾ। ਗੁਰਬਾਣੀ ਵਿਚ ਮਾਇਕ ਪਦਾਰਥਾਂ ਦੇ ਚਮਤਕਾਰ ਰੰਗ ਦੀ ਤੁਲਨਾ



 www.sikhbookclub.com

SIKHBOOKCLUB.COM

ਕਸੁੰਭੜੇ ਨਾਲ ਕੀਤੀ ਹੋਈ ਹੈ। ਕਸੁੰਭੜਾ ਇਕ ਐਸਾ ਬੂਟਾ ਹੁੰਦਾ ਹੈ ਜਿਸ ਦੀਆਂ ਪੱਤੀਆਂ ਅਤੇ ਫੁੱਲ ਕੇਸਰ ਦੇ ਬੂਟੇ ਜਿਹੇ ਹੁੰਦੇ ਹਨ। ਇਸ ਦਾ ਰੰਗ ਲਾਲ ਅਤੇ ਸੂਹਾ ਹੁੰਦਾ ਹੈ। ਇਸ ਦਾ ਰੰਗ ਭੜਕੀਲਾ ਵੀ ਹੁੰਦਾ ਹੈ. ਇਹ ਕਸੁੰਭੜਾ ਧੁਪ ਅਤੇ ਪਾਣੀ ਨਾਲ ਬਹੁਤ ਜਲਦੀ ਫਿੱਕਾ ਪੈ ਜਾਂਦਾ ਹੈ। ਮਾਇਆ ਵੀ ਕਸੁੰਭੜੇ ਵਿਚ ਗਿਣੀ ਜਾਂਦੀ ਹੈ। ਔਰਤ ਵੀ ਮਾਇਆ ਦਾ ਇਕ ਅਭਿੰਨ ਅੰਗ ਮੰਨਿਆ ਗਿਆ ਹੈ। ਔਰਤ ਪ੍ਰਭੂ ਭਗਤੀ ਵਿਚ ਵਿਘਨ ਪਾਉਣ ਦਾ ਇਕ ਜ਼ਬਰਦਸਤ ਸਾਧਨ ਮੰਨਿਆ ਗਿਆ ਹੈ. ਜੇਕਰ ਕਸੁੰਭੜੇ ਨੂੰ ਹੱਥ ਲਾਵੋਗੇ, ਭਾਵ ਪਿਆਰ ਕਰੋਗੇ, ਬੇਹੱਦ, ਬੇਅੰਤ ਇਸ ਨੂੰ ਪ੍ਰਾਪਤ ਕਰਨ ਦਾ ਯਤਨ ਕਰੋਗੇ ਤਾਂ ਫਿਰ ਤੁਸੀਂ ਸੜ ਕੇ ਤਬਾਹ ਹੋ ਜਾਵੋਗੇ। ਇਸ ਕੋਲੋਂ ਹਮੇਸ਼ਾਂ ਦੂਰ ਰਹਿਣਾ ਹੀ ਫਰੀਦ ਜੀ ਦਾ ਫ਼ਰਮਾਨ ਹੈ॥1॥

ਬਾਬਾ ਫਰੀਦ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਇਹ ਜੀਵ ਰੂਪੀ ਆਤਮਾ ਭਾਵ ਮਨੁੱਖੀ ਜੀਵ, ਮਾਇਆ ਨਾਲ ਬੇਅੰਤ ਦਾ ਮੋਹ ਪਾਉਣ ਕਰਕੇ ਆਪਣੇ ਆਪ ਵਿਚ ਆਤਮਕ ਕਮਜ਼ੋਰੀਆਂ ਵਾਲੀ ਹੋ ਜਾਂਦੀ ਹੈ ਅਤੇ ਇਸ ਹਾਲਤ ਵਿਚ, ਇਸ ਅਵਸਥਾ ਵਿਚ ਪਤੀ ਰੂਪੀ-ਪਰਮਾਤਮਾ ਤੋਂ ਨਿਰਾਦਰੀ ਦੇ ਬੋਲ ਹੀ ਸਹਿਣੇ ਪੈਂਦੇ ਹਨ। ਬੇਅਦਬੀ ਵੀ ਸਹਾਰਨੀ ਪੈਂਦੀ ਹੈ। ਐਸੀ ਅਵਸਥਾ ਵਿਚ ਪਤੀ-ਮਿਲਾਪ ਦੀ ਹੋਂਦ ਵੀ ਖ਼ਤਮ ਹੋ ਜਾਂਦੀ ਹੈ। ਇਹੋ ਜਿਹੀ ਹਾਲਤ ਵਿਚ ਮਨੁੱਖ ਦਾ ਸਮਾਂ ਖੁੰਝਣ ਤੇ, ਜਦੋਂ ਕਿ ਨਾਮ ਸਿਮਰਨ ਦਾ ਬੇੜਾ ਤਿਆਰ ਹੋ ਸਕਦਾ ਸੀ, ਪ੍ਰਭੂ ਨਾਲ ਮੇਲ ਨਹੀਂ ਹੋ ਸਕਦਾ। ਬਾਬਾ ਫਰੀਦ ਜੀ ਦਾ ਅੱਗੋਂ ਫ਼ਰਮਾਨ ਹੈ ਕਿ ਜਿੰਨਾ ਚਿਰ ਪ੍ਰਭੂ ਮਿਲਾਪ ਨਹੀਂ ਹੁੰਦਾ ਉਨਾਂ ਚਿਰ ਉਸ ਵਿਚ ਆਤਮਕ ਤੱਤ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਹ ਆਤਮਕ ਤੱਤ ਦੁੱਧਾਥਣੀ ਰਾਹੀਂ ਹੀ ਪ੍ਰਾਪਤ ਹੁੰਦਾ ਹੈ। ਥਣਾਂ ਵਿਚ ਦੁੱਧ ਪ੍ਰਾਪਤ ਹੋਣਾ ਪ੍ਰਭੂ ਮਿਲਾਪ ਦੇ ਪਿਛੋਂ ਹੀ ਪ੍ਰਾਪਤ ਹੁੰਦਾ ਹੈ। ਇਹ ਇਕ ਐਸੀ ਅਵਸਥਾ ਹੈ ਜਿਸ ਨੂੰ ਸਿਰਫ਼ ਅਧਿਆਤਮਕ ਵਿਅਕਤੀ ਹੀ ਪ੍ਰਾਪਤ ਕਰ ਸਕਦੇ ਹਨ।

ਅੰਤ ਵਿਚ ਫਰੀਦ ਜੀ ਇਸ ਸ਼ਬਦ ਵਿਚ ਇਹ ਫ਼ਰਮਾਉਂਦੇ ਹਨ ਕਿ ਹੇ ਸਹੇਲੀਓ! ਹੇ ਸੱਜਣ ਪੁਰਸ਼ੋ! ਹੇ ਧਾਰਮਕ ਵਿਅਕਤੀਓ! ਜਦੋਂ ਪਤੀ ਰੂਪੀ ਪਰਮਾਤਮਾ ਦਾ ਸੱਦਾ ਆਵੇਗਾ, ਭਾਵ ਇਸ ਸੰਸਾਰ ਵਿਚੋਂ ਕੂਚ ਕਰਨ ਲਈ ਕਹੇਗਾ ਤਾਂ ਫਿਰ ਮਾਇਆ ਵਿਚ ਫਸੀ ਹੋਈ ਜੀਵ ਇਸਤਰੀ ਦਾ ਆਤਮਾ ਰੂਪੀ ਹੰਸ ਜਕੋ-ਤਕੀ ਹੀ ਕਰਦਾ ਰਹੇਗਾ ਭਾਵ ਦੋ-ਚਿਤੀ ਹੋ ਕੇ ਹੀ ਤੱਕਦਾ ਰਹੇਗਾ ਅਤੇ ਇਹ ਸਰੀਰ ਹਮੇਸ਼ਾ ਲਈ ਖ਼ਤਮ ਹੋ ਜਾਵੇਗਾ।

## ਭਾਵ ਅਰਥ

ਬਾਬਾ ਫਰੀਦ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਬਹੁਤ ਹੀ ਸਪੱਸ਼ਟ ਹੈ ਕਿ ਜਿਸ ਵੇਲੇ ਭਗਤੀ ਕਰਨ ਦਾ ਸਮਾਂ ਹੁੰਦਾ ਹੈ ਤਾਂ ਇਹ ਸੰਸਾਰੀ ਜੀਵ ਭਗਤੀ ਕਰਨ ਦੀ ਬਜਾਏ ਮਾਇਆ ਵਿਚ ਹੀ ਗਲਤਾਨ ਰਹਿੰਦਾ ਹੈ। ਇਹ ਮਾਇਆ ਵਿਚ ਸੰਸਾਰਕ ਪਦਾਰਥ, ਕਨਕ, ਕਾਮਿਨੀ ਅਤੇ ਭੋਗ ਪਦਾਰਥ ਹੁੰਦੇ ਹਨ। ਕਾਮਿਨੀ ਨੂੰ ਕਬੀਰ ਜੀ ਨੇ ਬਹੁਤ ਹੀ


SIKHBOOKCLUB.COM

ਵਿਸਥਾਰ ਸਹਿਤ ਬਿਆਨ ਕੀਤਾ ਹੈ। ਪ੍ਰਭੂ ਭਗਤੀ ਤੋਂ ਬਿਨਾਂ ਪ੍ਰਭੂ ਦੇ ਦਰਸ਼ਨ ਨਹੀਂ ਹੋ ਸਕਦੇ। ਪ੍ਰਭੂ ਦੇ ਅਨੰਦ ਦੇ ਤੱਤ ਨਹੀਂ ਮਿਲ ਸਕਦੇ। ਬਾਬਾ ਫਰੀਦ ਜੀ ਦਾ ਇਹ ਅਟੱਲ ਫ਼ਰਮਾਨ ਹੈ ਕਿ ਇਸ ਜੀਵ ਰੂਪੀ ਇਸਤਰੀ ਨੂੰ ਜੇਕਰ ਆਪਣੇ ਦੁਧਥਣੀ ਦੀ ਪ੍ਰਾਪਤੀ ਕਰਨੀ ਹੈ ਤਾਂ ਪ੍ਰਭੂ ਰੂਪੀ ਪਤੀ ਦਾ ਮਿਲਾਪ ਬਹੁਤ ਜ਼ਰੂਰੀ ਹੈ।

**ਦੂਸਰਾ ਅਰਥ**

ਬਾਬਾ ਫਰੀਦ ਜੀ ਦੀ ਇਹ ਰਚਨਾ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੈ। ਢੋਲ ਮਰਵਣ ਦੀ ਵਾਰਤਾ ਵੱਲ ਇਕ ਥਾਂ ਬੜਾ ਸਿੱਧਾ ਸੰਕੇਤ ਮਿਲਦਾ ਹੈ।

**"ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥"**

ਇਸ ਤੁਕ ਦੇ ਅਰਥ ਹੁਣ ਤੱਕ ਔਖ ਪੈਦਾ ਕਰਦੇ ਰਹੇ ਹਨ। ਸਭ ਤੋਂ ਵੱਡਾ ਭੁਲੇਖਾ ਪਾਊ ਸ਼ਬਦ ਕਸੁੰਭੜੈ ਦਾ ਹੈ। ਕਈਆਂ ਨੇ ਇਸ ਨੂੰ ਅਲੰਕਾਰ ਸਮਝਿਆ ਹੈ ਤੇ ਅਲੰਕਾਰਕ ਅਰਥ ਕਰ ਦਿੱਤੇ ਹਨ। ਬਹੁਤੇ ਕਸੁੰਭੇ ਨੂੰ ਕੇਸੂ ਜਾਂ ਢੱਕ ਦਾ ਫੁੱਲ ਸਮਝਦੇ ਰਹੇ ਹਨ ਜਿਸ ਦਾ ਰੰਗ ਬਹੁਤ ਕੱਚਾ ਹੁੰਦਾ ਹੈ। ਕਈਆਂ ਨੇ ਜਲ ਜਾਸੀ ਦੇ ਅਰਥਾਂ ਨਾਲ ਢੁਕਦੇ ਅਰਥ ਅਨੁਮਾਨ ਕੇ ਕਸੁੰਭੜੇ ਨੂੰ ਅੰਗਿਆਰ ਜਾਂ ਚੰਗਿਆੜੀ ਦੱਸਿਆ ਹੈ ਤੇ ਢੋਲਾ ਐਵੇਂ ਸੰਬੋਧਕ ਪਦ ਸਮਝ ਲਿਆ ਹੈ। ਪ੍ਰੰਤੂ ਜੇਕਰ ਇਸ ਤੁਕ ਦਾ ਅਰਥ ਢੋਲ ਦੇ ਕਿੱਸੇ ਨੂੰ ਮੁੱਖ ਰੱਖ ਕੇ ਕਰੀਏ ਤਾਂ ਇਸ ਤੁਕ ਦੇ ਅਰਥ ਆਪਣੇ ਆਪ ਹੀ ਸਪੱਸ਼ਟ ਰੂਪ ਵਿਚ ਸਾਹਮਣੇ ਆ ਜਾਂਦੇ ਹਨ ਅਤੇ ਕਿਸੇ ਕਿਸਮ ਦਾ ਭੁਲੇਖਾ ਨਹੀਂ ਰਹਿ ਜਾਂਦਾ।

ਢੋਲ ਦੀ ਵਾਰਤਾ ਦੇ ਅੰਤਲੇ ਭਾਗ ਵਿਚ ਇਕ ਘਟਨਾ ਵਾਪਰਦੀ ਹੈ। ਢੋਲ ਆਪਣੀ ਪਤਨੀ ਨੂੰ ਉਸ ਦੇ ਪੇਕਿਓਂ ਲੈ ਕੇ ਨਰਵਰ ਕੋਟ ਵਲ ਪਰਤ ਰਿਹਾ ਹੈ। ਊਠ ਤੇ ਸਵਾਰ ਹੈ। ਇਸ ਜੋੜੀ ਦੇ ਪਿੱਛੇ ਇਕ ਉਮਰੂ ਨਾਂ ਦਾ ਬਦਮਾਸ਼ ਲੱਗ ਜਾਂਦਾ ਹੈ ਅਤੇ ਮਰਵਣੀ ਨੂੰ ਉਧਾਲਣ ਲਈ ਢੋਲ ਨੂੰ ਬੇਹੋਸ਼ ਕਰਨ ਦੀ ਸਾਜਿਸ਼ ਤਿਆਰ ਕਰਦਾ ਹੈ। ਉਹ ਢੋਲ ਕੋਲ ਪਹੁੰਚ ਕੇ ਉਸ ਨੂੰ ਕਹਿੰਦਾ ਹੈ ਕਿ ਆਪਾਂ ਕਿਤੇ ਬੈਠ ਕੇ ਕਸੁੰਭਾ ਪੀਈਏ। ਇੱਥੇ ਕਸੁੰਭੇ ਦਾ ਅਰਥ ਪਾਣੀ ਵਿਚ ਘੁਲੀ ਅਫ਼ੀਮ ਹੈ। ਭੋਲਾ ਢੋਲ ਕਪਟੀ ਉਮਰੂ ਦੀ ਚਾਲ ਵਿਚ ਆ ਜਾਂਦਾ ਹੈ ਤੇ ਮਰਵਣੀ ਨੂੰ ਊਠ ਕੋਲ ਛੱਡ ਕੇ ਆਪ ਹਟ ਕੇ ਉਮਰੂ ਨਾਲ ਕਸੁੰਭਾ ਪੀਣ ਲਈ ਤਿਆਰ ਹੋ ਜਾਂਦਾ ਹੈ ਤਾਂ ਇਕ ਭਿਰਾਇਨ (ਢੋਲਣ) ਗਾ ਕੇ ਢੋਲ ਦੇ ਸੰਮੀ ਨੂੰ ਉਮਰੂ ਦੀ ਸਾਜਿਸ਼ ਤੋਂ ਖ਼ਬਰਦਾਰ ਕਰਦੀ ਹੈ। ਬਾਬਾ ਫਰੀਦ ਦੀ ਦ੍ਰਿਸ਼ਟੀ ਗੋਚਰ ਤੁਕ ਇਉਂ ਜਾਪਦੀ ਹੈ ਜਿਵੇਂ ਉਸ ਢੋਲਣ (ਭਿਰਾਇਣ) ਵਲੋਂ ਢੋਲ ਨੂੰ ਸੂਚਿਤ ਕਰਨ ਲਈ ਕਹੀ ਗਈ ਹੋਵੇ ਜਿਵੇਂ—

"ਹਥੁ ਨਾ ਲਾਇ ਕਸੁੰਭੜੈ ਜਲਿ ਜਾਸੀ ਢੋਲਾ।"



Page 124 www.sikhbookclub.com

ੴ ਸਤਿਗੁਰ ਪ੍ਰਸਾਦਿ ॥

# ਸਲੋਕ ਸੇਖ ਫਰੀਦ ਕੇ

### ਮੂਲ ਸਲੋਕ :

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1377 ਤੋਂ 1384)*

## ENGLISH VERSION :

## SHALOK FARID JI KE...

The spirit is wedded with destiny pre-ordained,
Death's Angel shows his face verily disdained.
Life departs, the body is left with bones broken,
Let life be aware! nothing without luck is gained.
Death the husband carries away betrothed wife,
This willing send off, does away with all strife.
Hearken! don't be cheated, for a single moment,
The narrow is your passage, to an immortal life.





SIKHBOOKCLUB.COM

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਜਿਤੁ ਦਿਹਾੜੇ | = ਜਿਸ ਦਿਨ ਵਿਚ, ਜਿਸ ਦਿਨ ਹੋਵੇਗੀ। |
| 2. ਧਨ | = ਇਸਤਰੀ, ਪਤਨੀ, ਔਰਤ, ਕਾਮਨੀ ਆਦਿ। |
| 3. ਵਰੀ | = ਵਿਆਹੀ ਜਾਵੇਗੀ, ਵਰੀ ਜਾਣਾ, ਚੁਣੀ ਜਾਣਾ। |
| 4. ਸਾਹੇ | = ਵਿਆਹ ਲਈ ਇਕ ਖ਼ਾਸ ਨੀਯਤ ਕੀਤਾ ਸਮਾਂ। |
| 5. ਮਲਕੁ | = ਮਲਕੁਲ ਮੌਤ, ਮੌਤ ਦਾ ਫਰਿਸ਼ਤਾ, ਲਾੜਾ, ਦੂਲਹਾ, ਦੇਵਦੂਤ, ਫਰਿਸ਼ਤਾ। |
| 6. ਜਿੰਦੁ ਨਿਮਾਣੀ | = ਨਿਮਾਣੀ ਜਿੰਦ, ਸਰੀਰ ਜੋ ਕਮਜ਼ੋਰ ਹੋ ਚੁੱਕਾ ਹੋਵੇ। |
| 7. ਕੂ | = ਨੂੰ ਭਾਵ ਜਿੰਦ ਨੂੰ। |
| 8. ਕੜਕਾਇ | = ਦੁਖ ਦੇ ਕੇ, ਤੰਗ ਕਰ ਕੇ, ਬੁਰੀ ਹਾਲਤ ਕਰਕੇ। |
| 9. ਚਲਨੀ | = ਟਲ ਨਹੀਂ ਸਕਦੀ, ਰੁਕ ਨਹੀਂ ਸਕਦੀ, ਹੋਰ ਕੋਈ ਤਾਰੀਕ ਬਦਲੀ ਨਹੀਂ ਜਾ ਸਕਦੀ। |
| 10. ਜਿੰਦੂ ਕੂੰ | = ਇਸ ਸਰੀਰ ਨੂੰ, ਇਸ ਜਿੰਦ ਨੂੰ, ਇਸ ਪੰਜ ਤੱਤ ਦੇ ਪੁਤਲੇ ਨੂੰ। |
| 11. ਜਿੰਦੁ ਵਹੁਟੀ | = ਇਹ ਸਰੀਰ ਰੂਪੀ ਪਤਨੀ ਹੁੰਦੀ ਹੈ। |
| 12. ਮਰਣੁ ਵਰ | = ਮੌਤ ਰੂਪੀ ਲਾੜਾ। |
| 13. ਪਰਾਣਾਇ | = ਵਿਆਹ ਕੇ। |
| 14. ਜੋਲਿ ਕੈ | = ਤੋਰ ਕੇ। |
| 15. ਕੈ ਗਲਿ | = ਕਿਸ ਦੇ ਗਲ, ਕਿਸ ਦੇ ਸਾਥ, ਕਿਸ ਦੇ ਸੰਗ। |
| 16. ਧਾਇ | = ਦੌੜ ਕੇ, ਭੱਜ ਕੇ, ਨੱਠ ਕੇ, ਛੇਤੀ ਛੇਤੀ ਕਰਕੇ। |
| 17. ਵਾਲਹੁ | = ਵਾਲ ਤੋਂ। |
| 18. ਪੁਰਸਲਾਤ | = ਪੁਲ-ਸਿਰਾਤ, ਨਰਕ, ਦੋਜਖ, ਮਾਰਗ, ਸੜਕ, ਇਕ ਪੁਲ ਜਿਸ ਦਾ ਨਰਕ ਦੀ ਅਗਨੀ ਉਪਰ ਹੋਣਾ ਮੁਸਲਮਾਨ ਮੰਨਦੇ ਹਨ। ਇਹ ਪੁਲ ਵਾਲ ਤੋਂ ਵੀ ਬਾਰੀਕ ਹੈ ਅਤੇ ਤਲਵਾਰ ਦੀ ਤੇਜ਼ ਧਾਰ ਤੋਂ ਵੀ ਤਿੱਖਾ ਹੈ। ਦੋਹੀਂ ਪਾਸੀਂ ਤਿੱਖੇ ਖੰਡੇ ਹਨ ਜੋ ਇਧਰ ਉਧਰ ਹਿਲਣ ਨਹੀਂ ਦਿੰਦੇ। ਧਰਮੀ ਪੁਰਖ ਇਸ ਉਪਰੋਂ ਦੀ ਛੇਤੀ ਹੀ ਲੰਘ ਜਾਂਦੇ ਹਨ। ਪ੍ਰੰਤੂ ਪਾਪੀ ਲੋਕ ਨਰਕ ਦੀ ਅੱਗ ਵਿਚ ਡਿੱਗ ਪੈਂਦੇ ਹਨ। ਮੁਸਲਮਾਨਾਂ ਨੇ ਇਸ ਪੁਲ ਦਾ ਸੰਕਲਪ ਪਾਰਸੀਆਂ ਤੋਂ ਲਿਆ ਹੈ ਜਿਨ੍ਹਾਂ ਨੇ "ਚਿਨਵਤ ਪੇਰੇਤੂ" ਨਾਮਕ ਪੁਲ ਪ੍ਰਲੋਕ ਵਿਚ ਮੰਨਿਆ ਹੈ। ਯਹੂਦੀ ਵੀ ਨਰਕ ਦਾ ਪੁਲ ਮੰਨਦੇ ਹਨ। |

SIKHBOOKCLUB.COM

19. ਕੰਨੀ = ਕੰਨਾਂ ਵਿਚ।
20. ਕਿੜੀ ਪਵੰਦੀਈ = ਅਵਾਜ਼ਾਂ ਪੈਂਦੀਆਂ।
21. ਆਪੁ = ਆਪਣੇ ਆਪ ਨੂੰ।
22. ਨ ਮੁਹਾਇ = ਆਪਣੇ ਆਪ ਨੂੰ ਧੋਖੇ ਵਿਚ ਨਾ ਪਾ, ਆਪਣੇ ਆਪ ਨੂੰ ਲੁਟਾ ਨਾ।

**ਅਰਥ**

ਇਹ ਸਲੋਕ ਬਾਬਾ ਫਰੀਦ ਜੀ ਦੇ ਉਚਾਰੇ ਹੋਏ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਸਲੋਕ ਆਮ ਤੌਰ 'ਤੇ ਦੋ ਲਾਈਨਾਂ ਦਾ ਹੀ ਮੰਨਿਆ ਜਾਂਦਾ ਹੈ ਪ੍ਰੰਤੂ ਇਥੇ ਫਰੀਦ ਜੀ ਦਾ ਉਚਾਰਿਆ ਹੋਇਆ ਇਹ ਸਲੋਕ 8 ਲਾਈਨਾਂ ਦਾ ਹੈ। ਫਰੀਦ ਜੀ ਆਪਣੇ ਇਨ੍ਹਾਂ ਸਲੋਕਾਂ ਵਿਚ ਫ਼ਰਮਾਉਂਦੇ ਹਨ ਕਿ ਜਿਸ ਦਿਨ ਇਹ ਜੀਵ-ਰੂਪੀ ਇਸਤਰੀ ਵਿਆਹੀ ਜਾਵੇਗੀ ਤਾਂ ਉਸ ਵਿਆਹ ਦਾ ਸਮਾਂ ਪਹਿਲਾਂ ਹੀ ਲਿਖਿਆ ਹੋਇਆ ਹੁੰਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਇਸ ਜੀਵ ਦੇ ਇਸ ਸੰਸਾਰ ਵਿਚ ਆਮਦ ਤੋਂ ਪਹਿਲਾਂ ਹੀ ਉਸ ਇਸਤਰੀ ਰੂਪੀ ਜੀਵ ਦੀ ਮੌਤ ਦਾ ਸਮਾਂ ਨਿਸ਼ਚਤ ਹੁੰਦਾ ਹੈ। ਇਹ ਇਸਤਰੀ ਰੂਪੀ-ਜੀਵ ਨੇ ਆਪਣੇ ਪਤੀ ਦੇ ਬਾਰੇ ਆਪਣੇ ਕੰਨਾਂ ਨਾਲ ਹੀ ਸੁਣਿਆ ਹੋਇਆ ਹੁੰਦਾ ਹੈ। ਪ੍ਰੰਤੂ ਉਸ ਦਾ ਪਤੀ, ਭਾਵ ਮੌਤ ਦਾ ਫਰਿਸ਼ਤਾ ਸਾਹਮਣੇ ਆਣ ਕੇ ਮੂੰਹ ਵਿਖਾਲਦਾ ਹੈ। ਭਾਵ ਜਿਸ ਬਾਰੇ ਪਹਿਲਾਂ ਹੋਰਨਾਂ ਦੀ ਮੌਤ ਸਮੇਂ ਸੁਣਿਆ ਸੀ ਹੁਣ ਉਹ ਜੀਵ-ਰੂਪੀ ਇਸਤਰੀ ਨੂੰ ਸਾਹਮਣੇ ਆ ਕੇ ਪ੍ਰਤੱਖ ਆਪਣਾ ਰੂਪ ਦਿਖਾਲਦਾ ਹੈ। ਜਿਸ ਦੇ ਸਾਹੇ ਦੀ ਵਾਰੀ ਆਉਂਦੀ ਹੁੰਦੀ ਹੈ ਭਾਵ ਜਿਸ ਇਸਤਰੀ ਰੂਪੀ-ਜੀਵ ਦੀ ਮੌਤ ਹੋਣੀ ਹੁੰਦੀ ਹੈ।

ਜਿਸ ਵੇਲੇ ਕਿਸੇ ਜੀਵ ਦੀ ਮੌਤ ਹੋਣੀ ਹੁੰਦੀ ਹੈ ਤਾਂ ਮੌਤ ਦਾ ਫਰਿਸ਼ਤਾ ਉਸ ਨਿਮਾਣੇ ਸਰੀਰ ਵਿਚੋਂ ਜਿੰਦ (ਆਤਮਾ) ਨੂੰ ਹੱਡਾਂ ਨੂੰ ਭੰਨ ਭੰਨ ਕੇ ਭਾਵ ਸਰੀਰ ਨੂੰ ਰੋਗਾਂ ਨਾਲ ਨਿਤਾਣਾ ਕਰਕੇ ਜਿੰਦ ਨੂੰ ਕੱਢ ਕੇ ਲਈ ਜਾਂਦਾ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ! ਤੂੰ ਆਪਣੇ ਆਪ ਨੂੰ ਇਹ ਸਮਝਾ ਲੈ, ਗਿਆਨ ਹਾਸਲ ਕਰ ਲੈ ਕਿ ਮੌਤ ਦਾ ਇਹ ਮਿਥਿਆ ਹੋਇਆ ਸਮਾਂ ਬਦਲ ਨਹੀਂ ਸਕਦਾ। ਮੌਤ ਦਾ ਸਮਾਂ ਅਟੱਲ ਹੈ।

ਫਰੀਦ ਜੀ ਆਪਣੇ ਇਨ੍ਹਾਂ ਸਲੋਕਾਂ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਇਸ ਪ੍ਰਾਣੀ ਦਾ ਜੋ ਸਰੀਰ ਹੈ ਉਹ ਇਕ ਵਹੁਟੀ ਸਮਾਨ ਹੈ ਅਤੇ ਮੌਤ ਦਾ ਫਰਿਸ਼ਤਾ, ਜਮਦੂਤ ਉਸ ਦਾ ਪਤੀ ਹੈ, ਉਸ ਦਾ ਲਾੜਾ ਹੈ। ਪਤੀ ਰੂਪੀ ਫਰਿਸ਼ਤਾ ਇਸ ਜਿੰਦ ਰੂਪੀ ਇਸਤਰੀ ਨੂੰ ਜਰੂਰ ਹੀ ਪਰਣਾ (ਵਿਆਹ) ਕੇ ਲੈ ਜਾਵੇਗਾ। ਇਸ ਕਾਇਆ ਨੂੰ, ਇਸ ਜਿੰਦ ਨੂੰ ਆਪਣੇ ਹੱਥੀਂ ਤੋਰ ਕੇ ਕਿਸ ਦੇ ਗਲ ਲੱਗੇਗੀ ਭਾਵ ਨਿਆਸਰੀ ਹੀ ਹੋ ਜਾਵੇਗੀ।

ਫਰੀਦ ਜੀ ਆਪਣੇ ਇਸ ਸਲੋਕ ਵਿਚ ਅੱਗੋਂ ਫ਼ਰਮਾਉਂਦੇ ਹਨ ਕਿ ਐ ਮਨੁੱਖ! ਐ ਪ੍ਰਾਣੀ! ਕੀ ਤੂੰ ਕਦੇ ਪੁਲਸਰਾਤ ਦਾ ਨਾਮ ਨਹੀਂ ਸੁਣਿਆ, ਜੋ ਵਾਲ ਤੋਂ ਵੀ ਬਾਰੀਕ ਹੈ। ਇਸ ਭਿਆਨਕ ਦ੍ਰਿਸ਼ ਬਾਰੇ ਜੋ ਦੱਸਿਆ ਜਾਂਦਿਆ ਹੈ, ਹਾਲਾਤ ਬਿਆਨ ਕੀਤੇ ਜਾਂਦੇ



SIKHBOOKCLUB.COM

ਹਨ ਉਹ ਤੇਰੇ ਕੰਨੀਂ ਅਵਾਜਾ ਪੈਂਦਿਆਂ ਵੀ ਤੂੰ ਆਪਣੇ ਆਪ ਨੂੰ ਲੁਟਾਈ ਜਾ ਰਿਹਾ ਹੈ ਭਾਵ ਇਹ ਜਗਤ ਇਕ ਸਮੁੰਦਰ ਹੈ ਜਿਸ ਵਿਚ ਵਿਕਾਰਾਂ ਦੀਆਂ ਲਹਿਰਾਂ ਉਠ ਰਹੀਆਂ ਹਨ। ਇਨ੍ਹਾਂ ਵਿਕਾਰਾਂ ਰੂਪੀ ਲਹਿਰਾਂ ਵਿਚੋਂ ਸਹੀ-ਸਲਾਮਤ ਪਾਰ ਲੰਘਣ ਲਈ ਦਰਵੇਸ਼ੀ ਮਾਨੋ ਇਕ ਪੁਲ ਹੈ ਜੋ ਬਹੁਤ ਹੀ ਸੌੜਾਂ ਅਤੇ ਬਰੀਕ ਹੈ, ਖੰਨਿਓਂ ਤਿੱਖਾ ਹੈ ਅਤੇ ਵਾਲ ਨਾਲੋਂ ਵੀ ਬਰੀਕ ਹੈ। ਭਾਵ ਦਰਵੇਸੀ ਕਮਾਉਣੀ ਬਹੁਤ ਹੀ ਕਠਿਨ ਹੈ, ਪ੍ਰੰਤੂ ਦੁਨੀਆਂ ਦੇ ਵਿਕਾਰਾਂ ਤੋਂ ਬਚਣ ਲਈ ਇਕੋ ਇਕ ਹੀ ਰਸਤਾ ਹੈ ਭਾਵ ਕਿ ਅੱਛੇ ਅਮਲ। ਐ ਪ੍ਰਾਣੀ! ਧਰਮ ਦੀਆਂ ਪੁਸਤਕਾਂ ਦੇ ਰਾਹੀਂ ਗੁਰੂ, ਪੀਰ ਪੈਗੰਬਰ ਤੈਨੂੰ ਵਿਕਾਰਾਂ ਦੀਆਂ ਲਹਿਰਾਂ ਦੇ ਖ਼ਤਰੇ ਤੋਂ ਬਚਣ ਲਈ ਸੁਚੇਤ ਕਰ ਰਹੇ ਹਨ। ਉਹਨਾਂ ਨੂੰ ਧਿਆਨ ਨਾਲ ਸੁਣ ਅਤੇ ਆਪਣਾ ਜੀਵਨ ਵਿਅਰਥ ਵਿਚ ਤਬਾਹ ਨਾ ਕਰ।

**ਮੂਲ ਸਲੋਕ :**

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥**

**English Version :**

O' Farid! the ways of Godmen are tortuous,
Ye took the easy way, of world sumptuous.
Can hardly find a place, to cast away one & all,
Sins ye committed, in this world voluptuous.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਗਾਖੜੀ | = ਔਖੀ, ਕਠਿਨ, ਮੁਸ਼ਕਲ, ਦੁਰਗਮ, ਜਿਸ ਥਾਂ ਜਾਣਾ ਮੁਸ਼ਕਲ ਹੈ, ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ। ਅਧਿਆਤਮਕ ਰੂਪੀ ਰਸਤੇ ਵਿਚ ਰੁਕਾਵਟਾਂ। |
| 2. ਦਰ | = ਪਰਮਾਤਮਾ ਦੇ ਦਰ ਦੀ, ਪ੍ਰਭੂ ਨੂੰ ਪਾਉਣ ਲਈ ਰਸਤਾ, ਦਰਵਾਜ਼ੇ ਪੁਰ, ਦਰਬਾਰ ਵਿਚ, ਕੰਦਰਾ, ਗੁਫ਼ਾ। |
| 3. ਦਰਵੇਸੀ | = ਦਰਵੇਸ ਦੀ ਕ੍ਰਿਯਾ, ਸਾਧੂ ਬਿਰਤੀ, ਦਰ-ਆਵੇਜ਼, ਦਰਵਾਜ਼ੇ ਪਰ ਲਟਕਣ ਵਾਲਾ (ਆਵੇਜ਼), ਮੰਗਤੇ ਦੀ ਕ੍ਰਿਯਾ, ਪਰਮਾਤਮਾ ਜਾਂ ਕਰਤਾਰ ਦੇ ਦਰ ਤੇ ਜੋ ਪ੍ਰਯਤਨ ਹੋਵੇ। ਕਈ ਵਿਦਵਾਨਾਂ ਨੇ ਦਰਵੇਸ਼ (ਮੋਤੀ ਜੇਹੀ) ਤੋਂ ਦਰਵੇਸ਼ ਸ਼ਬਦ ਨੂੰ ਮੰਨਿਆ ਹੈ। |



SIKHBOOKCLUB.COM

4. ਭਤਿ = ਸਾਧਾਰਣ ਅਵਸਥਾ ਵਿਚ, ਆਮ ਭਾਂਤਿ, ਦੁਨਿਆਵੀ ਰਹੁ ਰੀਤਾਂ ਅਨੁਸਾਰ।
5. ਬੰਨ੍ਹਿ = ਬੰਨ ਕੇ।
6. ਵੰਞਾ = ਜਾਣਾ, ਕੂਚ ਕਰਨਾ।
7. ਘਤਿ = ਸੁੱਟ ਕੇ, ਛੱਡ ਕੇ, ਵਿਸਾਰ ਕੇ, ਤਿਆਗ ਕੇ ਆਦਿ ਆਦਿ।
8. ਪੋਟਲੀ = ਨਿੱਕੀ ਜੇਹੀ ਗੰਢ, ਗੱਠੜੀ, ਪੋਟਲਿਕਾ, ਪੰਡ, ਆਦਿ।

**ਅਰਥ**

ਬਾਬਾ ਫਰੀਦ ਜੀ ਆਪਣੇ ਇਸ ਦੂਸਰੇ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਪਰਮਾਤਮਾ ਦੇ ਦਰ ਦੀ ਦਰਵੇਸ਼ਗੀ ਭਾਵ ਫਕੀਰੀ ਕਰਨੀ ਬਹੁਤ ਹੀ ਔਖੀ ਹੈ। ਫਕੀਰੀ ਅਤੇ ਦੁਨੀਆਦਾਰੀ ਵਿਚ ਬਹੁਤ ਹੀ ਅੰਤਰ ਹੈ। ਪ੍ਰੰਤੂ ਮੈਂ ਤਾਂ ਇਸ ਫਕੀਰੀ ਮਾਰਗ ਨੂੰ ਅਪਣਾ ਕੇ ਵੀ ਇਸ ਸੰਸਾਰ ਵਿਚ ਇਕ ਸਾਧਾਰਣ ਵਿਅਕਤੀ ਦੀ ਤਰ੍ਹਾਂ ਹੀ ਵਿਚਰ ਰਿਹਾ ਹਾਂ। ਇਸ ਸੰਸਾਰ ਵਿਚ ਮੋਹ ਮਮਤਾ ਨੂੰ ਛੱਡਣਾ ਬਹੁਤ ਹੀ ਔਖਾ ਹੈ ਅਤੇ ਨਾਲ ਹੀ ਦਰਵੇਸ਼ਗੀ ਜਾਂ ਫਕੀਰੀ ਦੀ ਵੀ ਮੈਂ ਇਕ ਕਿਸਮ ਦੀ ਗੱਠੜੀ ਬੰਨ੍ਹ ਕੇ ਸਿਰ ਦੇ ਉੱਪਰ ਰੱਖੀ ਹੋਈ ਹੈ। ਇਸ ਦਰਵੇਸ਼ਗੀ ਜਾਂ ਫੱਕਰਪੁਣਾ ਦੀ ਗੱਠੜੀ ਨੂੰ ਛੱਡਿਆ ਵੀ ਨਹੀਂ ਜਾ ਸਕਦਾ। ਇਸ ਸੰਸਾਰ ਵਿਚ ਦੋ-ਚਿਤਾ ਹੋ ਕੇ ਕੰਮ ਨਹੀਂ ਹੋ ਸਕਦਾ ਇਸ ਲਈ ਦੋਨਾਂ ਵਿਚੋਂ ਇਕ ਦੀ ਹੀ ਚੋਣ ਕਰਨੀ ਜ਼ਰੂਰੀ ਹੈ।

**ਮੂਲ ਸਲੋਕ :**

**ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥**
**ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥੩॥**

## English Version :

This world, a deceitful hidden fire,

Myself confused, caught in a mire.

Was saved by the Lord Gracious,

Or should have faced results dire.


SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਕਿਝੁ | = ਕੁਝ ਵੀ। |
| 2. ਬੁਝੈ | = ਸਮਝਾ, ਪਤਾ ਲੱਗਣਾ। |
| 3. ਦੁਨੀਆ | = ਇਹ ਸੰਸਾਰ, ਇਸ ਦੁਨੀਆਂ ਦਾ ਮੋਹ। |
| 4. ਗੁਝੀ | = ਲੁਕਵੀਂ, ਅੰਦਰਗਤੀ, ਜੋ ਨਾ ਦਿਸਣ ਯੋਗ ਹੋਵੇ। |
| 5. ਭਾਹਿ | = ਅੱਗ। |
| 6. ਸਾਂਈ ਮੇਰੈ | = ਮੇਰੇ ਪਰਮਾਤਮਾ ਨੇ, ਮੇਰੇ ਅਲਹੁ ਨੇ, ਮੇਰੇ ਖ਼ੁਦਾ ਨੇ। |
| 7. ਹੰਭੀ | = ਹਉ ਭੀ, ਮੈਂ ਭੀ, ਅਹੁੰ ਆਪਿ। |
| 8. ਦਝਾ ਆਹਿ | = ਸੜ ਜਾਂਦਾ। |

**ਅਰਥ**

ਬਾਬਾ ਫਰੀਦ ਜੀ ਆਪਣੇ ਇਸ ਤੀਸਰੇ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਇਹ ਦੁਨੀਆਂ, ਇਹ ਸੰਸਾਰ, ਇਹ ਸ੍ਰਿਸ਼ਟੀ ਦੇਖਣ ਵਿਚ ਬਹੁਤ ਹੀ ਸੁੰਦਰ ਹੈ। ਇਹ ਇਕ ਸੁੰਦਰ ਗੁਲਜ਼ਾਰ ਸਮਾਨ ਹੈ ਪ੍ਰੰਤੂ ਇਸ ਸੰਸਾਰ ਵਿਚ ਜੋ ਮੋਹ ਅਤੇ ਮਮਤਾ ਦਾ ਇਕ ਜਾਲ ਵਿਛਿਆ ਹੋਇਆ ਹੈ ਉਹ ਇਕ ਕਿਸਮ ਦੀ ਲੁਕਵੀਂ ਜਾਂ ਗੁੱਝੀ ਅੱਗ ਹੈ ਜੋ ਇਸ ਮਨੁੱਖੀ ਜੀਵ ਵਿਚ ਅੰਦਰੋਂ ਅੰਦਰੀ ਹੀ ਧੁਖਦੀ ਰਹਿੰਦੀ ਹੈ। ਇਸ ਸੰਸਾਰ ਵਿਚ ਵਿਚਰ ਰਹੇ ਜੀਵਾਂ ਨੂੰ ਜ਼ਿੰਦਗੀ ਦੇ ਸਹੀ ਰਸਤੇ ਦੀ ਕੁਝ ਵੀ ਸੂਝ-ਬੂਝ ਨਹੀਂ ਪੈਂਦੀ। ਇਸ ਤਰ੍ਹਾਂ ਦੇ ਹਾਲਾਤਾਂ ਵਿਚ ਵੀ ਮੇਰੇ ਸਾਂਈ, ਮੇਰੇ ਅੱਲ੍ਹਾ, ਮੇਰੇ ਖ਼ੁਦਾ ਨੇ ਮੇਰੇ ਉਤੇ ਬਹੁਤ ਹੀ ਅਪਾਰ ਕਿਰਪਾ ਕੀਤੀ ਹੋਈ ਹੈ ਅਤੇ ਮੈਨੂੰ ਇਸ ਭਿਆਨਕ ਅੱਗ ਤੋਂ ਬਚਾ ਲਿਆ ਹੋਇਆ ਹੈ ਨਹੀਂ ਤਾਂ ਮੈਂ ਵੀ ਇਸ ਸੰਸਾਰ ਵਿਚ ਜੋ ਅਗਨੀ ਹੈ, ਵਿਚ ਸੜ ਕੇ ਮਰ ਜਾਂਦਾ। ਇਸ ਦਾ ਭਾਵ ਇਹ ਹੋਇਆ ਕਿ ਮਾਇਆ ਅਤੇ ਮੋਹ ਇਸ ਸੰਸਾਰ ਵਿਚ ਬਹੁਤ ਹੀ ਭਿਆਨਕ ਅੱਗ ਹੈ ਜਿਸ ਤੋਂ ਬਚਣਾ ਬਹੁਤ ਹੀ ਮੁਸ਼ਕਲ ਹੈ। ਇਸ ਪ੍ਰਾਣੀ ਦੇ ਜਾਂ ਜੀਵ ਦੇ ਵਸ ਦੀ ਇਹ ਗੱਲ ਨਹੀਂ ਕਿ ਇਸ ਅੱਗ ਤੋਂ ਬਚਿਆ ਨਾ ਜਾ ਸਕੇ।

ਨੋਟ- ਰਜ਼ੀਆ ਬੇਗ਼ਮ ਦੀ ਮੌਤ ਪਿੱਛੋਂ ਦਾ ਸਮਾਂ ਰਾਜਸੀ ਤੌਰ 'ਤੇ ਬੇਨਿਯਮੀਆਂ ਦਾ ਸਮਾਂ ਸੀ। ਅਹਿਲਕਾਰ ਜਾਂ ਦਰਬਾਰੀ ਜਿਸ ਨੂੰ ਚਾਹੁੰਣ ਗੱਦੀ ਤੇ ਬਿਠਾ ਦਿੰਦੇ ਸਨ ਅਤੇ ਮਗਰੋਂ ਸਾਜਸ਼ਾਂ ਕਰਕੇ ਮਰਵਾ ਦਿੰਦੇ ਸਨ। ਹਾਕਮ ਨਿਕੰਮੇ ਅਤੇ ਰਾਜ ਕਰਨ ਦੇ ਅਯੋਗ ਹੁੰਦੇ ਸਨ ਜਿਸ ਕਾਰਨ ਕਈ ਸਾਲ ਦੇਸ਼ ਵਿਚ ਅਸ਼ਾਂਤੀ ਦਾ ਦੌਰ ਰਿਹਾ ਸੀ। ਲੋਕਾਂ ਦੀ ਜਾਨ ਅਤੇ ਮਾਲ ਸੁਰੱਖਿਅਤ ਨਹੀਂ ਸੀ। ਅਜਿਹੀ ਹਾਲਤ ਨੂੰ ਦੇਖਦੇ ਹੋਏ ਫਰੀਦ ਜੀ ਦਾ ਹਿਰਦਾ ਪਸੀਜੇ ਬਿਨਾਂ ਨਹੀਂ ਰਹਿ ਸਕਦਾ ਸੀ। ਇਹ ਸੰਭਵ ਹੈ ਕਿ ਦੇਸ਼ ਦੀ ਅਜਿਹੀ ਦੁਰਦਸ਼ਾ ਦੇਖ ਕੇ ਹੀ ਫਰੀਦ ਜੀ ਨੇ ਇਹ ਸਲੋਕ ਉਚਾਰਿਆ ਹੋਵੇ।


SIKHBOOKCLUB.COM

ਮੂਲ ਸਲੋਕ :

## ਫਰੀਦਾ ਜੇ ਜਾਣਾਂ ਤਿਲ ਥੋੜੜੇ ਸੰਮਲਿ ਬੁਕੁ ਭਰੀ ॥
## ਜੇ ਜਾਣਾ ਸਹੁ ਨੰਢੜਾ ਥੋੜਾ ਮਾਣੁ ਕਰੀ ॥੪॥

## English Version :

Had I known the breath seeds were few,
Surely have I taken care that was due.
Not once have gone beyond my measure,
All the false pride possessed would I chew.

ਪਦ ਅਰਥ :

| ਸ਼ਬਦ | ਅਰਥ |
|---|---|
| 1. ਤਿਲ | = ਤਿਲ ਤੋਂ ਭਾਵ ਸੁਆਸ। |
| 2. ਥੋੜੜੇ | = ਬਹੁਤ ਘੱਟ, ਸੀਮਤ, ਬਹੁਤ ਥੋੜ੍ਹੇ। |
| 3. ਸੰਮਲਿ | = ਸੋਚ ਸਮਝ ਕੇ, ਸਿਆਣਪ ਨਾਲ, ਸੰਭਲ ਕੇ। |
| 4. ਸਹੁ | = ਖਸਮ, ਪਤੀ, ਪ੍ਰਭੂ, ਅੱਲ੍ਹਾ, ਖ਼ੁਦਾ, ਰਾਮ, ਰਹੀਮ। |
| 5. ਨੰਢੜਾ | = ਬਾਲ ਸੁਭਾਉ ਵਾਲਾ ਨਿੱਕਾ ਜਿਹਾ ਬਾਲਕ, ਨਿੱਕਾ ਜਿਹਾ ਨੱਢਾ, ਕਾਮ ਭਾਵ ਤੋਂ ਰਹਿਤ, ਜੋ ਵਿਆਹਿਆ ਹੋਇਆ ਨਾ ਹੋਵੇ। |
| 6. ਮਾਣੁ | = ਫ਼ਖਰ, ਮਾਨ। |

ਅਰਥ

ਬਾਬਾ ਫਰੀਦ ਜੀ ਦਾ ਇਹ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਅਤੇ ਸਲੋਕਾਂ ਦੀ ਲੜੀ ਅਨੁਸਾਰ ਇਹ ਚੌਥੀ ਪਦਵੀ 'ਤੇ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਜੀਵ ਰੂਪੀ ਇਸਤਰੀ! ਜੇਕਰ ਤੈਨੂੰ ਇਹ ਪਤਾ ਹੋਵੇ ਕਿ ਇਸ ਸਰੀਰ ਰੂਪੀ ਭਾਂਡੇ ਵਿਚ ਬਹੁਤ ਹੀ ਥੋੜ੍ਹੇ ਸੁਆਸ ਭਾਵ ਤਿਲ ਹਨ ਤਾਂ ਫਿਰ ਇਨ੍ਹਾਂ ਸੁਆਸਾਂ ਰੂਪੀ ਤਿਲਾਂ ਨੂੰ ਬਹੁਤ ਹੀ ਸੋਚ ਸਮਝ ਕੇ, ਸਿਆਣਪ ਨਾਲ ਜਾਂ ਸੰਭਲ ਸੰਭਲ ਕੇ ਸੁਆਸਾਂ ਦੀ ਪੂੰਜੀ ਵਰਤਣੀ ਚਾਹੀਦੀ ਹੈ। ਇਨ੍ਹਾਂ ਸੁਆਸਾਂ ਦੀ ਪੂੰਜੀ ਨੂੰ ਕਿਤੇ ਵੀ ਬੇਪਰਵਾਹੀ ਨਾਲ ਨਹੀਂ ਪਰਤਣਾ ਚਾਹੀਦਾ। ਇਨ੍ਹਾਂ ਤਿਲਾਂ ਨੂੰ ਬਹੁਤ ਹੀ ਸੰਜਮ ਨਾਲ ਵਰਤਣਾ ਚਾਹੀਦਾ ਹੈ। ਜੇਕਰ ਤੈਨੂੰ ਇਹ ਪਤਾ ਲੱਗ ਜਾਵੇ ਕਿ ਤੇਰਾ ਪਤੀ ਰੂਪੀ ਪ੍ਰਭੂ ਭੋਲੇ ਭਾਲੇ ਸੁਭਾਵ ਨੂੰ ਪਿਆਰ ਕਰਦਾ ਹੈ ਤਾਂ ਫਿਰ ਤੈਨੂੰ ਇਸ ਸੰਸਾਰ ਵਿਚ ਬਹੁਤ ਹੀ ਸੰਭਲ ਸੰਭਲ ਕੇ ਵਿਚਰਨਾ ਪੈਣਾ ਹੈ ਅਤੇ ਪ੍ਰਭੂ ਰੂਪੀ ਪਤੀ ਉੱਤੇ ਬਹੁਤਾ ਮਾਣ ਵੀ ਨਹੀਂ ਕਰਨਾ ਚਾਹੀਦਾ ਕਿਉਂਕਿ ਉਸ ਦਾ ਮਜ਼ਾਜ, ਉਸ ਦਾ ਸੁਭਾਅ ਬਾਲ ਅਵਸਥਾ ਵਾਲੇ ਬਾਲਕ ਵਾਂਗ ਹੀ ਹੁੰਦਾ ਹੈ।



SIKHBOOKCLUB.COM

ਮੂਲ ਸਲੋਕ :

**ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥**
**ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥**

**English Version :**

Knew not the love-strings will loose apart,

Had tighten the knot, lest He may depart.

Greatest of all is my Lord Merciful and Gracious,

Found Him not, though search in earnest start.

ਪਦ ਅਰਥ :

| ਸ਼ਬਦ | ਅਰਥ |
|---|---|
| 1. ਲੜੁ | = ਪੱਲੂ, ਪੱਲਾ। |
| 2. ਛਿਜਣਾ | = ਟੁੱਟ ਜਾਣਾ, ਖਿਸਕ ਜਾਣਾ, ਵਿਆਹ ਟੁੱਟ ਜਾਣਾ। |
| 3. ਪੀਡੀ | = ਪੱਕੀ, ਮਜ਼ਬੂਤ, ਸਦਾ ਕਾਇਮ ਰਹਿਣ ਵਾਲੀ। |
| 4. ਤੈ ਜੇਵਡੁ | = ਤੇਰੇ ਜਿਹਾ, ਤੇਰੇ ਵਰਗਾ। |
| 5. ਹੰਢਿ | = ਫਿਰ ਕੇ, ਘੁੰਮ ਕੇ ਆਦਿ। |

ਅਰਥ

ਬਾਬਾ ਫਰੀਦ ਜੀ ਦਾ ਇਹ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਕਰਕੇ ਪੰਜਵਾਂ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਅਤੇ ਆਪਣੇ ਆਪ ਨੂੰ ਇਕ ਪਤਨੀ ਦੇ ਰੂਪ ਵਿਚ ਚਿਤਰਦੇ ਹਨ ਅਤੇ ਪਰਮਾਤਮਾ ਨੂੰ ਪਤੀ ਦੇ ਰੂਪ ਵਿਚ ਬਿਆਨ ਕਰਦੇ ਹਨ। ਫਰੀਦ ਜੀ ਪਤੀ ਰੂਪੀ ਪਰਮਾਤਮਾ ਨੂੰ ਸੰਬੋਧਨ ਕਰਕੇ ਫ਼ਰਮਾਉਂਦੇ ਹਨ ਕਿ ਹੇ ਪ੍ਰਭੂ! ਜੇ ਮੈਨੂੰ ਇਸ ਗੱਲ ਦਾ ਪਤਾ ਹੁੰਦਾ ਕਿ ਮੇਰੇ ਵਿਆਹ ਦਾ ਲੜ ਤੇਰੇ ਨਾਲੋਂ ਟੁੱਟ ਜਾਣਾ ਹੈ ਤਾਂ ਮੈਂ ਇਸ ਦੀ ਪੱਕੀ ਤਰ੍ਹਾਂ ਗੰਢ ਪਾ ਕੇ ਰੱਖਦੀ ਭਾਵ ਮੈਂ ਤੇਰੇ ਨਾਲ ਬਹੁਤ ਹੀ ਚੰਗੇ ਤਰੀਕੇ ਨਾਲ ਪੇਸ਼ ਆਉਂਦੀ। ਮੈਂ ਕਿਸੇ ਕਿਸਮ ਦੀ ਕੋਈ ਵੀ ਗਲਤੀ ਨਾ ਕਰਦੀ, ਮੈਂ ਤੇਰੀ ਆਗਿਆ ਵਿਚ ਰਹਿੰਦੀ। ਐ ਪਰਮਾਤਮਾ! ਐ ਸਾਂਈਂ! ਮੈਂ ਇਹ ਸਾਰਾ ਜਗ ਫਿਰ ਕੇ ਦੇਖ ਚੁੱਕੀ ਹਾਂ ਕਿ ਤੇਰੇ ਵਰਗਾ ਮੈਨੂੰ ਹੋਰ ਕੋਈ ਸਾਥੀ ਨਹੀਂ ਹੋ ਸਕਦਾ। ਫਰੀਦ ਜੀ ਨੇ ਇੱਥੇ ਅਧਿਆਤਮਕ ਰੂਪੀ ਪਿਆਰ ਦੀ ਗੱਲ ਕੀਤੀ ਹੈ।

ਮੂਲ ਸਲੋਕ :

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥**
**ਆਪਨੜੇ ਗਿਰੀਵਾਨ ਮਹਿ ਸਿਰਿ ਨੀਵਾਂ ਕਰਿ ਦੇਖੁ ॥੬॥**

## English Version :

O' farid if blessed be thou with a fine wit,
Speak ill of none, remember the God infinite.
Better still have ye a searching look inside,
Attending His court divine, with a clean chit.

ਪਦ ਅਰਥ :

| ਸ਼ਬਦ | ਅਰਥ |
|---|---|
| 1. ਅਕਲਿ ਲਤੀਫੁ | = ਸਮਝਦਾਰ, ਅਕਲ ਵਾਲਾ, ਬਰੀਕ ਅਕਲ ਵਾਲਾ, ਸਿਆਣਾ। |
| 2. ਕਾਲੇ ਲੇਖੁ | = ਕਾਲੇ ਕਰਮਾਂ ਦਾ ਲੇਖਾ, ਮੰਦੇ ਕਰਮਾਂ ਦਾ ਲੇਖਾ ਜੋਖਾ ਅਤੇ ਪੜਚੋਲ, ਕਲੰਕ ਵਾਲੀ ਲਿਖਤ, ਐਸੀ ਤਹਿਰੀਰ ਜਿਸ ਵਿਚ ਹੋਰਨਾਂ 'ਤੇ ਦੋਸ਼ ਥਾਪੇ ਜਾਣ। ਖੋਟੇ ਕਰਮ ਜਿਨ੍ਹਾਂ ਦੇ ਕਰਨ ਤੋਂ ਜੀਵ ਦੀ ਕਿਸਮਤ ਬੁਰੀ ਲਿਖੀ ਜਾਵੇ। |
| 3. ਗਿਰੀਵਾਨ | = ਬੁੱਕਲ, ਆਪਣੇ ਅੰਦਰ ਝਾਤੀ ਮਾਰਨੀ, ਦੂਸਰਿਆਂ ਦੇ ਦੋਸ਼ ਦੇਖਣ ਦੀ ਥਾਂ ਆਪਣੇ ਐਬ ਦੇਖਣੇ। |

ਅਰਥ

ਇਹ ਸਲੋਕ ਬਾਬਾ ਫਰੀਦ ਜੀ ਦਾ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਮਨੁੱਖ! ਜੇਕਰ ਤੂੰ ਅਕਲ ਦਾ ਮਾਲਕ ਹੈਂ, ਚੰਗਾ ਸਮਝਦਾਰ ਹੈ ਤਾਂ ਤੈਨੂੰ ਹੋਰਨਾ ਵਿਅਕਤੀਆਂ ਦੇ ਔਗੁਣਾਂ ਵੱਲ ਨਹੀਂ ਤੱਕਣਾ ਚਾਹੀਦਾ। ਦੂਸਰਿਆਂ ਦੇ ਔਗੁਣਾਂ ਉੱਤੇ ਕਿਸੇ ਕਿਸਮ ਦੀ ਕੋਈ ਵੀ ਪੜਚੋਲ ਨਹੀਂ ਕਰਨੀ ਚਾਹੀਦੀ। ਦੂਸਰਿਆਂ ਦੇ ਔਗੁਣਾਂ ਵੱਲ ਧਿਆਨ ਨਾ ਧਰ। ਸਗੋਂ ਇਸ ਤੋਂ ਇਲਾਵਾ ਤੂੰ ਆਪਣੀ ਹੀ ਬੁੱਕਲ ਵਿਚ ਦੇਖ, ਭਾਵ ਆਪਣੇ ਹੀ ਹਿਰਦੇ ਅੰਦਰ ਝਾਤੀ ਮਾਰ ਕੇ ਵੇਖ ਕਿ ਤੂੰ ਕਿੰਨੇ ਹੀ ਔਗੁਣਾਂ ਨਾਲ ਭਰਿਆ ਹੋਇਆ ਹੈਂ। ਜੇਕਰ ਤੂੰ ਆਪਣੇ ਹੀ ਗਿਰੀਵਾਨ ਵਿਚ ਝਾਤੀ ਮਾਰ ਕੇ ਦੇਖੇਂਗਾ ਤਾਂ ਫਿਰ ਤੈਨੂੰ ਦੂਸਰਿਆਂ ਦੇ ਔਗੁਣਾਂ ਵੱਲ ਝਾਤੀ ਮਾਰਨੀ ਨਹੀਂ ਪਵੇਗੀ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਤੇਰੇ ਕੈਸੇ ਕਰਮ ਹਨ ਉਹਨਾਂ ਵੱਲ ਹੀ ਧਿਆਨ ਮਾਰਨਾ ਪਵੇਗਾ।


SIKHBOOKCLUB.COM

ਮੂਲ ਸਲੋਕ :

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ ॥***
**ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ ॥੭॥**

## English Version :

O' Farid! Whoever strikes in thy loin
Try not to pay him in the same coin.
Kiss their feet and beg thy pardon,
This way our godly purpose define.

ਪਦ ਅਰਥ :

| ਸ਼ਬਦ | ਅਰਥ |
|---|---|
| 1. ਤੈ | = ਤੈਨੂੰ। |
| 2. ਮਾਰਨਿ | = ਮਾਰਨਾ। |
| 3. ਨਾ ਮਾਰੇ | = ਨਾ ਮਾਰਨਾ। |
| 4. ਘੁੰਮਿ | = ਪਰਤ ਕੇ, ਘੁੰਮ ਕੇ, ਫਿਰ ਮੁੜਕੇ ਆਦਿ। |
| 5. ਆਪਨੜੈ ਘਰ | = ਆਪਣੇ ਘਰ ਵਿਚ। |
| 6. ਜਾਈਐ | = ਪਹੁੰਚਣਾ ਚਾਹੀਦਾ ਹੈ। |
| 7. ਚੁੰਮਿ | = ਚੁੰਮ ਕੇ। |

ਅਰਥ

ਬਾਬਾ ਫਰੀਦ ਜੀ ਦਾ ਇਹ ਸਲੋਕ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਮਨੁੱਖ! ਜੋ ਕੋਈ ਦੂਸਰਾ ਵਿਅਕਤੀ ਤੈਨੂੰ ਮੁੱਕੀਆਂ ਮਾਰਨ ਲਈ ਆਉਂਦਾ ਹੈ ਭਾਵ ਤੇਰਾ ਬੁਰਾ ਤੱਕਦਾ ਹੈ, ਤੈਨੂੰ ਦੁੱਖ ਤਕਲੀਫ਼ ਪਹੁੰਚਾਉਂਦਾ ਹੈ ਤਾਂ ਤੂੰ ਉਹਨਾਂ ਨੂੰ ਪਰਤ ਕੇ ਨਾ ਮਾਰੀਂ ਭਾਵ ਬਦਲਾ ਨਾ ਲਈਂ ਜਾਂ ਬਦਲੇ ਦੀ ਭਾਵਨਾ ਨਾ ਰੱਖੀਂ। ਇਸ ਦੇ ਵਿਪਰੀਤ ਸਗੋਂ ਤੂੰ ਉਹਨਾਂ ਵਿਅਕਤੀ ਦੇ ਪੈਰ ਚੁੰਮਣ ਲਈ ਉਹਨਾਂ ਦੇ ਘਰ ਜਾਈਂ ਅਤੇ ਇਸ ਤਰ੍ਹਾਂ ਕਰਕੇ ਆਪਣੇ ਘਰ ਪਰਤਣਾ ਚਾਹੀਦਾ ਹੈ, ਸ੍ਵੈ-ਸਰੂਪ ਵਿਚ ਟਿਕ ਜਾਈਦਾ ਹੈ, ਭਾਵ ਸ਼ਾਂਤ ਵਿਚ ਰਹਿਣਾ ਚਾਹੀਦਾ ਹੈ। ਇਸ ਸਲੋਕ ਵਿਚ ਕਿਸੇ ਮਨੁੱਖ ਵਿਚੋਂ ਬਦਲੇ ਦੀ ਭਾਵਨਾ ਖ਼ਤਮ ਕਰਨ ਦਾ ਇਕ ਬਹੁਤ ਹੀ ਸੁੰਦਰ ਅਤੇ ਉੱਤਮ ਨਮੂਨਾ ਹੈ।

---

**ਨੋਟ- ਇਸ ਸਲੋਕ ਨੇ ਬਿਦੇਸੀ ਮੁਸਲਿਮ ਹਕੂਮਤ ਕਾਇਮ ਕਰਨ ਨੂੰ ਬਹੁਤ ਮੱਦਦ ਦਿੱਤੀ ਅਤੇ ਭਾਰਤੀ ਹਿੰਦੂਆਂ ਨੂੰ ਗੁਲਾਮੀ ਵਿਚ ਸਦਾ ਲਈ ਧਕੇਲ ਦਿੱਤਾ।**



SIKHBOOKCLUB.COM

ਮੂਲ ਸਲੋਕ :

**ਫਰੀਦਾ ਜਾ ਤਉ ਖਟਣ ਵੇਲ ਤਾ ਤੂ ਰਤਾ ਦੁਨੀ ਸਿਉ ॥**

**ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥**

**English Version :**

O' Farid! When it was time for you to earn,
Acquired that all in this world, thou yearn,
The ultimate end approaching nearer still,
Only a little was left behind, to fill the urn.

ਪਦ ਅਰਥ :

| ਸ਼ਬਦ | ਅਰਥ |
|---|---|
| 1. ਤਉ | = ਤੇਰਾ। |
| 2. ਖਟਣ ਵੇਲ | = ਖੱਟੀ ਦਾ ਵੇਲਾ, ਕਮਾਈ ਕਰਨ ਦਾ ਵੇਲਾ, ਪਰਮਾਤਮਾ ਜਾਂ ਖੁਦਾ ਦੀ ਬੰਦਗੀ ਜਾਂ ਭਗਤੀ ਕਰਨ ਦਾ ਸਮਾਂ। |
| 3. ਰਤਾ | = ਮਸਤ, ਰੁਝਿਆ ਹੋਇਆ। |
| 4. ਸਿਉ | = ਨਾਲ, ਦੁਨੀਆਂ ਵਿਚ ਮਸਤ, ਦੁਨਿਆਵੀ ਕਾਰੋਬਾਰ ਵਿਚ। |
| 5. ਮਰਗ | = ਮੌਤ। |
| 6. ਸਵਾਈ | = ਵਧਦੀ ਗਈ, ਜ਼ਿਆਦਾ ਹੁੰਦੀ ਗਈ, ਪੱਕੀ ਹੁੰਦੀ ਗਈ। |
| 7. ਜਾਂ | = ਜਦੋਂ। |
| 8. ਭਰਿਆ | = ਮੌਤ ਹੋ ਗਈ, ਸੁਆਸ ਪੂਰੇ ਹੋ ਗਏ। |
| 9. ਨੀਹਿ | = ਬੁਨਿਆਦ, ਨੀਂਹ ਆਦਿ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਇਸ ਮਨੁੱਖ ਬਾਰੇ ਬਿਆਨ ਕਰਦੇ ਹਨ ਕਿ ਐ ਮਨੁੱਖ! ਜਦੋਂ ਤੇਰਾ ਅਸਲ ਖੱਟੀ ਕਰਨ ਦਾ ਵੇਲਾ ਸੀ, ਭਾਵ ਪ੍ਰਭੂ ਦੀ, ਅੱਲ੍ਹਾ ਦੀ ਬੰਦਗੀ ਕਰਨ ਦਾ ਸਮਾਂ ਸੀ ਤਾਂ ਤੂੰ ਉਸ ਵੇਲੇ ਇਸ ਦੁਨਿਆਵੀ ਮਾਇਆ ਵਿਚ ਮਸਤ ਰਿਹਾ ਸੀ। ਇਸ ਤਰੀਕੇ ਨਾਲ ਮੌਤ ਦੀ ਨੀਂਹ ਪੱਕੀ ਹੁੰਦੀ ਗਈ। ਇਸ ਦਾ ਭਾਵ ਇਹ ਹੋਇਆ ਕਿ ਮੌਤ ਦਾ ਸਮਾਂ ਨੇੜੇ ਹੀ ਨੇੜੇ ਆਉਂਦਾ ਗਿਆ। ਜਿਸ ਵੇਲੇ ਇਸ ਸਰੀਰ ਵਿਚੋਂ ਸੁਆਸ ਪੂਰੇ ਹੁੰਦੇ ਗਏ ਤਾਂ ਫਿਰ ਤੈਨੂੰ ਇਥੋਂ ਕੂਚ ਕਰਨਾ ਪਿਆ। ਇਸ ਸੰਸਾਰ ਨੂੰ ਛੱਡ ਕੇ ਦੂਸਰੀ ਦੁਨੀਆਂ ਵਿਚ ਜਾਣਾ ਪਿਆ।



SIKHBOOKCLUB.COM

**ਮੂਲ ਸਲੋਕ :**

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥**

## English Version :

Behold O' Farid! the aged look and beard grey,

Death approaching closer comes the Dooms-day.

The past long gone, being all spent in waste,

This body at last, turned into a maund of clay.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਜੁ | = ਜੋ ਕੁਝ। |
| 2. ਥੀਆ | = ਹੋ ਗਿਆ ਹੈ। |
| 3. ਭੂਰ | = ਚਿੱਟੀ ਦਾੜ੍ਹੀ ਹੋਣੀ, ਧੌਲੇ ਆਉਣੇ। |
| 4. ਅਗਹੁ | = ਅਗਲੇ ਪਾਸਿਓਂ, ਮੌਤ ਵਾਲੇ ਪਾਸਿਓਂ ਭਾਵ ਮੌਤ ਦਾ ਸਮਾਂ। |
| 5. ਪਿਛਾ | = ਬੀਤੀ ਹੋਈ ਉਮਰ, ਪਿਛਲਾ ਸਮਾਂ, ਜਦੋਂ ਇਸ ਸੰਸਾਰ ਵਿਚ ਆਇਆ ਸੀ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਦਾ ਇਸ ਸਲੋਕ ਵਿਚ ਫ਼ਰਮਾਨ ਹੈ ਕਿ ਐ ਮਨੁੱਖ! ਦੇਖ ਜੋ ਕੁਝ ਹੁਣ ਤੱਕ ਹੋ ਚੁੱਕਿਆ ਹੈ ਉਹ ਇਹ ਹੈ ਕਿ ਤੂੰ ਆਪਣੀ ਜ਼ਿੰਦਗੀ ਬਤੀਤ ਕਰ ਚੁੱਕਾ ਹੋਇਆ ਹੈਂ। ਤੇਰੀ ਦਾੜ੍ਹੀ ਵੀ ਚਿੱਟੀ ਹੋ ਚੁੱਕੀ ਹੈ। ਕਾਲਿਆਂ ਕੇਸਾਂ ਤੋਂ ਧੌਲ੍ਹੇ ਆ ਗਏ ਹਨ। ਹੁਣ ਤਾਂ ਮੌਤ ਵਾਲੇ ਪਾਸਿਓਂ ਸਮਾਂ ਬਹੁਤ ਹੀ ਨੇੜੇ ਆ ਚੁੱਕਾ ਹੈ ਅਤੇ ਪਿਛਲਾ ਪਾਸਾ ਭਾਵ ਜਦੋਂ ਤੋਂ ਤੂੰ ਜੰਮਿਆ ਸੀ ਬਹੁਤ ਪਿੱਛੇ ਲੰਘ ਚੁੱਕਾ ਹੈ। ਹੁਣ ਅੰਞਾਣਿਆ ਵਾਲੇ ਕੰਮ ਨਾ ਕਰ ਅਤੇ ਅਗਾਂਹ ਦੇ ਚੰਗੇ ਭਵਿੱਖ ਬਾਰੇ ਸੋਚ।



SIKHBOOKCLUB.COM

ਮੂਲ ਸਲੋਕ :

**ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥**
**ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥**

**English Version :**

Behold O' Farid! luxuries of life turning sour,
Life's bloom comes to an end, fades the flower.
Nothing proides this valued life, a healing touch,
Yet, everything lies within His grace and power.

ਪਦ ਅਰਥ :

| ਸ਼ਬਦ | ਅਰਥ |
|---|---|
| 1. ਜਿ ਥੀਆ | = ਜੋ ਕੁਝ ਹੋਇਆ ਹੈ। |
| 2. ਸਕਰ | = ਮਿੱਠੇ ਪਦਾਰਥ, ਇਹ ਦੁਨਿਆਵੀ ਮਾਇਆਵੀ ਵਸਤੂ ਅਤੇ ਸੰਬੰਧਤ ਕਾਰਜ। |
| 3. ਵਿਸੁ | = ਜ਼ਹਿਰ, ਦੁਖਦਾਈ, ਹਾਨੀਕਾਰਕ। |
| 4. ਵੇਦਣ | = ਦੁਖ ਤਕਲੀਫ਼, ਦੁੱਖੜੇ, ਮਾਨਸਿਕ ਜਾਂ ਸਰੀਰਕ ਰੋਗ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ! ਤੂੰ ਜ਼ਰਾ ਧਿਆਨ ਮਾਰ ਕੇ ਦੇਖ, ਹੁਣ ਤੱਕ ਜੋ ਕੁਝ ਹੋਇਆ ਹੈ ਉਹ ਇਹ ਹੈ ਕਿ ਤੇਰੀ ਜੁਆਨੀ ਦੀ ਅਵਸਥਾ ਬੀਤ ਜਾਣ ਕਰਕੇ ਅਤੇ ਬੁਢਾਪਾ ਆਉਣ ਕਰਕੇ ਤੇਰੀ ਕਾਲੀ ਦਾੜ੍ਹੀ ਵੀ ਚਿੱਟੀ ਹੋ ਗਈ ਹੋਈ ਹੈ ਅਤੇ ਹੁਣ ਇਹ ਦੁਨਿਆਵੀ ਪਦਾਰਥ ਜੋ ਬਹੁਤ ਹੀ ਸੁਖਦਾਇਕ ਅਤੇ ਆਰਾਮਦਾਇਕ ਸਨ ਉਹ ਵੀ ਦੁਖਦਾਈ ਹੋ ਗਏ ਹਨ ਕਿਉਂਕਿ ਹੁਣ ਸਰੀਰਕ ਇੰਦਰੀਆਂ ਕਮਜ਼ੋਰ ਪੈ ਜਾਣ ਕਰਕੇ ਉਹਨਾਂ ਭੋਗਾਂ ਨੂੰ ਚੰਗੀ ਤਰ੍ਹਾਂ ਭੋਗ ਨਹੀਂ ਸਕਦੇ। ਇਹ ਦੁੱਖੜੇ ਆਪਣੇ ਸਾਂਈ ਬਾਝੋਂ ਹੋਰ ਕਿਸ ਨੂੰ ਬਿਆਨ ਕਰੀਏ? ਇਸ ਦਾ ਭਾਵ ਇਹ ਹੋਇਆ ਕਿ ਕੁਦਰਤ ਜਾਂ ਪਰਮਾਤਮਾ ਦੇ ਨਿਯਮਾਂ ਅਨੁਸਾਰ ਹੋ ਰਹੀ ਤਬਦੀਲੀ ਨੂੰ ਕੋਈ ਰੋਕ ਨਹੀਂ ਸਕਦਾ। ਇਹ ਤਬਦੀਲੀ ਅਟੱਲ ਅਤੇ ਸਦੀਵੀ ਹੈ। ਇਸ ਨੂੰ ਟਾਲਿਆ ਨਹੀਂ ਜਾ ਸਕਦਾ।





SIKHBOOKCLUB.COM

ਮੂਲ ਸਲੋਕ :

**ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥**
**ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥**

## English Version :

Eyes losing luster, grown terribly weak,

Hardly can ears listen, the voices meek.

The bough undergoing seasonal changes,

Having matured, no further changes seek.

ਪਦ ਅਰਥ :

| ਸ਼ਬਦ | ਅਰਥ |
|---|---|
| 1. ਪਤੀਣੀਆਂ | = ਪਤਲੀਆਂ ਪੈ ਜਾਣੀਆਂ, ਬਰੀਕ, ਦੁਬਲਾ, ਬੋਦਾ, ਪੁਰਾਣਾ ਆਦਿ। |
| 2. ਰੀਣੇ | = ਬੋਲਾ ਹੋਣਾ, ਸੁਣਨ ਤੋਂ ਬੰਦ ਹੋਣਾ। |
| 3. ਸਾਖ | = ਟਹਿਣੀਆਂ, ਇਹ ਸਰੀਰ ਰੂਪੀ ਟਹਿਣੀ। |
| 4. ਪਕੰਦੀ ਆਈਆ | = ਪਕ ਗਈਆਂ, ਬ੍ਰਿਧ ਹੋਣਾ, ਸਰੀਰ ਬੁੱਢਾ ਹੋਣਾ। |
| 5. ਵੰਨ | = ਰੰਗ, ਜੁਆਨੀ ਤੋਂ ਬੁਢੇਪਾ ਆਉਣਾ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਦਾ ਇਸ ਸਲੋਕ ਵਿਚ ਫ਼ਰਮਾਨ ਹੈ ਕਿ ਐ ਮਨੁੱਖ! ਤੂੰ ਦੇਖ ਤੇਰੀ ਕੀ ਹਾਲਤ ਹੋ ਗਈ ਹੈ। ਤੇਰੀਆਂ ਅੱਖਾਂ ਇਸ ਸੰਸਾਰ ਦੇ ਰੰਗ ਤਮਾਸ਼ੇ ਦੇਖ ਕੇ ਕਮਜ਼ੋਰ ਪੈ ਚੁੱਕੀਆਂ ਹਨ। ਇਹ ਦੁਨੀਆਂ ਬਹੁਤ ਰੰਗੀਲੀ ਹੈ। ਇਹ ਰੰਗ ਤਮਾਸ਼ੇ ਲਗਾਤਾਰ ਉਸ ਪ੍ਰਕਾਰ ਹੀ ਚਲ ਰਹੇ ਹਨ ਪ੍ਰੰਤੂ ਇਸ ਪ੍ਰਾਣੀ ਦੀਆਂ ਅੱਖਾਂ ਉਹਨਾਂ ਰੰਗ ਤਮਾਸ਼ੇ ਦੇਖਣ ਦੇ ਅਸਮਰਥ ਹਨ। ਇਸ ਪ੍ਰਾਣੀ ਦੇ ਜੋ ਕੰਮ ਹਨ, ਉਹ ਇਸ ਦੁਨੀਆਂ ਦੇ ਰਾਗ ਰੰਗ ਵੀ ਸੁਣ ਨਹੀਂ ਸਕਦੇ ਕਿਉਂਕਿ ਉਸ ਦੇ ਕੰਨ ਬੋਲੇ (Deaf) ਹੋ ਚੁੱਕੇ ਹਨ। ਇਸ ਪ੍ਰਾਣੀ ਦੀਆਂ ਸਾਰੀਆਂ ਇੰਦਰੀਆਂ ਕੰਮ ਕਰਨ ਦੇ ਯੋਗ ਨਹੀਂ ਹਨ। ਉਹ ਆਪਣੀਆਂ ਕਿਰਿਆਵਾਂ ਨਹੀਂ ਕਰ ਸਕਦੀਆਂ। ਇਸ ਇਨਸਾਨ ਦਾ ਸਾਰਾ ਸਰੀਰ ਹੀ ਕਮਜ਼ੋਰ ਪੈ ਚੁੱਕਾ ਹੋਇਆ ਹੈ। ਇਸ ਸਰੀਰ ਰੂਪੀ ਸ਼ਾਖ ਦਾ ਰੂਪ ਹੀ ਕੁਝ ਹੋਰ ਹੋ ਗਿਆ ਹੈ। ਭਾਵ ਇਹ ਕਿ ਪਹਿਲਾ ਬਚਪਨ ਸੀ, ਫਿਰ ਜਵਾਨੀ ਅਤੇ ਹੁਣ ਬੁਢਾਪੇ ਨੇ ਆਣ ਘੇਰਿਆ ਹੈ। ਇਹ ਸਰੀਰ ਹੁਣ ਸੰਸਾਰਕ ਭੋਗ ਭੋਗਣ ਦੇ ਯੋਗ ਨਹੀਂ ਰਿਹਾ। ਇਸ ਲਈ ਮਨੁੱਖ ਹਉਕੇ ਭਰਦਾ ਹੈ ਪ੍ਰੰਤੂ ਇਹਨਾਂ ਹਉਕਿਆਂ ਦਾ ਕੋਈ ਵੀ ਇਲਾਜ ਨਹੀਂ ਹੈ। ਇਸ ਦਾ ਇਲਾਜ ਕੇਵਲ ਪਰਮਾਤਮਾ ਦਾ, ਰੱਬ ਦਾ, ਅੱਲ੍ਹਾ ਦਾ ਸਿਮਰਨ ਹੀ ਹੈ।



SIKHBOOKCLUB.COM

ਮੂਲ ਸਲੋਕ :

**ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥**

**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥**

## English Version :

O' Farid! while young, had no time to pray,

Getting old can't find time, His name to say.

Now is the time, develop a loving relationship,

The brightest colour, will have this sod to clay.

ਪਦ ਅਰਥ :

| ਸ਼ਬਦ | ਅਰਥ |
|---|---|
| 1. ਕਾਲੀ | = ਜਦੋਂ ਕੇਸ ਕਾਲੇ ਸਨ, ਕਾਲੇ ਕੇਸਾਂ ਦੇ ਹੁੰਦਿਆਂ, ਭਾਵ ਜਵਾਨੀ ਵੇਲੇ। |
| 2. ਰਾਵਿਆ | = ਮਾਣਿਆ, ਪ੍ਰੀਤ ਕਰਨੀ, ਭਗਤੀ ਕਰਨੀ, ਬੰਦਗੀ ਕਰਨੀ। |
| 3. ਧਉਲੀ | = ਧੌਲੇ ਆਉਣ ਤੇ, ਬੁਢਾਪਾ ਆਉਣ 'ਤੇ। |
| 4. ਕੋਇ | = ਕੋਈ ਕੋਈ, ਵਿਰਲਾ ਹੀ। |
| 5. ਪਿਰਹੜੀ | = ਪਿਆਰ। |
| 6. ਨਵੇਲਾ | = ਨਵਾਂ। |
| 7. ਰੰਗੁ | = ਪਿਆਰ ਰੂਪੀ ਰੰਗ। |

ਅਰਥ

ਫਰੀਦ ਜੀ ਦਾ ਇਹ ਸਲੋਕ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਬਿਆਨ ਕਰਦੇ ਹਨ ਕਿ ਜਿਸ ਔਰਤ ਨੇ ਜਵਾਨੀ ਵਿਚ ਆਪਣੇ ਪਤੀ ਨਾਲ ਪਿਆਰ ਨਹੀਂ ਕੀਤਾ ਤਾਂ ਫਿਰ ਉਹ ਬੁਢਾਪੇ ਵਿਚ ਕਿਸ ਤਰ੍ਹਾਂ ਪਿਆਰ ਕਰੇਗੀ? ਪ੍ਰੰਤੂ ਇਸ ਅਵਸਥਾ ਵਿਚ ਕੋਈ ਵਿਰਲੀ ਇਸਤਰੀ ਹੀ ਹੋਵੇਗੀ ਜਿਹੜੀ ਆਪਣੇ ਪਤੀ ਨੂੰ ਪਿਆਰ ਕਰੇਗੀ। ਭਾਵ ਜਵਾਨੀ ਵੇਲੇ ਜਿਸ ਨੇ ਪ੍ਰਭੂ ਦੀ ਭਗਤੀ ਨਹੀਂ ਕੀਤੀ ਉਹ ਬੁਢਾਪੇ ਵਿਚ ਜਾ ਕੇ ਇਸ ਅਵਸਥਾ ਨੂੰ ਕੋਈ ਕੋਈ ਹੀ ਪਹੁੰਚ ਕਰਦੀ ਹੈ। ਫਰੀਦ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਉਸ ਪ੍ਰਭੂ ਰੂਪੀ ਪਤੀ ਨੂੰ, ਸਾਂਈ ਨੂੰ, ਖਸਮ ਨੂੰ ਐਸਾ ਪਿਆਰ ਕਰ ਜਿਸ ਨਾਲ ਹਰ ਰੰਗ ਨਵੇਂ ਕਿਸਮ ਦਾ ਹੋਵੇ। ਇਸ ਦਾ ਭਾਵ ਇਹ ਹੈ ਕਿ ਪਤੀ ਰੂਪੀ ਪਰਮਾਤਮਾ ਨੂੰ ਧਿਆਉਣਾ, ਉਸ ਵਿਚ ਲੀਨ ਹੋਣਾ, ਇਹ ਹਰ ਜਵਾਨ ਔਰਤ ਦਾ ਫਰਜ਼ ਹੈ।


www.sikhbookclub.com

SIKHBOOKCLUB.COM

ਮੂਲ ਸਲੋਕ :

## ਮਹਲਾ ੩

ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਈ ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥

**English Version :**

## MAHALLA 3

O' Farid! whether young or old, approached He can be,
If demanded, His lvoe may not be showered on thee.
This cup of love devine, is the cherished gift of God,
Watch for His sweet will, thou may get but not he.

SIKHBOOKCLUB.COM

ਪਦ ਅਰਥ :

| ਸ਼ਬਦ | ਅਰਥ |
|---|---|
| 1. ਧਉਲੀ | = ਚਿੱਟੇ ਕੇਸ, ਜਵਾਨੀ ਤੋਂ ਬੁਢੇਪੇ ਦੀ ਅਵਸਥਾ। |
| 2. ਸਾਹਿਬੁ | = ਸੁਆਮੀ, ਮਾਲਕ, ਪਰਮਾਤਮਾ, ਕਰਤਾਰ, ਮਿੱਤਰ। |
| 3. ਚਿਤਿ ਕਰੇ | = ਚਿਤ ਵਿਚ ਟਿਕਾਏ, ਮਨ ਵਿਚ ਬੰਦਗੀ ਕਰੇ। |
| 4. ਪਿਰਮੁ | = ਪਿਆਰ, ਸ਼ੁੱਧ ਸ਼ਰਧਾ, ਅੰਤਰ ਧਿਆਨ ਆਦਿ। |
| 5. ਲੋਚੈ | = ਚਾਹੁੰਣਾ, ਲਾਲਸਾ ਕਰਨੀ, ਕਿਸੇ ਵਸਤੂ ਨੂੰ ਤੀਬਰਤਾ ਨਾਲ ਚਾਹੁੰਣਾ। |
| 6. ਸਭੁ ਕੋਇ | = ਹਰ ਇਕ ਜੀਵ। |
| 7. ਪਿਰਮੁ ਪਿਆਲਾ | = ਪਿਆਰ ਰੂਪੀ ਪਿਆਲਾ, ਉਹ ਸਰੀਰ ਜਿਸ ਵਿਚ ਪਿਆਰ ਹੀ ਪਿਆਰ ਹੋਵੇ। |
| 8. ਖਸਮ | = ਪਤੀ, ਅਧਿਆਤਮਕ ਪੱਖੋਂ ਰੱਬ, ਅੱਲ੍ਹਾ, ਪਰਮਾਤਮਾ। |
| 9. ਤੈ | = ਤੈਨੂੰ, ਤਿਸ ਨੂੰ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਨਹੀਂ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਸਲੋਕ ਵਿਚ ਤੀਸਰੇ ਗੁਰੂ ਜੀ ਦਾ ਫ਼ਰਮਾਨ ਹੈ ਕਿ ਐ ਫਰੀਦ ਜੀ! ਜੇਕਰ ਕੋਈ ਵਿਅਕਤੀ ਪ੍ਰਭੂ ਦੀ ਭਗਤੀ, ਚਾਹੇ ਉਹ ਜਵਾਨੀ ਵਿਚ ਜਾਂ ਜੇ ਚਾਹੇ ਉਹ ਬਿਰਧ ਅਵਸਥਾ ਵਿਚ ਕਰੇ, ਉਹ ਪਰਮਾਤਮਾ ਰੂਪੀ ਪਤੀ ਉਸ ਨੂੰ ਮਿਲ ਹੀ ਜਾਂਦਾ ਹੈ। ਇਸ ਪਿਆਰ ਰੂਪੀ ਤਾਂਘ ਨੂੰ ਕੋਈ ਵੀ ਪੁਰਖ ਕਰਕੇ ਦੇਖ ਸਕਦਾ ਹੈ। ਇਹ ਜੋ ਪਿਆਰ ਹੈ, ਇਹ ਜੋ ਭਗਤੀ ਹੈ ਲਾਇਆ ਕਦੀ ਵੀ ਨਹੀਂ ਲੱਗਦੀ। ਇਹ ਪਿਆਰ ਰੂਪੀ ਪਿਆਲਾ ਤਾਂ ਮਾਲਕ ਦੇ ਆਪਣੇ ਹੱਥ ਹੀ ਹੈ, ਜਿਸ ਨੂੰ ਭਾਵੇ ਉਹ ਆਪ ਬਖਸ਼ਿਸ਼ ਕਰ ਦਿੰਦਾ ਹੈ। ਪ੍ਰਭੂ ਦੀ ਭਗਤੀ ਕਰਨ ਦਾ ਕੋਈ ਵੀ ਸਮਾਂ ਨਹੀਂ ਹੈ। ਜਿਸ ਵੇਲੇ ਬੰਦਾ ਚਾਹੇ, ਉਸ ਵੇਲੇ ਹੀ ਪਰਮਾਤਮਾ ਦੀ ਭਗਤੀ ਹੋ ਸਕਦੀ ਹੈ।

**ਮੂਲ ਸਲੋਕ :**

**ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਿਦਿਆ ਸੇ ਪੰਖੀ ਸੂਇ ਬਹਿਠੁ ॥੧੪॥**

**English Version :**

Those eyes beautiful, that bewitched the world,

Their ultimate fate, long have I seen and heard.

Would not endure the fine streak of collyrium,

Meeting their final end, now lodging in a bird.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਲੋਇਣ | = ਅੱਖੀਆਂ। |
| 2. ਜਗੁ | = ਸੰਸਾਰ, ਜਗਤ। |
| 3. ਮੋਹਿਆ | = ਆਕਰਸ਼ਿਤ ਕਰਨਾ, ਪ੍ਰਭਾਵਤ ਕਰਨਾ, ਦਿਲ ਤੇ ਡੂੰਘਾ ਪ੍ਰਭਾਵ ਪਾਉਣਾ। |
| 4. ਕਜਲ | = ਸੁਰਮਾ, ਕਾਜਲ, ਸਿਆਹੀ। |
| 5. ਪੰਖੀ | = ਉੱਡਣ ਵਾਲੇ ਜਾਨਵਰ। |
| 6. ਸੂਇ | = ਬੱਚੇ ਪੈਦਾ ਹੋਣੇ। |
| 7. ਬਹਿਠੁ | = ਬੈਠਣ ਦੀ ਥਾਂ। |





SIKHBOOKCLUB.COM

**ਅਰਥ**

ਇਹ ਸਲੋਕ ਬਾਬਾ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਮਨੁੱਖ ਦੀ ਸੁੰਦਰਤਾ ਅਤੇ ਉਸ ਦੀ ਨਾਸ਼ਵਾਨਤਾ ਨੂੰ ਬਹੁਤ ਹੀ ਅਦਭੁੱਤ ਤਰੀਕੇ ਨਾਲ ਬਿਆਨ ਕਰਦੇ ਹਨ ਅਤੇ ਨਾਲ ਦੀ ਨਾਲ ਇਸ ਸੰਸਾਰ ਦੇ ਮਾਇਕ ਪਦਾਰਥਾਂ ਨੂੰ ਵੀ ਤੁਛ ਬਿਆਨ ਕਰਕੇ ਦਸਦੇ ਹਨ। ਇਹ ਮਾਇਕ ਪਦਾਰਥ ਬਹੁਤ ਹੀ ਥੋੜ੍ਹਾ ਚਿਰ-ਜੀਵਤ ਹਨ ਜਿਨ੍ਹਾਂ ਉੱਤੇ ਮਾਣ ਨਹੀਂ ਕਰਨਾ ਚਾਹੀਦਾ।

ਫਰੀਦ ਜੀ ਦਾ ਇਸ ਸਲੋਕ ਵਿਚ ਫ਼ਰਮਾਨ ਹੈ ਕਿ ਐ ਮਸਤ ਜੀਵ! ਤੈਨੂੰ ਇਸ ਵੇਲੇ ਕੁਝ ਵੀ ਸੁਝਦਾ ਨਹੀਂ। ਤੈਨੂੰ ਚੰਗੇ ਅਤੇ ਬੁਰੇ ਦੀ ਕੋਈ ਪਹਿਚਾਣ ਨਹੀਂ। ਇਹ ਸੰਸਾਰ, ਇਹ ਗੁਲਜ਼ਾਰ ਅਸਲ ਵਿਚ ਮਾਇਕ ਪਦਾਰਥਾਂ ਨਾਲ ਗੁੱਝੀ ਭਾਹਿ ਜਾਂ ਅੱਗ ਬਣਿਆ ਹੋਇਆ ਹੈ। ਇਹ ਅਗਨੀ ਹੀ ਇਸ ਇਨਸਾਨ ਦੀ ਆਤਮਕ ਸ਼ਕਤੀ ਨੂੰ ਵੀ ਨਸ਼ਟ ਕਰ ਸਕਦੀ ਹੈ। ਇਨ੍ਹਾਂ ਸੰਸਾਰਕ ਵਸਤਾਂ ਅਤੇ ਸਰੀਰਕ ਸੁੰਦਰਤਾ ਉੱਤੇ ਕਦੀ ਵੀ ਮਾਣ ਨਹੀਂ ਕਰਨਾ ਚਾਹੀਦਾ। ਐ ਪ੍ਰਾਣੀ! ਤੂੰ ਦੇਖ ਕਿਸੇ ਸੁੰਦਰੀ ਦੀਆਂ ਜਿਹੜੀਆਂ ਅੱਖਾਂ ਹੁੰਦੀਆਂ ਹਨ, ਉਹ ਸਾਰੇ ਜਗਤ ਨੂੰ ਆਪਣੇ ਵਲ ਮੋਹ ਲੈਣ ਦੀ ਸਮਰੱਥਾ ਰੱਖਦੀਆਂ ਹਨ ਅਤੇ ਉਹ ਮੋਹ ਵੀ ਲੈਂਦੀਆਂ ਹਨ। ਉਹਨਾਂ ਅੱਖਾਂ ਨੂੰ ਮੈਂ ਵੀ ਤੱਕਿਆ ਹੈ। ਉਹ ਅੱਖੀਆਂ ਪਹਿਲੇ ਐਨੀਆਂ ਨਾਜ਼ੁਕ ਹੁੰਦੀਆਂ ਸਨ ਕਿ ਸੁਰਮੇ ਜਾਂ ਕੱਜਲ ਦੀ ਧਾਰ ਵੀ ਨਹੀਂ ਸਹਾਰਦੀਆਂ ਸਨ ਪ੍ਰੰਤੂ ਹੁਣ ਉਹਨਾਂ ਅੱਖੀਆਂ ਦੀ ਇਹ ਹਾਲਤ ਹੈ ਕਿ ਉਹਨਾਂ ਅੱਖੀਆਂ ਵਿਚ ਹੀ ਪੰਛੀਆਂ ਨੇ ਆਲ੍ਹਣੇ ਬਣਾਏ ਹੋਏ ਹਨ ਅਤੇ ਉਹਨਾਂ ਵਿਚ ਬੱਚੇ ਪੈਦਾ ਵੀ ਕੀਤੇ ਹੋਏ ਹਨ। ਇਸ ਦਾ ਭਾਵ ਇਹ ਹੋਇਆ ਕਿ ਇਹ ਸਾਡੀ ਸਰੀਰਕ ਸੁੰਦਰਤਾ ਨਾਸ਼ਵਾਨ ਹੈ ਅਤੇ ਇਸ ਦਾ ਮਾਣ ਨਹੀਂ ਕਰਨਾ ਚਾਹੀਦਾ। ਜੋ ਅਸਲੀ ਸੁੰਦਰਤਾ ਹੈ ਉਹ ਸਦੀਵੀ ਸੁੰਦਰਤਾ ਹੈ। ਉਹ ਇਕ ਇਨਸਾਨ ਦੀ ਆਤਮਿਕ ਅਤੇ ਰੂਹਾਨੀ ਜੀਵਨ-ਜਾਚ ਹੈ ਜਿਸ ਉੱਤੇ ਚਲਣਾ ਬਹੁਤ ਹੀ ਜ਼ਰੂਰੀ ਹੈ।

SIKHBOOKCLUB.COM


www.sikhbookclub.com

ਮੂਲ ਸਲੋਕ :

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥**
**ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥**

## English Version :

World bewailing, thy ears turned deaf O'Farid!
Day and night were you given, advice indeed,
Having been lured astray by the ominous Satan,
Never! never! could you change you creed.

ਪਦ ਅਰਥ :

| ਸ਼ਬਦ | ਅਰਥ |
|---|---|
| 1. ਕੂਕੇਦਿਆਂ ਚਾਂਗੇਦਿਆ | = ਬਾਰ ਬਾਰ ਪੁਕਾਰ ਕੇ ਸਮਝਾਉਣ ਤੇ ਵੀ। |
| 2. ਮਤੀ ਦੇਦਿਆ | = ਚੰਗੀ ਗਲ ਦੱਸਣੀ, ਭਲੀ ਭਾਂਤ ਅਕਲ ਦੇਣੀ। |
| 3. ਨਿਤ | = ਹਰ ਰੋਜ। |

4. ਸੈਤਾਨਿ = (1) ਬਾਈਬਲ ਅਤੇ ਕੁਰਾਨ ਵਿਚ ਇਹ ਇਕ ਫਰਿਸ਼ਤਾ ਦੱਸਿਆ ਗਿਆ ਹੈ ਜੋ ਆਦਮੀ ਨੂੰ ਬਦੀ ਵਲ ਪ੍ਰੇਰਦਾ ਹੈ। ਇਸੇ ਨੇ ਹੀ ਆਦਮ ਨੂੰ ਧੋਖਾ ਦੇ ਕੇ ਵਿਵਰਜਿਤ ਫਲ ਖੁਵਾਇਆ ਸੀ। ਕੁਰਾਨ ਅਨੁਸਾਰ ਸ਼ੈਤਾਨ ਕੇਵਲ ਅਗਨੀ ਤੱਤ ਤੋਂ ਬਣਿਆ ਹੈ। ਜਦੋਂ ਖੁਦਾ ਨੇ ਆਦਮ ਨੂੰ ਮਿੱਟੀ ਤੋਂ ਰਚਕੇ ਫਰਿਸ਼ਤਿਆਂ ਨੂੰ ਹੁਕਮ ਦਿੱਤਾ ਕਿ ਸਾਰੇ ਆਦਮ ਅੱਗੇ ਸਿੱਜਦਾ ਕਰੋ ਤਦ ਸਭ ਨੇ ਹੁਕਮ ਦੀ ਤਾਮੀਲ ਕੀਤੀ ਪ੍ਰੰਤੂ ਸ਼ੈਤਾਨ ਨੇ ਆਗਿਆ ਨਾ ਮੰਨੀ। ਤਦ ਖੁਦਾ ਨੇ ਇਸ ਦਾ ਕਾਰਣ ਪੁਛਿਆ ਤਾਂ ਸ਼ੈਤਾਨ ਨੇ ਉੱਤਰ ਦਿੱਤਾ ਕਿ ਮੈਂ ਅਗਨੀ ਤੋਂ ਬਣਿਆ ਹਾਂ ਪ੍ਰੰਤੂ ਆਦਮੀ ਮਿੱਟੀ ਤੋਂ ਬਣਿਆ ਹੈ, ਇਸ ਲਈ ਉਹ ਮੈਥੋਂ ਘਟੀਆ ਹੈ। ਇਸ ਉੱਤੇ ਖੁਦਾ ਨੇ ਸ਼ੈਤਾਨ ਨੂੰ ਮਲਊਨ (ਧਿਕ੍ਰਿਤ) ਠਹਿਰਾਇਆ ਅਤੇ ਬਹਿਸ਼ਤ ਵਿਚੋਂ ਨਿਕਲ ਜਾਣ ਦਾ ਹੁਕਮ ਦਿੱਤਾ। ਸ਼ੈਤਾਨ ਨੇ ਵੀ ਗੁੱਸੇ ਵਿਚ ਆ ਕੇ ਖੁਦਾ ਨੂੰ ਆਖਿਆ ਕਿ ਅੱਛਾ! ਮੇਰੇ ਨਾਲ ਤਾਂ ਇਹ ਸਲੂਕ ਹੋਇਆ ਹੈ ਪ੍ਰੰਤੂ ਮੈਂ ਵੀ ਆਦਮ ਦੀ ਔਲਾਦ ਨੂੰ ਤੇਰੇ ਵਲ ਆਉਣ ਨਹੀਂ ਦੇਵਾਂਗਾ ਅਤੇ ਆਦਮੀ ਤੇਰੇ ਉੱਤੇ ਸ਼ੁਕਰ ਗੁਜ਼ਾਰ ਨਹੀਂ ਹੋਣਗੇ। (ਦੇਖੋ ਕੁਰਾਨ ਸੂਰਤ



SIKHBOOKCLUB.COM

ਆਰਾਫ ਆਯਤ 11 ਤੋਂ 17)

(2) ਸ਼ੈਤਾਨ ਨੂੰ ਅਜ਼ਾਜ਼ੀਲ ਜਾਂ ਅਬਲੀਸ ਵੀ ਆਖਦੇ ਹਨ। ਇਸ ਫਰਿਸ਼ਤੇ ਨੇ ਰੱਬ ਦੇ ਕਹਿਣ ਤੇ ਆਦਮ ਨੂੰ ਸਿੱਜਦਾ ਨਹੀਂ ਸੀ ਕੀਤਾ। ਇਸ ਨਾ ਫਰਮਾਬਰਦਾਰੀ ਕਾਰਣ ਰੱਬ ਨੇ ਉਸ ਨੂੰ ਧ੍ਰਿਕਾਰ ਦਿੱਤਾ ਸੀ। ਤਦ ਤੋਂ ਉਸ ਦਾ ਕੰਮ ਰੱਬ ਦੇ ਚੰਗੇ ਬੰਦਿਆਂ ਨੂੰ ਮੰਦੇ ਰਾਹਾਂ ਤੇ ਪਾਉਣਾ ਹੋ ਗਿਆ। ਇਸੇ ਨੇ ਹੀ ਆਦਮ ਤੇ ਹਵਾ ਤੋਂ ਕਣਕ ਦਾ ਦਾਣਾ ਖਾਣ ਦਾ ਵਰਜਿਤ ਕੰਮ ਕਰਵਾ ਕੇ ਉਹਨਾਂ ਨੂੰ ਜੰਨਤ ਵਿਚੋਂ ਕਢਵਾ ਦਿੱਤਾ ਸੀ। ਫਰਿਸ਼ਤਿਆਂ ਨੂੰ ਨੂਰ, ਸ਼ੈਤਾਨ ਅੱਗ (ਨਾਰ, ਔਰਤ) ਨੂੰ ਅਤੇ ਮਨੁੱਖ ਨੂੰ ਮਿੱਟੀ (ਖਾਕ) ਦਾ ਬਣਿਆ ਹੋਇਆ ਆਖਿਆ ਜਾਂਦਾ ਹੈ।

(3) ਕੁਕਰਮੀ, ਫਸਾਦੀ, ਉਪਦ੍ਰਵੀ, ਕਾਮੀ ਪੁਰਸ਼।

(4) ਬ੍ਰਹਮਾ ਅਤੇ ਨਾਰਦ ਦੀ ਆਪਸ ਵਿਚ ਵਾਰਤਾਲਾਪ ਵੀ ਇਸ ਨਾਲ ਮਿਲਦੀ ਜੁਲਦੀ ਹੈ। ਹਿੰਦੂਆਂ ਦੇ ਮਤ ਅਨੁਸਾਰ ਬ੍ਰਹਮਾ ਨੇ ਜਦੋਂ ਇਹ ਸ੍ਰਿਸ਼ਟੀ ਰਚੀ ਤਾਂ ਉਸ ਨੇ ਆਪਣੇ ਮਾਨਸ ਪੁਤਰਾਂ ਨੂੰ ਸੰਸਾਰ ਦੀ ਹੋਰ ਰਚਨਾ ਕਰਨ ਲਈ ਕਿਹਾ ਸੀ। ਪ੍ਰੰਤੂ ਨਾਰਦ ਨੇ ਆਪਣੇ ਪਿਤਾ ਬ੍ਰਹਮਾ ਦਾ ਇਹ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਔਰਤ, ਨਾਰੀ, ਮਾਇਆ ਹੀ ਸ਼ੈਤਾਨ ਦੇ ਹੀ ਅਸਲੀ ਰੂਪ ਹਨ ਜੋ ਆਦਮੀ ਨੂੰ ਪਰਮਾਤਮਾ ਵੱਲ ਜਾਣ ਤੋਂ ਰੋਕਦੇ ਹਨ। ਅਸਲ ਵਿਚ ਔਰਤ ਹੀ ਸ਼ੈਤਾਨ ਦਾ ਅਸਲੀ ਰੂਪ ਹੈ। ਸ਼ੈਤਾਨ ਨੇ ਹੀ ਕਿਹਾ ਸੀ ਕਿ ਮੈਂ ਰੱਬ ਵੱਲ ਬੰਦੇ ਨੂੰ ਆਉਣ ਹੀ ਨਹੀਂ ਦੇਣਾ ਭਾਵ ਔਰਤ ਜਦੋਂ ਹਾਰ ਸ਼ਿੰਗਾਰ ਕਰਕੇ ਬੈਠਦੀ ਹੈ ਤਾਂ ਸ਼ੈਤਾਨ ਦਾ ਹੀ ਰੂਪ ਹੁੰਦੀ ਹੈ।

5. ਸੇ = ਉਹ ਬੰਦੇ, ਉਹ ਵਿਅਕਤੀ।

**ਅਰਥ**

ਫਰੀਦ ਜੀ ਦਾ ਇਹ ਸਲੋਕ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਮਨੁੱਖ! ਐ ਭਲੇ ਪੁਰਸ਼! ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸੰਸਾਰ ਵਿਚ ਜਿੰਨੇ ਮਰਜੀ ਚੰਗੇ ਤਰੀਕੇ ਨਾਲ ਪੁਕਾਰ ਪੁਕਾਰ ਕੇ ਲੋਕਾਂ ਨੂੰ ਮਤਾਂ ਦਿੰਦੇ ਰਹੀਏ ਪ੍ਰੰਤੂ ਜਿਨ੍ਹਾਂ ਬੰਦਿਆਂ ਦੇ ਮਨ ਨੂੰ ਸ਼ੈਤਾਨ/ਔਰਤ ਨੇ ਹੀ ਵਿਗਾੜਿਆ ਹੋਇਆ ਹੈ ਉਹ ਮਾੜੇ ਕੰਮਾਂ ਤੋਂ ਕਦੇ ਵੀ ਹਟ ਨਹੀਂ ਸਕਦੇ ਅਤੇ ਕਦੇ ਵੀ ਇਸ ਸੰਸਾਰ ਵਿਚ ਭਲਾ ਕੰਮ ਨਹੀਂ ਕਰ ਸਕਦੇ ਅਤੇ ਨਾ ਹੀ ਉਹ ਕਦੇ ਵੀ ਇਧਰ ਆਉਣ ਦੀ ਕੋਸ਼ਿਸ਼ ਕਰਨਗੇ।



SIKHBOOKCLUB.COM

ਮੂਲ ਸਲੋਕ :

ਫਰੀਦਾ ਥੀਉ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾ ਸਾਂਈ ਦੈ ਦਰਿ ਵਾੜੀਅਹਿ ॥੧੬॥

**English Version :**

O' Farid! it behoves thee, turn thyself to dust,

Seeing thy God all pervading, if thou must.

Being crushed and treaded over by the folks,

Only deserve thou then, to win thy Lord's trust.

ਪਦ ਅਰਥ :

| ਸ਼ਬਦ | ਅਰਥ |
|---|---|
| 1. ਥੀਉ | = ਹੋ ਜਾ, ਬਣ ਜਾ। |
| 2. ਪਵਾਹੀ | = ਰਸਤੇ ਦਾ, ਪਹੇ ਦਾ। |
| 3. ਦਭੁ | = ਘਾਹ, ਕੁਸ਼ਾ ਆਦਿ ਆਦਿ। |
| 4. ਜੇ ਲੋੜਹਿ | = ਜੇ ਤੂੰ ਲੱਭਦਾ ਹੈ, ਜੇ ਤੂੰ ਭਾਲਦਾ ਹੈਂ। |
| 5. ਸਭੁ | = ਹਰ ਥਾਂ, ਸਭ ਜਗ੍ਹਾ। |
| 6. ਇਕੁ | = ਕਿਸੇ ਇਕ ਦੱਭ ਦੇ ਬੂਟੇ ਨੂੰ। |
| 7. ਛਿਜਹਿ | = ਤੋੜਨਾ। |
| 8. ਬਿਆ | = ਕੋਈ ਹੋਰ ਦੱਭ ਦੇ ਬੂਟੇ। |
| 9. ਲਤਾੜੀਅਹਿ | = ਲਤਾੜਦੇ ਹਨ। |
| 10. ਸਾਂਈ ਦੈ ਦਰਿ | = ਮਾਲਕ ਦੇ ਦਰ ਤੇ। |
| 11. ਵਾੜੀਅਹਿ | = ਤੂੰ ਵਾੜਿਆ ਜਾਏਗਾ, ਪ੍ਰਵਾਨ ਕੀਤਾ ਜਾਵੇਗਾ, ਕਬੂਲ ਹੋ ਜਾਵੇਗਾ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ! ਜੇਕਰ ਤੂੰ ਆਪਣੇ ਮਾਲਕ ਦਾ, ਆਪਣੇ ਅੱਲ੍ਹਾ ਜਾਂ ਸਾਂਈ ਦਾ ਮੁਕਾਮ ਭਾਲਦਾ ਹੈ ਤਾਂ ਤੈਨੂੰ ਰਸਤੇ ਦੀ ਦੱਭ ਭਾਵ ਕੁਸ਼ਾ ਜਾਂ ਘਾਹ ਵਰਗਾ ਬਣਨਾ ਪਵੇਗਾ ਜਿਸ ਦੇ ਇਕ ਬੂਟੇ ਨੂੰ ਲੋਕੀਂ ਤੋੜਦੇ ਹਨ ਅਤੇ ਕਈ ਹੋਰ ਬੂਟੇ ਉਹਨਾਂ ਦੇ ਪੈਰਾਂ ਹੇਠ ਲਿਤਾੜੇ ਜਾਂਦੇ ਹਨ। ਐ ਬੰਦੇ! ਜੇਕਰ ਤੂੰ ਆਪਣਾ ਇਹੋ ਜਿਹਾ ਸੁਭਾਅ, ਆਪਣੀ ਆਦਤ ਬਣਾ ਲਵੇਗਾ ਤਾਂ ਫਿਰ ਕਿਤੇ ਜਾ ਕੇ



SIKHBOOKCLUB.COM

ਆਪਣੇ ਸਾਂਈ, ਆਪਣੇ ਮਾਲਕ ਦੇ ਦਰ 'ਤੇ ਤੂੰ ਕਬੂਲ ਹੋਵੇਗਾ। ਇਸ ਸਲੋਕ ਵਿਚ ਬਹੁਤ ਹੀ ਨਿਮਰਤਾ ਨੂੰ ਪ੍ਰਵਾਨ ਕਰਨ ਲਈ ਪ੍ਰੇਰਿਆ ਗਿਆ ਹੈ।

**ਮੂਲ ਸਲੋਕ :**

**ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥**
**ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥**[1]

## English Version :

Belittle not O' Farid! the sod that you tread,

Source of life, with which, the world is fed.

Being treaded day and night, all though life,

And life coming to an end, it adorns your head.

SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਖਾਕੁ | = ਮਿੱਟੀ। |
| 2. ਨਿੰਦੀਐ | = ਨਿਕਾਰਨਾ, ਬੁਰਾ ਭਲਾ ਕਹਿਣਾ। |
| 3. ਜੀਵਦਿਆ | = ਜੀਉਂਦੇ ਜੀ, ਜਦੋਂ ਤੱਕ ਸੁਆਸ ਹਨ। |
| 4. ਤਲੈ | = ਥੱਲੇ। |
| 5. ਮੁਇਆ | = ਮਰਨ ਪਿੱਛੋਂ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਬਿਆਨ ਕਰਦੇ ਹਨ ਕਿ ਐ ਇਨਸਾਨ! ਇਹ ਜੋ ਪੈਰਾਂ ਹੇਠ ਮਿੱਟੀ ਹੁੰਦੀ ਹੈ ਇਸ ਨੂੰ ਕਦੇ ਵੀ ਮਾੜਾ ਨਹੀਂ ਕਹਿਣਾ ਚਾਹੀਦਾ। ਇਸ ਮਿੱਟੀ ਦੀ ਬਰਾਬਰੀ ਕਦੇ ਵੀ ਕੋਈ ਨਹੀਂ ਕਰ ਸਕਦਾ। ਇਹ ਮਿੱਟੀ ਜਿਉਂਦੇ ਵਿਅਕਤੀ ਦੇ ਪੈਰਾਂ ਹੇਠ ਹੀ ਰਹਿੰਦੀ ਹੈ ਜਾਂ ਹੁੰਦੀ ਹੈ। ਪ੍ਰੰਤੂ ਜਦੋਂ ਕਿਸੇ ਵਿਅਕਤੀ ਦੀ ਮੌਤ ਹੋ ਜਾਂਦੀ ਹੈ ਤਾਂ ਫਿਰ ਉਹੋ ਮਿੱਟੀ, ਉਹੋ ਖਾਕ ਉਸੇ ਹੀ ਵਿਅਕਤੀ ਦੇ ਉੱਪਰ ਆ ਜਾਂਦੀ ਹੈ। ਫਰੀਦ ਜੀ ਨੇ ਇੱਥੇ ਨਿਮਰਤਾ ਵਾਲੇ ਸੁਭਾਅ ਵੱਲ ਇਸ਼ਾਰਾ ਕੀਤਾ ਹੈ। ਨਿਮਰ ਸੁਭਾਵ ਵਾਲਾ ਬੰਦਾ ਜ਼ਿੰਦਗੀ ਵਿਚ ਭਾਵੇਂ ਬਹੁਤ ਹੀ ਦੁਖ, ਵਧੀਕੀਆਂ ਅਤੇ ਕਸ਼ਟ ਸਹਾਰਦਾ ਹੈ ਪ੍ਰੰਤੂ ਮਨ ਨੂੰ ਮਾਰ ਕੇ ਆਤਮਿਕ ਅਵਸਥਾ ਦੀ ਉੱਚੀ ਪਦਵੀ ਨੂੰ ਪ੍ਰਾਪਤ ਕਰ ਲੈਂਦਾ ਹੈ।[1]

ਮੂਲ ਸਲੋਕ :

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥**

**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥**

## English Version :

Bereft is of all greed, if thou true love define,

True love and covetousness do never confine.

Can hardly ever hope, to win a total respite,

Under thatched roof, rain seems not to resign.

ਪਦ ਅਰਥ :

| ਸ਼ਬਦ | ਅਰਥ |
|---|---|
| 1. ਲਬੁ | = ਲੋਭ, ਲਾਲਚ। |
| 2. ਨੇਹੁ ਕਿਆ | = ਪਿਆਰ ਕਾਹਦਾ? ਕਿਸ ਕਿਸਮ ਦਾ ਪਿਆਰ? ਸੱਚਾ ਪਿਆਰ ਨਹੀਂ। |
| 3. ਕੂੜਾ ਨੇਹੁ | = ਝੂਠਾ ਪਿਆਰ। |
| 4. ਕਿਚਰੁ | = ਕਿਤਨਾ ਚਿਰ? |
| 5. ਝਤਿ | = ਸਮਾਂ। |
| 6. ਛੱਪਰ ਤੂਟੈ | = ਟੁਟੇ ਹੋਏ ਛੱਪਰ ਜਾਂ ਕੁੱਲੀ ਉੱਤੇ। |
| 7. ਮੇਹੁ | = ਮੀਂਹ। |

ਅਰਥ

ਇਹ ਸਲੋਕ ਫਰੀਦ ਸਾਹਿਬ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਦਾ ਇਸ ਸਲੋਕ ਵਿਚ ਫ਼ਰਮਾਨ ਹੈ ਕਿ ਜਿੱਥੇ ਕਿਤੇ ਵੀ ਲੋਭ, ਲਾਲਚ ਹੋਵੇ ਤਾਂ ਉੱਥੇ ਸੱਚਾ ਪਿਆਰ ਕਦੀ ਹੋ ਹੀ ਨਹੀਂ ਸਕਦਾ। ਜੇਕਰ ਲਾਲਚ ਜਾਂ ਲੋਭ ਕਰਕੇ ਕਿਸੇ ਨਾਲ ਪਿਆਰ ਪਾਇਆ ਜਾਵੇ ਤਾਂ ਸਮਝੋ ਕਿ ਉਹ ਪਿਆਰ ਬਿਲਕੁਲ ਹੀ ਕੂੜਾ ਹੈ, ਝੂਠਾ ਹੈ। ਇਹ ਪਿਆਰ ਤਾਂ ਸਮਝੋ ਇਸ ਤਰੀਕੇ ਦਾ ਹੈ ਜਿਵੇਂ ਕਿਸੇ ਟੁੱਟੇ ਹੋਏ ਛੱਪਰ ਉੱਤੇ ਮੀਂਹ ਪੈ ਰਿਹਾ ਹੋਵੇ। ਉਸ ਮੀਂਹ ਨੂੰ ਉਹ ਛੱਪਰ ਕਦੀ ਵੀ ਨਹੀਂ ਰੋਕ ਸਕਦਾ।

ਫਰੀਦ ਜੀ ਦੇ ਇਸ ਸਲੋਕ ਦਾ ਰੂਹਾਨੀ ਜਾਂ ਅਧਿਆਤਮਕ ਤੌਰ 'ਤੇ ਅਰਥ ਇਹ ਹੈ ਕਿ ਜਿਹੜਾ ਕੋਈ ਮਨੁੱਖ, ਪੁਰਸ਼ ਜਾਂ ਪ੍ਰਾਨੀ ਪਰਮਾਤਮਾ ਨੂੰ ਪਿਆਰ ਕਰਦਾ ਹੈ ਉਸ ਦੀ

---

1. ਫਰੀਦ ਜੀ ਦੇ ਇਸ ਸਲੋਕ ਤੋਂ ਇਹ ਪਤਾ ਲੱਗਦਾ ਹੈ ਕਿ ਉਸ ਵੇਲੇ ਮੁਸਲਮਾਨੀ ਰੀਤ ਅਨੁਸਾਰ ਹੀ ਮੁਰਦਿਆਂ ਨੂੰ ਦਫਨਾਇਆ ਜਾਂਦਾ ਸੀ ਜਿਵੇਂ ਮਿੱਟੀ ਮੁਸਲਮਾਨ ਦਫਨਾਉਣ ਦੇ ਪਿੱਛੋਂ ਉੱਪਰ ਆ ਜਾਂਦੀ ਹੈ ਪ੍ਰੰਤੂ ਜੀਉਂਦਿਆਂ ਦੇ ਚਾਹੇ ਹਿੰਦੂ ਜਾਂ ਮੁਸਲਮਾਨ ਹੋਵੇ ਮਿੱਟੀ ਪੈਰਾਂ ਹੇਠ ਹੀ ਰਹਿੰਦੀ ਹੈ। ਕੇਵਲ ਮੁਸਲਮਾਨ ਦੇ ਹੀ ਉੱਪਰ ਆਉਂਦੀ ਹੈ।



SIKHBOOKCLUB.COM

ਭਗਤੀ ਕਰਦਾ ਹੈ ਅਤੇ ਉਸ ਦੇ ਇਵਜ਼ ਵਜੋਂ ਉਹ ਉਸ ਅਰਾਧਨਾ ਦੀ, ਉਸ ਭਗਤੀ ਕਰਨ ਲਈ ਕਿਸੇ ਮੁਆਵਜ਼ੇ ਦੀ, ਕਿਸੇ ਪ੍ਰਕਾਰ ਦੀ ਮੁਕਤੀ ਦੀ ਆਸ ਰੱਖਦਾ ਹੈ ਤਾਂ ਸਮਝੋ ਕਿ ਉਹ ਭਗਤੀ ਸੱਚੀ ਭਗਤੀ ਨਹੀਂ। ਉਹ ਬੰਦਗੀ ਕਿਸੇ ਲਾਲਚ ਅਧੀਨ ਹੀ ਕੀਤੀ ਗਈ ਹੈ। ਅਜਿਹੀ ਭਗਤੀ ਟੁੱਟੇ ਛੱਪਰ ਸਮਾਨ ਹੈ।

**ਮੂਲ ਸਲੋਕ :**

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥**

**English Version :**

Useless is O' Farid! roaming in the woods refrain,
Why step over thorns and bear the untold pain.
The Almighty has His abode right within you,
Searching thy Lord in woods, a pursuit in vain.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਜੰਗਲੁ ਜੰਗਲੁ | = ਹਰ ਇਕ ਜੰਗਲ। |
| 2. ਕਿਆ ਭਵਹਿ | = ਗਾਹੁੰਣ ਦਾ ਕੀ ਲਾਭ ? ਜੰਗਲ ਵਿਚ ਜਾਣ ਦਾ ਕੀ ਲਾਭ ? |
| 3. ਵਣਿ | = ਜੰਗਲ ਵਿਚ, ਵਣ ਵਿਚ। |
| 4. ਮੋੜਹਿ | = ਕਿਉਂ ਲਤਾੜਦਾ ਫਿਰਦਾ ਹੈ ? ਪੈਰਾਂ ਹੇਠ ਮਿਧਦਾ ਫਿਰਦਾ ਹੈ। |
| 5. ਵਸੀ | = ਵਸਦਾ ਹੈ, ਹਿਰਦੇ ਅੰਦਰ ਰਹਿੰਦਾ ਹੈ। |
| 6. ਹਿਆਲੀਐ | = ਹਿਰਦੇ ਵਿਚ, ਮਨ ਵਿਚ। |
| 7. ਕਿਆ ਢੂਢੇਹਿ | = ਲੱਭਣ ਦਾ ਕੀ ਲਾਭ ? ਭਾਲਣ ਦਾ ਕੀ ਲਾਭ ? |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ! ਤੈਨੂੰ ਜੰਗਲ ਜੰਗਲ ਵਿਚ ਜਾ ਕੇ, ਜੰਗਲ ਗਾਹੁੰਣ, ਜੰਗਲਾਂ ਵਿਚ ਵਣ ਕੰਢੇ ਮੋੜਨ ਦਾ ਕੋਈ ਲਾਭ ਨਹੀਂ ਹੋ ਸਕਦਾ। ਜੇਕਰ ਜੰਗਲਾਂ ਵਿਚ ਜਾ ਕੇ ਭਗਤੀ ਕਰੇਗਾ ਤਾਂ ਫਿਰ ਜੰਗਲਾਂ ਵਿਚ ਜੋ ਬਨਸਪਤੀ ਹੈ ਉਸ ਦਾ ਵੀ ਵਿਨਾਸ਼ ਹੋਵੇਗਾ। ਅਸਲ ਵਿਚ ਅੱਲ੍ਹਾ, ਪਰਮਾਤਮਾ, ਈਸ਼ਵਰ, ਕਰਤਾਰ, ਵਾਹਿਗੁਰੂ ਤਾਂ ਮਨੁੱਖੀ ਹਿਰਦੇ ਵਿਚ ਹੀ ਨਿਵਾਸ ਕਰਦਾ ਹੈ। ਇਹ ਰੱਬ, ਅੱਲ੍ਹਾ ਕਿਤੇ ਬਾਹਰ ਜੰਗਲਾਂ ਵਿਚੋਂ ਨਹੀਂ ਮਿਲ ਸਕਦਾ। ਜੇਕਰ ਪਰਮਾਤਮਾ ਨੂੰ ਪ੍ਰਾਪਤ ਕਰਨਾ ਹੈ ਤਾਂ ਫਿਰ ਆਪਣੇ ਹਿਰਦੇ ਅੰਦਰ ਝਾਤੀ ਮਾਰ, ਜੰਗਲਾਂ ਵਿਚ ਜਾ ਕੇ ਬੰਦਗੀ ਕਰਨ ਦਾ ਕੋਈ ਲਾਭ ਨਹੀਂ ਹੋ ਸਕਦਾ। ਅੱਲ੍ਹਾ ਜੰਗਲਾਂ ਵਿਚ ਨਹੀਂ ਹੈ।



 www.sikhbookclub.com

SIKHBOOKCLUB.COM

ਮੂਲ ਸਲੋਕ :

**ਫਰੀਦਾ ਇਨੀ ਨਿਕੀ ਜੰਘੀਐ ਥਲ ਡੂਗਰ ਭਵਿਓਮ੍ਹਿ ॥**

**ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥**

## English Version :

O 'Farid! searching thy Lord, ye roamed forest to forest,
Treaded the highest mountains and licked the desert dust.
Now to thee, thy drinking pot, that sits closer to thy hand,
Seems miles away, yet thou unable to quench thy thirst.

ਪਦ ਅਰਥ :

| ਸ਼ਬਦ | ਅਰਥ |
|---|---|
| 1. ਇਨੀ ਨਿਕੀ ਜੰਘੀਐ | = ਇਨ੍ਹਾਂ ਲੱਤਾਂ ਨਾਲ, ਟੰਗਾਂ ਨਾਲ। |
| 2. ਡੂਗਰ | = ਡੁੱਗਰ, ਪਹਾੜ, ਪਰਬਤ, ਉੱਚਾ ਪਹਾੜ, ਪਹਾੜ ਦੀ ਚੋਟੀ, ਪਹਾੜ ਦਾ ਟਿੱਲਾ। |
| 3. ਭਵਿਓਮਿ | = ਮੈਂ ਫਿਰ ਕੇ ਦੇਖ ਆਇਆ ਹਾਂ। |
| 4. ਥਲ | = ਮੈਦਾਨੀ ਇਲਾਕੇ। |
| 5. ਅਜੁ | = ਹੁਣ ਬੁਢੇਪੇ ਵਿਚ, ਆਖਰੀ ਸਮੇਂ। |
| 6. ਥੀਓਮਿ | = ਹੋ ਗਿਆ, ਭਾਵ ਫਰੀਦ ਜੀ ਲਈ ਜਾਂ ਫਰੀਦ ਜੀ ਵਲੋਂ ਸੰਕੇਤ ਹੈ। |
| 7. ਕੂਜੜਾ | = ਇਹ ਨਿੱਕਾ ਜਿਹਾ ਲੋਟਾ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਆਪਣੀ ਹੱਡ-ਬੀਤੀ ਬਿਆਨ ਕਰਦੇ ਹਨ ਕਿ ਮੈਂ ਇਨ੍ਹਾਂ ਨਿੱਕੀਆਂ ਨਿੱਕੀਆਂ ਲੱਤਾਂ ਨਾਲ, ਬਾਲ ਅਵਸਥਾ ਅਤੇ ਜੁਆਨੀ ਵੇਲੇ ਥਲਾਂ ਅਤੇ ਪਹਾੜਾਂ ਨੂੰ ਵੀ ਗਾਹ ਮਾਰਿਆ ਸੀ। ਫਰੀਦ ਜੀ ਖੋਤਵਾਲ ਵਿਚ ਪੈਦਾ ਹੋਏ। ਵਿੱਦਿਆ ਪ੍ਰਾਪਤੀ ਅਤੇ ਅਧਿਆਤਮਕ ਗੁਰ ਧਾਰਨਾ ਲਈ ਕਦੀ ਕਾਬਲ, ਕੰਧਾਰ, ਮੱਕੇ ਮਦੀਨੇ, ਦਿੱਲੀ, ਹੰਸੀ, ਫਰੀਦਕੋਟ ਆਦਿ ਪਤਾ ਨਹੀਂ ਕਿੱਥੇ ਕਿੱਥੇ ਦੀ ਯਾਤਰਾ ਕੀਤੀ ਅਤੇ ਅਖ਼ੀਰ ਬੁਢੇਪੇ ਵੇਲੇ ਟਿਕ ਕੇ ਬੈਠਣਾ ਹੀ ਪੈਣਾ ਸੀ। ਫਰੀਦ ਜੀ ਇਸ ਅਵਸਥਾ ਵਿਚ ਫ਼ਰਮਾਉਂਦੇ ਹਨ ਕਿ ਅੱਜ ਬਢੇਪੇ ਵਿਚ ਮੇਰਾ ਇਹ ਲੋਟਾ ਜੋ ਨੇੜੇ ਪਿਆ ਹੈ ਸੌ ਕੋਹਾਂ 'ਤੇ ਹੋ ਗਿਆ ਲਗਦਾ ਹੈ। ਫਰੀਦ ਜੀ ਨੇ ਇਸ ਸਲੋਕ ਵਿਚ ਜੀਵਨ ਦੀ ਸਚਾਈ ਪੇਸ਼ ਕੀਤੀ ਹੈ।



SIKHBOOKCLUB.COM

ਬਚਪਨ ਅਤੇ ਜਵਾਨੀ ਵੇਲੇ ਤਾਕਤ ਦਾ ਜੋਸ਼ ਹੁੰਦਾ ਹੈ ਅਤੇ ਬੁਢੇਪੇ ਵਿਚ ਜਦੋਂ ਕੋਈ ਸਹਾਰਾ ਨਾ ਹੋਵੇ ਤਾਂ ਉਸ ਵੇਲੇ ਨਜ਼ਦੀਕ ਪਈ ਹਰ ਵਸਤੂ ਦੂਰ ਲੱਗਦੀ ਹੈ ਕਿਉਂਕਿ ਉਸ ਨੂੰ ਉਠਾਇਆ ਨਹੀਂ ਜਾ ਸਕਦਾ।

**ਮੂਲ ਸਲੋਕ :**

**ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥**
**ਧਿਗੁ ਤਿਨ੍ਾ ਦਾ ਜੀਵਿਆ ਜਿਨ੍ਾ ਵਿਡਾਣੀ ਆਸ ॥੨੧॥**

**English Version :**

O 'Farid tedious thy wintry nights of separation,
Turning sides thou passeth them in desperation.
Those disclaiming Him, relied on someone else,
Wasted their lives precious, made no reparation.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਵਡੀਆਂ | = ਲੰਮੀਆਂ। |
| 2. ਧੁਖਿ ਧੁਖਿ ਉਠਨਿ | = ਧੁਖ ਉਠਦੇ ਹਨ। |
| 3. ਧ੍ਰਿਗ | = ਫਿਟਕਾਰ ਜੋਗ। |
| 4. ਪਾਸ | = ਸਰੀਰ ਦੇ ਪਾਸੇ, ਜਿਸ ਦੇ ਪਾਸੇ, ਪਸਲੀਆਂ। |
| 5. ਵਿਡਾਣੀ | = ਬਿਗਾਨੀ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਬਿਆਨ ਕਰਦੇ ਹਨ ਕਿ ਸਿਆਲ ਰੁੱਤ ਦੀਆਂ ਰਾਤਾਂ ਬਹੁਤ ਹੀ ਲੰਮੀਆਂ ਹੁੰਦੀਆਂ ਹਨ। ਇਨ੍ਹਾਂ ਲੰਮੀਆਂ ਰਾਤਾਂ ਵਿਚ ਸੌਂ ਸੌਂ ਕੇ ਵੱਖੀਆਂ, ਸਾਰਾ ਸਰੀਰ ਦੁਖਣ ਲੱਗ ਪੈਂਦਾ ਹੈ। ਇਸੇ ਹੀ ਤਰੀਕੇ ਨਾਲ ਦੂਸਰਿਆਂ ਦੀ ਆਸ ਤਕਦਿਆਂ ਤਕਦਿਆਂ ਸਮਾਂ ਕਦੀ ਮੁਕਦਾ ਨਹੀਂ। ਦੂਸਰਿਆਂ ਦੇ ਦਰ ਤੇ ਬੈਠਿਆਂ ਬੈਠਿਆਂ ਬੰਦਾ ਅੱਕ ਜਾਂਦਾ ਹੈ। ਇਸ ਤਰੀਕੇ ਨਾਲ ਜਿਹੜੇ ਵਿਅਕਤੀ ਦੂਸਰਿਆਂ ਦੀ ਆਸ ਉੱਤੇ ਜੀਉਂਦੇ ਹਨ ਉਹਨਾਂ ਲੋਕਾਂ ਦਾ ਜੀਉਣਾ ਵੀ ਧਿਰਕਾਰ ਹੈ। ਕੇਵਲ ਪਰਮਾਤਮਾ ਦੀ ਆਸ ਅਤੇ ਉਸ ਦਾ ਸਹਾਰਾ ਹੀ ਲਾਭਦਾਇਕ ਅਤੇ ਸੁਖਦਾਇਕ ਹੋ ਸਕਦਾ ਹੈ।


www.sikhbookclub.com

ਮੂਲ ਸਲੋਕ :

**ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥**

## English Version :

Curst be me O' Farid! if whatever I had,
Sharing with the guests, never felt glad.
Burnt be me! on flaming coals turned red,
Kept everything to myself, never felt sad.

ਪਦ ਅਰਥ :

| ਸ਼ਬਦ | | ਅਰਥ |
|---|---|---|
| 1. ਹੋਦਾ ਵਾਰਿਆ | = | ਲੁਕਾਇਆ ਹੁੰਦਾ। |
| 2. ਮਿਤਾ ਆਇੜਿਆਂ | = | ਆਏ ਹੋਏ ਦੋਸਤਾਂ ਮਿੱਤਰਾਂ ਤੋਂ। |
| 3. ਹੇੜਾ | = | ਸਰੀਰ, ਮਾਸ। |
| 4. ਮਜੀਠ ਜਿਉ | = | ਮਜੀਠ ਵਾਂਗ। |
| 5. ਜਲੈ | = | ਸੜਦਾ ਹੈ, ਜਲਦਾ ਹੈ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਬਿਆਨ ਕਰਦੇ ਹਨ ਕਿ ਜੇਕਰ ਮੈਂ ਆਪਣੇ ਘਰ ਆਏ ਹੋਏ ਦੋਸਤਾਂ ਮਿੱਤਰਾਂ ਤੋਂ ਕਦੇ ਕੁਝ ਛੁਪਾ ਕੇ ਰੱਖਾਂ, ਲੁਕਾ ਕੇ ਰੱਖਾਂ ਤਾਂ ਮੇਰੇ ਉੱਪਰ ਇਸ ਤਰ੍ਹਾਂ ਹੋਣ ਲੱਗ ਪੈਂਦਾ ਹੈ ਜਿਵੇਂ ਮੇਰੇ ਸਰੀਰ ਨੂੰ ਅੱਗ ਲੱਗ ਰਹੀ ਹੋਵੇ। ਇਹ ਇਸ ਪ੍ਰਕਾਰ ਹੋਣ ਲੱਗ ਪੈਂਦਾ ਹੈ ਜਿਵੇਂ ਕੋਲਿਆਂ ਉੱਤੇ ਮਜੀਠ ਜਲ ਰਹੀ ਹੋਵੇ, ਸੜ ਰਹੀ ਹੋਵੇ। ਭਾਵ ਕਿ ਘਰ ਆਏ ਕਿਸੇ ਮਹਿਮਾਨ ਦੀ ਸੇਵਾ ਕਰਨ ਤੋਂ ਕਦੇ ਵੀ ਸੰਕੋਚ ਨਹੀਂ ਕਰਨਾ ਚਾਹੀਦਾ। ਜੇਕਰ ਕੋਈ ਇਸ ਤਰ੍ਹਾਂ ਸੰਕੋਚ ਕਰਦਾ ਹੈ ਤਾਂ ਉਸ ਜਿੰਦ ਨੂੰ ਬਹੁਤ ਹੀ ਦੁੱਖ ਤਕਲੀਫਾਂ ਝੱਲਣੀਆਂ ਪੈਣਗੀਆਂ।

SIKHBOOKCLUB.COM

ਮੂਲ ਸਲੋਕ :

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**

**ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥੨੩॥**

## English Version :

Longing for a fruit, but never sowing the seeds,

Achieve ye must, in consonance with thy deeds.

A Kikar tree, does never bear the juicy grape.

Spinning the wool, can never silken garb yeild.

ਪਦ ਅਰਥ :

| ਸ਼ਬਦ | ਅਰਥ |
|---|---|
| 1. ਬਿਜਉਰੀਆਂ | = ਬਿਜੌਰ ਦੇ ਇਲਾਕੇ ਦੀ। ਇਹ ਇਲਾਕਾ ਪਠਾਣੀ ਦੇਸ਼ ਵਿਚ ਮਾਲਾਕੰਦ ਸਵਾਂਤ ਤੋਂ ਪਰ੍ਹੇ ਹੈ। ਉੱਤਰ ਪੱਛਮੀ ਸਰਹੱਦੀ ਇਲਾਕੇ ਵਿਚ ਦੀਰ ਸਵਾਂਤ ਅਤੇ ਚਿਤਰਾਲ ਦੀ ਏਜੰਸੀ ਦਾ ਇਲਾਕਾ। ਕਈ ਵਿਦਵਾਨ ਇਹ ਖਿਆਲ ਕਰਦੇ ਹਨ ਕਿ ਬਿਜਉਰੀ ਦਾਖ ਦਾ ਜ਼ਿਕਰ ਫਰੀਦ ਜੀ ਦੇ ਸਲੋਕ ਵਿਚ ਜੋ ਹੈ, ਉਹ ਇਸ ਦੇ ਸੰਬੰਧ ਤੋਂ ਹੈ। |
| 2. ਦਾਖ | = ਅੰਗੂਰ ਜਦੋਂ ਸੁਕ ਜਾਂਦਾ ਹੈ ਤਾਂ ਉਸ ਨੂੰ ਦਾਖ ਕਿਹਾ ਜਾਂਦਾ ਹੈ। ਅੰਗੂਰ ਸੁਕਾ ਮੇਵਾ, ਦਾਖ ਅੰਗੂਰ ਦਾ ਹੀ ਰੂਪ ਹੁੰਦਾ ਹੈ। |
| 3. ਕਿਕਰਿ | = ਇਕ ਦਰੱਖਤ, ਬਬੂਲ, (Acacia, Arbica) |
| 4. ਜਟੁ | = ਜਟੁ ਇਕ ਜਾਤਿ ਹੈ ਜੋ ਰਾਜਪੂਤਾਂ ਦੀ ਇਕ ਸ਼ਾਖ ਮੰਨੀ ਜਾਂਦੀ ਹੈ। ਜਟੁ ਭਾਰਤ ਵਿਚ ਮੱਧ ਏਸ਼ੀਆ ਤੋਂ ਆ ਕੇ ਪੱਛਮੀ ਭਾਰਤ ਵਿਚ ਆਬਾਦ ਹੋਏ ਸਨ। ਕਰਨਲ ਟਾਂਡ ਨੇ ਜੱਟਾਂ ਨੂੰ ਯਦੁਵੰਸ਼ੀ ਦੱਸਿਆ ਹੈ। ਇਤਿਹਾਸਕਾਰਾਂ ਨੇ ਇਸ ਜਾਤਿ ਦੇ ਨਾਮ JIT, JUTE, GETAE ਆਦਿ ਲਿਖੇ ਹਨ। ਇਸ ਜਾਤਿ ਦੇ ਬਹੁਤ ਲੋਕ ਖੇਤੀ ਦਾ ਕੰਮ ਕਰਦੇ ਹਨ। ਸਿੱਖ ਜੱਟ ਫੌਜ ਲਈ ਵੀ ਬਹੁਤ ਪ੍ਰਸਿੱਧ ਮੰਨੇ ਗਏ ਹਨ। ਜੱਟ ਕੱਦਵਾਰ, ਬਲਵਾਨ, ਨਿਸ਼ਕਪਟ, ਸੁਆਮੀ ਭਗਤ ਅਤੇ ਉਦਾਰ ਮੰਨੇ ਜਾਂਦੇ ਹਨ। |

SIKHBOOKCLUB.COM

ਖੇਤੀਬਾੜੀ ਨਾਲ ਜੁੜੇ ਲੋਕ ਪਾਕਿਸਤਾਨ ਵਿਚ ਵੀ ਜੱਟ ਸਦਾਉਂਦੇ ਹਨ। ਹਰਿਆਣਾ, ਰਾਜਸਥਾਨ ਅਤੇ ਉੱਤਰ ਪ੍ਰਦੇਸ ਵਿਚ ਇਨ੍ਹਾਂ ਨੂੰ ਜਾਟ ਜਾਂ ਜਾਟਰੋ ਕਰਕੇ ਜਾਣਿਆ ਜਾਂਦਾ ਹੈ।

5. ਪੈਦਾ ਲੋੜੇ = ਪਹਿਨਣਾ ਚਾਹੁੰਦਾ ਹੈ।

5. ਹੰਢੈ = ਫਿਰਦਾ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਦੇ ਇਸ ਸਲੋਕ ਦੇ ਅਰਥ ਇਸ ਪ੍ਰਕਾਰ ਹਨ। ਫਰੀਦ ਜੀ ਨੇ ਇਕ ਜਟ ਵਲ ਇਸ਼ਾਰਾ ਕੀਤਾ ਹੈ ਕਿ ਉਹ ਕਿਸ ਪ੍ਰਕਾਰ ਆਪਣੀ ਜ਼ਿੰਦਗੀ ਗੁਜ਼ਾਰਦਾ ਹੈ ਅਤੇ ਉਸ ਦੀ ਆਸ ਕੀ ਰੱਖਦਾ ਹੈ। ਫਰੀਦ ਜੀ ਫ਼ਰਮਾਉਂਦੇ ਹਨ ਕਿ ਇਹ ਮਨੁੱਖ ਆਪਣੇ ਜੀਵਨ ਵਿਚ ਕਿਕਰਿ ਰੁੱਖ ਬੀਜਦਾ ਹੈ। ਕਿਕਰਿ ਨੂੰ ਕਦੀ ਫ਼ਲ ਨਹੀਂ ਲੱਗਦਾ। ਕਿਕਰਿ ਰੁੱਖ ਨੂੰ ਹਮੇਸ਼ਾ ਕੰਡੇ ਹੀ ਲੱਗੇ ਮਿਲਦੇ ਹਨ। ਇਹ ਇਨਸਾਨ ਜੋ ਕਿਕਰਿ ਦਾ ਰੁੱਖ ਬੀਜ ਕੇ ਬਿਜੌਰ ਦੇ ਇਲਾਕੇ ਦੀਆਂ ਦਾਖਾਂ ਖਾਣਾ ਲੋਚਦਾ ਹੈ ਭਾਵ ਕਿ ਬਦੀ ਦੇ ਕੰਮ ਕਰਦਾ ਹੋਇਆ ਨੇਕ ਕਮਾਈ ਵਾਲੇ ਫਲ ਦੀ ਆਸ ਰੱਖਦਾ ਹੈ। ਇਹ ਮਨੁੱਖ ਸਾਰੀ ਉਮਰ ਤਾਂ ਉੱਨ ਹੀ ਕੱਤਦਾ ਫਿਰਦਾ ਰਿਹਾ ਹੈ ਪ੍ਰੰਤੂ ਉਸ ਦੇ ਬਦਲੇ ਵਿਚ ਰੇਸ਼ਮ ਪਹਿਨਣ ਦੀ ਆਸ ਰੱਖਦਾ ਹੈ ਜੋ ਅਸੰਭਵ ਹੈ। ਨੇਕ ਕੰਮਾਂ ਦਾ ਨਤੀਜਾ ਨੇਕ, ਬੁਰੇ ਕੰਮਾਂ ਦਾ ਨਤੀਜਾ ਬੁਰਾ ਹੀ ਹੁੰਦਾ ਹੈ।

**ਮੂਲ ਸਲੋਕ :**

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥**

**English Version :**

Muddy are the streets to my Beloved's house,
How can me, a lovelorn! meet my dear Spouse.
Go I must, though wet gets my whoel attire,
This flame of love, I can ill-afford to douse.

SIKHBOOKCLUB.COM

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਗਲੀਏ | = ਬੀਹੀ, ਘਰਾਂ ਕੋਠਿਆਂ ਦੇ ਵਿਚਕਾਰ ਰਸਤਾ, ਪਹਾੜਾਂ ਵਿਚੋਂ ਲੰਘਣ ਦਾ ਰਸਤਾ, ਘਾਟੀ ਦੀ ਵਸੋਂ ਜਿਵੇਂ :- ਘੋੜਾ ਗਲੀ, ਛਾਗਲਾ ਗਲੀ, ਨਥੀਆ ਗਲੀ ਆਦਿ ਆਦਿ। |
| 2. ਚਿਕੜੁ | = ਚਿੱਕੜ (ਗਾਰਾ), ਕੀਚ। |
| 3. ਪਿਆਰੈ | = ਸਾਂਈ ਨਾਲ, ਪਰਮਾਤਮਾ ਨਾਲ, ਅੱਲ੍ਹਾ ਨਾਲ। |
| 4. ਨੇਹੁ | = ਸੱਚੀ ਪ੍ਰੀਤ। |
| 5. ਤੁਟੈ | = ਟੁੱਟਦਾ ਹੈ, ਵਿਘਨ ਪੈਂਦਾ ਹੈ, ਖਾਰਜ ਹੋਣਾ। |
| 6. ਕੰਬਲੀ | = ਉੱਨ ਦੀ ਬਣੀ ਹੋਈ ਗਰਮ ਚਾਦਰ ਜੋ ਉੱਪਰ ਲਈ ਜਾਂਦੀ ਹੈ। ਇਸ ਨੂੰ ਸਰਦੀ ਦੇ ਮੌਸਮ ਸਮੇਂ ਅਤੇ ਮੀਂਹ ਆਦਿ ਵੇਲੇ ਵਰਤੋਂ ਵਿਚ ਲਿਆ ਜਾਂਦਾ ਹੈ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਇਹ ਸੰਸਾਰ ਵਿਸ਼ਿਆਂ ਵਿਕਾਰਾਂ ਰੂਪੀ ਚਿੱਕੜ ਗਾਰੇ ਨਾਲ ਭਰਿਆ ਪਿਆ ਹੈ। ਇਹ ਵਿਸ਼ੇ ਵਿਕਾਰ ਰੂਪੀ ਚਿੱਕੜ ਸੰਸਾਰੀ ਜੀਵ ਨੂੰ ਭਗਤੀ ਰੂਪੀ ਨੇਹੁ, ਪ੍ਰਭੂ ਪਰਮਾਤਮਾ ਦੇ ਰਾਹ ਵਿਚ ਵਿਘਨ ਪਾਉਂਦੇ ਹਨ। ਫਰੀਦ ਜੀ ਦਾ ਫ਼ਰਮਾਨ ਹੈ ਕਿ ਗਲੀਆਂ ਵਿਚ ਚਿੱਕੜ ਬਹੁਤ ਹੈ। ਜੇਕਰ ਮੈਂ ਆਪਣੇ ਪਿਆਰੇ ਪਰਮਾਤਮਾ, ਅੱਲ੍ਹਾ ਨੂੰ ਮਿਲਣ ਲਈ ਜਾਂਦਾ ਹੈ ਤਾਂ ਮੇਰੀ ਕੰਬਲੀ ਭਿੱਜਦੀ ਹੈ। ਜੇਕਰ ਨਹੀਂ ਜਾਂਦਾ ਤਾਂ ਮੇਰਾ ਉਸ ਅੱਲ੍ਹਾ ਨਾਲੋਂ, ਸਾਂਈਂ ਨਾਲੋਂ, ਪਰਮਾਤਮਾ ਨਾਲੋਂ ਪਿਆਰ ਟੁੱਟਦਾ ਹੈ। ਸੱਚੇ ਪਿਆਰ ਦੀ ਇਹੋ ਹੀ ਇਕ ਖ਼ਾਸੀਅਤ ਹੈ ਕਿ ਪ੍ਰਭੂ-ਪ੍ਰੇਮੀ ਨੂੰ ਪ੍ਰਭੂ ਦਾ ਮਿਲਾਪ ਪਾਉਣ ਲਈ ਕਈ ਰੁਕਾਵਟਾਂ ਪੈਦਾ ਹੋ ਜਾਂਦੀਆਂ ਹਨ ਜਿਨ੍ਹਾਂ ਦਾ ਨਿਪਟਾਰਾ ਕਰਕੇ ਪ੍ਰੇਮਾ-ਭਗਤੀ ਕਰਨੀ ਚਾਹੀਦੀ ਹੈ।

SIKHBOOKCLUB.COM

ਮੂਲ ਸਲੋਕ :

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**

**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥**

**English Version :**

Least alarmed for my blanket, be it soaked in rain,

Merciful God, with His blessings, this world sustain.

Wading through mud and water, meet Him I must,

Praying, that these love-ties for ever shall remain.

ਪਦ ਅਰਥ :

| ਸ਼ਬਦ | ਅਰਥ |
|---|---|
| 1. ਭਿਜਉ ਸਿਜਉ | = ਚੰਗੀ ਤਰ੍ਹਾਂ ਭਿਜਣਾ, ਉਸ ਵਿਚੋਂ ਪਾਣੀ ਨੁਚੜਨਾ। |
| 2. ਕੰਬਲੀ | = ਉੱਨ ਦੀ ਬਣੀ ਹੋਈ ਗਰਮ ਚਾਦਰ ਜੋ ਉਪਰ ਲਈ ਜਾਂਦੀ ਹੈ। ਇਸ ਨੂੰ ਸਰਦੀ ਦੇ ਮੌਸਮ ਸਮੇਂ ਅਤੇ ਮੀਂਹ ਆਦਿ ਵੇਲੇ ਵਰਤੋਂ ਵਿਚ ਲਿਆ ਜਾਂਦਾ ਹੈ। |
| 3. ਅਲਹ | = ਰੱਬ ਕਰਕੇ, ਪਰਮਾਤਮਾ ਕਰਕੇ, ਅੱਲ੍ਹਾ ਕਰਕੇ। |
| 4. ਵਰਸਉ ਮੇਹੁ | = ਬਾਰਸ਼ ਹੁੰਦੀ ਤਾਂ ਹੁੰਦੀ ਰਹੇ। |
| 5. ਤਿਨਾ ਸਜਣਾ | = ਪਰਮਾਤਮਾ ਰੂਪੀ ਸੱਜਣ, ਸੱਚੇ ਪ੍ਰੇਮੀ। |
| 6. ਤੁਟਉ | = ਖਤਮ ਹੋਣਾ, ਵਿਘਨ ਪੈਣਾ, ਵਿਨਾਸ਼ ਹੋਣਾ। |
| 7. ਨੇਹੁ | = ਸੱਚੀ ਪ੍ਰੀਤ, ਪਰਮਾਤਮਾ ਦੀ ਸੱਚੀ ਪ੍ਰੀਤ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਇਹ ਦੁਨਿਆਵੀ ਝਮੇਲੇ ਜੋ ਮਰਜੀ ਕਰਦੇ ਰਹਿਣ, ਮੀਂਹ ਵਰਗੀਆਂ ਦੁਨਿਆਵੀ ਰੁਕਾਵਟਾਂ ਰਸਤੇ ਵਿਚ ਜਿੰਨੀਆਂ ਮਰਜੀ ਆਉਣ ਕਿਉਂਕਿ ਇਹ ਮੀਂਹ ਜੋ ਰੁਕਾਵਟਾਂ ਦੀ ਨਿਸ਼ਾਨੀ ਹੈ ਇਹ ਵੀ ਉਸ ਅੱਲ੍ਹਾ ਵਲੋਂ ਬਖ਼ਸ਼ੀ ਹੋਈ ਰੁਕਾਵਟ ਹੈ। ਇਸ ਰੁਕਾਵਟ ਦੀ ਕੋਈ ਵੀ ਪ੍ਰਵਾਹ ਨਹੀਂ ਕਰਨੀ ਚਾਹੀਦੀ। ਇਨ੍ਹਾਂ ਰੁਕਾਵਟਾਂ ਦੇ ਹੁੰਦਿਆਂ ਹੋਇਆਂ ਮੈਂ ਤਾਂ ਉਸ ਪ੍ਰਭੂ ਰੂਪੀ ਸੱਜਣ, ਸਾਂਈ ਨੂੰ ਮਿਲਣ ਜਾਣ ਦਾ ਨਿਸ਼ਚੈ ਧਾਰਨ ਕੀਤਾ ਹੋਇਆ ਹੈ। ਮੀਂਹ ਰੂਪੀ ਰੁਕਾਵਟਾਂ ਭਾਵੇਂ ਜਿੰਨੀਆਂ ਮਰਜੀ ਹੋਣ ਇਹ ਮੈਨੂੰ ਰੋਕ ਨਹੀਂ ਸਕਦੀਆਂ ਅਤੇ ਮੇਰੇ ਪ੍ਰਭੂ ਦੇ ਪਿਆਰ ਨੂੰ ਤੋੜ ਨਹੀਂ ਸਕਦੀਆਂ।



SIKHBOOKCLUB.COM

ਮੂਲ ਸਲੋਕ :

**ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥**

**ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥੨੬॥**

**English Version :**

How wrong was I and to what extent belied,

A symbol of respect, my turban someone deride.

This my careless soul, had never felt believing,

Even this head would turn to dust, woe-betide!

ਪਦ ਅਰਥ :

| ਸ਼ਬਦ | ਅਰਥ |
|---|---|
| 1. ਮੈ | = ਮੈਨੂੰ। |
| 2. ਭੋਲਾਵਾ | = ਭੁਲੇਖਾ, ਵਹਿਮ, ਫਿਕਰ, ਧੋਖਾ। |
| 3. ਪਗ | = ਪੱਗ, ਪੱਗੜੀ, ਦਸਤਾਰ, ਪਗਰੀ (ਕਬੀਰ ਜੀ), "ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ" (ਨਾਮਦੇਵ ਜੀ)। |
| 4. ਮਤੁ ਮੈਲੀ ਹੋਇ ਜਾਇ | = ਕਿਤੇ ਮੈਲੀ ਹੋ ਨਾ ਜਾਏ। |
| 5. ਗਹਿਲਾ | = ਨਸ਼ੇ ਵਿਚ ਚੂਰ, ਮਖਮੂਰ, ਨਸ਼ੇ ਵਿਚ ਪਾਗਲ ਹੋਇਆ ਦੀਵਾਨਾ, ਗਾਫ਼ਿਲ, ਮੂਰਖ਼ ਆਦਿ। |
| 6. ਰੂਹੁ | = ਸਰੀਰ ਦੀ ਚੇਤਨ ਸੱਤਾ, ਜੀਵਾਤਮਾ। |
| 7. ਜਾਣਈ | = ਜਾਣਦਾ, ਪਹਿਚਾਣਦਾ, ਮਹਿਸੂਸ ਕਰਦਾ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਦਾ ਇਸ ਸਲੋਕ ਵਿਚ ਫ਼ਰਮਾਨ ਹੈ ਕਿ ਇਸ ਮਨੁੱਖ ਨੂੰ ਹਮੇਸ਼ਾ ਇਹ ਫਿਕਰ ਰਹਿੰਦਾ ਹੈ ਕਿ ਉਸ ਦੀ ਪੱਗ ਨੂੰ ਮਿੱਟੀ ਨਾ ਲੱਗ ਜਾਵੇ, ਮੇਰੀ ਪੱਗ ਕਿਤੇ ਮੈਲੀ ਨਾ ਹੋ ਜਾਵੇ। ਇਹ ਪੱਗ ਹਮੇਸ਼ਾ ਇੱਜ਼ਤ ਮਾਣ ਅਤੇ ਸਤਿਕਾਰ ਦਾ ਪ੍ਰਤੀਕ ਹੈ। ਇਸ ਪੱਗ ਨੂੰ ਜੇਕਰ ਮਾੜਾ ਜਿਹਾ ਵੀ ਦਾਗ ਲੱਗ ਜਾਵੇ ਤਾਂ ਸਮਝੋ ਕਿ ਉਸ ਵਿਅਕਤੀ ਲਈ ਜੀਉਣਾ ਬਹੁਤ ਹੀ ਦੁਰਲੱਭ ਹੋ ਜਾਂਦਾ ਹੈ। ਫਰੀਦ ਜੀ ਇਸ ਤਰਕ ਨੂੰ ਕੱਟਦੇ ਹੋਏ ਫ਼ਰਮਾਉਂਦੇ ਹਨ ਕਿ ਇਸ ਮਨੁੱਖ ਨੂੰ ਇਹ ਨਹੀਂ ਪਤਾ ਕਿ ਜਿਸ ਸਿਰ ਉੱਤੇ ਪੱਗ ਬੰਨੀ ਹੋਈ ਹੁੰਦੀ ਹੈ ਉਸ ਸਿਰ ਨੂੰ ਤਾਂ ਇਹ ਖਾਕ, ਇਹ ਮਿੱਟੀ ਖਾ ਜਾਂਦੀ ਹੈ। ਸਭ ਕੁਝ ਖ਼ਤਮ ਹੋ ਜਾਂਦਾ ਹੈ। ਇਹ ਸਰੀਰ, ਇਹ ਇੱਜ਼ਤ, ਇਹ ਪੱਗ ਸਭ ਕੁਝ ਦਾ ਹੀ ਵਿਨਾਸ਼ ਹੋ ਜਾਂਦਾ ਹੈ। ਇਹ ਮਿੱਟੀ, ਇਹ ਖਾਕ ਸਭ ਕੁਝ ਹੀ ਭਸਮ ਕਰ ਦਿੰਦੀ ਹੈ।



SIKHBOOKCLUB.COM

Page 156 www.sikhbookclub.com

**ਮੂਲ ਸਲੋਕ :**

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਝਾ ਦੁਧੁ ॥**

**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥**

**English Version :**

Sweet is sugar and sweet the honey as well,

Sweeter still is buffalo's milk, easily you can tell,

Oh! These luxuries of life with all attraction,

Though alluring a lot, can never in God dwell.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਸਕਰ | = ਪੰਜਾਬੀ ਵਿਚ ਸ਼ੱਕਰ ਸਯਾਹ ਨੂੰ ਖਾਸ ਕਰਕੇ ਸ਼ੱਕਰ ਆਖਦੇ ਹਨ, (Sugar)। |
| 2. ਨਿਵਾਤ | = ਮਿਸਰੀ। |
| 3. ਖੰਡੁ | = ਸਫੈਦ ਸ਼ਕਰ, ਚੀਨੀ। |
| 4. ਗੁੜੁ | = ਈਖ, ਗੰਨੇ ਦੇ ਰਸ ਨੂੰ ਕਾੜ੍ਹਕੇ ਗੰਡ ਵਿਚ ਬਣਾਇਆ ਪਿੰਡ, ਕੰਦ ਸਿਆਹ, ਗੰਡੋਲ। |
| 5. ਮਾਖਿਉ | = ਸ਼ਹਿਦ। |
| 6. ਮਾਝਾ ਦੁਧੁ | = ਮੱਝ ਦਾ ਦੁੱਧ, ਭੈਂਸ ਦਾ ਦੁੱਧ। |
| 7. ਨਾ ਪੁਜਨਿ | = ਨਹੀਂ ਅਪੜਦੀਆਂ। |
| 8. ਤੁਧੁ | = ਤੈਨੂੰ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਨ ਕਰਦੇ ਹਨ ਕਿ ਐ ਸੰਸਾਰੀ ਪੁਰਸ਼! ਇਸ ਜਗਤ ਵਿਚ ਸ਼ੱਕਰ, ਮਿਸਰੀ, ਖੰਡ, ਗੁੜ ਅਤੇ ਮਾਝਾ ਦੁੱਧ ਜੋ ਹਨ ਇਹ ਬਹੁਤ ਹੀ ਮਨਭਾਉਂਦੀਆਂ ਵਸਤਾਂ ਹਨ। ਇਸ ਤੋਂ ਦੂਸਰੇ ਪਾਸੇ ਜੇਕਰ ਇਨ੍ਹਾਂ ਵਸਤਾਂ ਦੀ ਪਰਮਾਰਥਕ ਅਤੇ ਅਧਿਆਤਮਕ ਤੌਰ 'ਤੇ ਪ੍ਰਭੂ ਨਾਲ ਤੁਲਨਾ ਕੀਤੀ ਜਾਵੇ ਤਾਂ ਇਹ ਸੰਸਾਰੀ ਵਸਤੂਆਂ, ਪਰਮਾਰਥਕ ਅਤੇ ਅਧਿਆਤਮਕ ਤੱਤਾਂ ਦੇ ਮੁਕਾਬਲੇ ਤੇ ਕੁਝ ਵੀ ਨਹੀਂ ਹਨ। ਅਧਿਆਤਮਕ ਤੱਤ ਪਰਮਾਤਮਾ ਤੱਕ ਪੁਜਣ ਲਈ ਹੀ ਸਹਾਈ ਹੋ ਸਕਦੇ ਹਨ ਜਦੋਂ ਕਿ ਇਹ ਸ਼ੱਕਰ, ਖੰਡ, ਨਿਵਾਤ, ਮਿਸਰੀ, ਗੁੜ ਅਤੇ ਮਾਝਾ ਦੁੱਧ ਸਭ ਇੱਥੇ ਹੀ ਸੰਸਾਰਕ ਸੁਖ ਦੇਣ ਵਾਲੇ ਹਨ ਪ੍ਰੰਤੂ ਇਹ ਪਰਮਾਤਮਾ ਦੇ ਦਰ 'ਤੇ ਕਦੀ ਪਹੁੰਚਾ ਨਹੀਂ ਸਕਦੇ।



SIKHBOOKCLUB.COM

ਮੂਲ ਸਲੋਕ :

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥**

**ਜਿਨ੍ਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ ॥੨੮॥**

**English Version :**

Simple is thy life O' Farid! coarse is thy bread,

To make it palatable, some salt ye may spread.

Those exploiting the labour of others beware!

Would surely grieve, and face Nemesis' Dread.

ਪਦ ਅਰਥ :

| ਸ਼ਬਦ | ਅਰਥ |
|---|---|
| 1. ਰੋਟੀ ਮੇਰੀ ਕਾਠ ਕੀ | = ਬੇਹੀ ਰੋਟੀ, ਲੱਕੜੀ ਵਾਂਗ ਸੁੱਕੀ ਰੋਟੀ, ਰੁੱਖੀ ਮਿੱਸੀ ਰੋਟੀ। |
| 2. ਲਾਵਣੁ | = ਸਬਜ਼ੀ ਭਾਜੀ, ਸਲੂਣਾ, ਨਮਕੀਨ ਪਦਾਰਥ, ਦਾਲ ਤਰਕਾਰੀ। ਭਾਜੀ, ਤਰਕਾਰੀ ਆਦਿ ਜੋ ਰੋਟੀ ਨਾਲ ਲਾ ਕੇ ਖਾਈਦੀ ਹੈ। |
| 3. ਜਿਨ੍ਹਾਂ | = ਜਿਹੜੇ ਵਿਅਕਤੀ ਨੇ। |
| 4. ਘਣੇ | = ਬਹੁਤ ਹੀ। |
| 5. ਚੋਪੜੀ | = ਚੰਗੀ ਚੋਖੀ, ਸੁਆਦਲੀ ਖੁਰਾਕ। ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਵਿਚ ਰੋਟੀ ਨੂੰ ਘਿਉ ਨਾਲ ਚੋਪੜ ਕੇ ਖਾਣ ਦਾ ਰਿਵਾਜ ਹੈ। |
| 6. ਸਹਿਨਗੇ | = ਸਹਾਰਨੇ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ! ਤੂੰ ਮੇਰੇ ਵੱਲ ਵੇਖ, ਮੈਂ ਹਮੇਸ਼ਾ ਹੀ ਰੁੱਖੀ ਮਿੱਸੀ, ਬੇਹੀ ਰੋਟੀ ਖਾ ਕੇ ਗੁਜ਼ਾਰਾ ਕਰ ਲੈਂਦਾ ਹਾਂ ਅਤੇ ਇਸ ਦੇ ਨਾਲ ਸਬਜ਼ੀ ਭਾਜੀ, ਸਲੂਣਾ, ਨਮਕੀਨ ਪਦਾਰਥ, ਦਾਲ, ਤਰਕਾਰੀ, ਸਾਗ ਭਾਜੀ ਵੀ ਨਾਲ ਨਾਲ ਵਰਤੀ ਜਾਂਦੀ ਹੈ। ਪ੍ਰੰਤੂ ਇਸ ਦੇ ਵਿਪਰੀਤ ਜੋ ਮਨੁੱਖ, ਜੋ ਵਿਅਕਤੀ ਚੰਗੇ ਚੋਖੇ ਛੱਤੀ ਪ੍ਰਕਾਰ ਦੇ ਪਦਾਰਥ ਅਤੇ ਬੇਅੰਤ ਕਿਸਮ ਦੇ ਭੋਜਨ ਖਾਂਦੇ ਹਨ ਉਹ ਬਹੁਤ ਹੀ ਕਸ਼ਟ ਸਹਿੰਦੇ ਹਨ ਕਿਉਂਕਿ ਇਕ ਤਾਂ ਉਹਨਾਂ ਵਿਅਕਤੀਆਂ ਦਾ ਭੋਜਨ ਵੀ ਠੀਕ ਨਹੀਂ ਹੁੰਦਾ। ਸਾਧਾਰਣ ਰੋਟੀ, ਸਾਧਾਰਣ ਖੁਰਾਕ ਹੀ ਸਿਹਤ ਲਈ ਠੀਕ ਅਤੇ ਅਰੋਗਦਾਇਕ ਮੰਨੀ ਗਈ ਹੈ। ਜੋ ਹੋਰ ਪਦਾਰਥ ਹੁੰਦੇ ਹਨ ਉਹ ਭਾਵੇਂ ਖਾਣ ਲਈ ਸੁਆਦੀ ਲੱਗਦੇ ਹਨ ਪ੍ਰੰਤੂ ਉਹ ਹਮੇਸ਼ਾਂ ਹੀ ਸਿਹਤ ਲਈ ਹਾਨੀਕਾਰਕ ਹੁੰਦੇ ਹਨ। ਇਸ ਲਈ ਫਰੀਦ ਜੀ ਨੇ ਸਾਧਾਰਣ ਭੋਜਨ ਨੂੰ ਹੀ ਤਰਜੀਹ ਦਿੱਤੀ ਹੈ।

SIKHBOOKCLUB.COM

**ਮੂਲ ਸਲੋਕ :**

> **ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
> **ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

**English Version :**

Coarser be thy meal O' Farid! but with a life content,

Gulp thy dry bread, with water cool and pleasant.

Temptation of a buttered bread behooves thee not,

Luxuries of a life rich for ye, were never sacrosanct.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਰੁਖੀ ਸੁਖੀ | = ਸਾਧਾਰਣ ਖੁਰਾਕ, ਵਧੀਆ ਪਕਵਾਨ ਨਹੀਂ। |
| 2. ਪਰਾਈ | = ਬਿਗਾਨੀ ਰੋਟੀ, ਬੇਈਮਾਨੀ ਦੀ ਕਮਾਈ ਨਾਲ ਤਿਆਰ ਕੀਤਾ ਭੋਜਨ, ਰਿਸ਼ਵਤ ਲੈ ਕੇ ਖੁਰਾਕ ਤਿਆਰ ਕੀਤੀ। |
| 3. ਚੋਪੜੀ | = ਘਿਉ ਨਾਲ ਰੋਟੀ ਚੋਪੜ ਕੇ ਖਾਣੀ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ! ਤੂੰ ਦਸਾਂ ਨਹੁੰਆਂ ਦੀ ਕਮਾਈ ਕਰਕੇ ਆਪਣਾ ਗੁਜ਼ਾਰਾ ਕਰ। ਇਸ ਕਮਾਈ ਨਾਲ ਭਾਵੇਂ ਤੈਨੂੰ ਰੁੱਖੀ ਸੁੱਖੀ ਭਾਵ ਸਾਧਾਰਣ ਕਿਸਮ ਦੀ ਹੀ ਖੁਰਾਕ ਕਿਉਂ ਨਾ ਮਿਲੇ। ਇਸ ਰੁੱਖੀ ਮਿੱਸੀ ਜਾਂ ਸੁੱਕੀ ਰੋਟੀ ਖਾਣ ਦੇ ਨਾਲ ਤੂੰ ਠੰਢਾ ਪਾਣੀ ਵੀ ਪੀ ਲਿਆ ਕਰ। ਤੈਨੂੰ ਵਧੀਆ ਤੋਂ ਵਧੀਆ ਭੋਜਨ ਖਾਣ ਤੋਂ ਪ੍ਰਹੇਜ ਕਰਨਾ ਚਾਹੀਦਾ ਹੈ। ਅੰਤ ਵਿਚ ਫਰੀਦ ਜੀ ਦਾ ਫ਼ਰਮਾਨ ਹੈ ਕਿ ਦੂਸਰਿਆਂ ਦੀ ਵਧੀਆ ਖੁਰਾਕ, ਛੱਤੀ ਪ੍ਰਕਾਰ ਦੇ ਭੋਜਨ ਦੇਖ ਕੇ ਆਪਣਾ ਜੀਅ ਵੀ ਨਹੀਂ ਤਰਸਾਉਣਾ ਚਾਹੀਦਾ ਕਿਉਂਕਿ ਇਹ ਵਧੀਆ ਭੋਜਨ ਹਮੇਸ਼ਾ ਹੀ ਸਿਹਤ ਲਈ ਹਾਨੀਕਾਰਕ ਹੁੰਦੇ ਹਨ।

---

* ਫਰੀਦ ਜੀ ਨੇ ਇਹ ਸਲੋਕ ਇਸਲਾਮਿਕ ਪਿਛੋਕੜ ਨੂੰ ਮੁੱਖ ਰੱਖ ਕੇ ਉਚਾਰਿਆ ਹੈ ਕਿਉਂਕਿ ਹਜ਼ਰਤ ਮੁਹੰਮਦ ਸਾਹਿਬ ਨੂੰ ਜਦੋਂ ਭੁੱਖ ਲੱਗਦੀ ਸੀ ਤਾਂ ਉਹ ਪੇਟ ਉੱਤੇ ਪੱਥਰ ਬੰਨ ਲੈਂਦੇ ਸਨ। ਇਹੋ ਹਾਲ ਮੂਸਾ ਦਾ ਵੀ ਸੀ ਜਿਸ ਦਾ ਪੇਟ ਭੁੱਖਿਆਂ ਰਹਿਣ ਕਰਕੇ ਘਾਹ ਵਾਂਗ ਹਰੀ ਭਾਅ ਮਾਰਦਾ ਸੀ। ਯਸੂ ਮਸੀਹ ਵੀ ਕਿਹਾ ਕਰਦੇ ਸਨ ਕਿ ਭੁੱਖ ਮੇਰੀ ਰੋਟੀ ਹੈ, ਉੱਨ ਮੇਰਾ ਪਹਿਰਾਵਾ ਹੈ ਅਤੇ ਪੈਰ ਮੇਰੀ ਸਵਾਰੀ ਹੈ। ਰਾਤ ਨੂੰ ਚੰਦਰਮਾ ਮੇਰਾ ਦੀਵਾ ਹੈ। ਦਿਨ ਨੂੰ ਸੂਰਜ ਮੇਰੀ ਅੱਗ ਹੈ।

* ਅਬਦੁਲ ਕਾਦਿਰ ਗਿਲਾਨੀ ਦੇ ਵਿਚਾਰ ਵਿਚ "ਸੂਫ਼ੀਵਾਦ ਦੇ ਮਾਰਗ ਤੇ ਮਨੁੱਖ ਨੂੰ ਸਫ਼ਲਤਾ ਵਾਦ ਵਿਵਾਦ ਨਾਲ ਨਹੀਂ ਸਗੋਂ ਭੁੱਖੇ ਰਹਿਣ ਨਾਲ ਅਤੇ ਦੁਨੀਆ ਦੇ ਚੰਗੇ ਅਤੇ ਪਿਆਰੇ ਪਦਾਰਥਾਂ ਦੇ ਤਿਆਗ ਤੋਂ ਮਿਲਦੀ ਹੈ।"

ਤਸੱਵੁਫ ਕਿਆ ਹੈ ? ਪੰਨਾ 63

ਮੂਲ ਸਲੋਕ :

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥**

**English Version :**

Come this day, bereft of sharing my Spouse's bed,

This thy aching body being torn, thread by thread.

Dare I lurk around, while asking the deserted ones,

How do they pass their nights, ever full of dread.

ਪਦ ਅਰਥ :

| ਸ਼ਬਦ | ਅਰਥ |
|---|---|
| 1. ਕੰਤ | = ਸੁਆਮੀ, ਪਤੀ। |
| 2. ਸਿਉ | = ਨਾਲ, ਸਾਥ, ਸੰਗ। |
| 3. ਅੰਗੁ | = ਸਰੀਰ, ਜਿਸਮ। |
| 4. ਮੁੜੇ ਮੁੜਿ ਜਾਏ | = ਟੁਟ ਰਹੇ ਹਨ, ਦੁੱਖ ਰਹੇ ਹਨ। |
| 5. ਡੋਹਾਗਣੀ | = ਛੁੱਟੜ, ਪਤੀ ਤੋਂ ਵਿਛੜੀ ਹੋਈ, ਵਿਧਵਾ, ਤਲਾਕਸ਼ੁਦਾ, ਭਾਗਹੀਣ, ਮੰਦਭਾਗਣ ਆਦਿ ਆਦਿ। |
| 6. ਜਾਇ | = ਜਾ ਕੇ। |
| 7. ਰੈਣਿ | = ਸਾਰੀ ਜ਼ਿੰਦਗੀ ਰੂਪੀ ਰਾਤ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਭਾਵ ਪਤਨੀ ਦੇ ਰੂਪ ਵਿਚ ਇਹ ਸੰਬੋਧਨ ਕਰਕੇ ਫ਼ਰਮਾਉਂਦੇ ਹਨ ਕਿ ਐ ਜੀਵ ਰੂਪੀ ਇਸਤਰੀ! ਮੈਂ ਅੱਜ ਆਪਣੇ ਪਤੀ ਦੇ ਨਾਲ ਨਹੀਂ ਸੁੱਤੀ ਤਾਂ ਮੇਰੇ ਇਸ ਸਰੀਰ ਦੇ ਅੰਗ ਇਸ ਤਰ੍ਹਾਂ ਮਹਿਸੂਸ ਹੋ ਰਹੇ ਹਨ ਜਿਵੇਂ ਕਿ ਉਹ ਟੁੱਟ ਰਹੇ ਹੋਣ। ਫਰੀਦ ਜੀ ਦੂਸਰੇ ਪਾਸੇ ਇਸ ਦੀ ਵਿਆਖਿਆ ਕਰਦੇ ਹਨ ਕਿ ਉਹਨਾਂ ਜੀਵ ਰੂਪੀ ਇਸਤਰੀਆਂ ਨੂੰ ਪੁੱਛੋ ਜੋ ਛੁੱਟੜਾਂ ਹਨ, ਜਿਨ੍ਹਾਂ ਨੂੰ ਪਤੀ ਨੇ ਧਿਰਕਾਰਿਆ ਹੋਇਆ ਹੈ ਜਾਂ ਜਿਹੜੀਆਂ ਵਿਧਵਾ ਜਾਂ ਰੰਡੀਆਂ ਹੋਈਆਂ ਤਾਂ ਉਹਨਾਂ ਦਾ ਕੀ ਹਾਲ ਹੁੰਦਾ ਹੋਵੇਗਾ ? ਉਹ ਕਿਸ ਹਾਲਤ ਵਿਚ ਵਿਚਰ ਰਹੀਆਂ ਹੋਣਗੀਆਂ ? ਫਰੀਦ ਜੀ ਅੱਗੋਂ ਪੁੱਛਦੇ ਹਨ ਕਿ ਉਹਨਾਂ ਔਰਤਾਂ ਨੂੰ ਪੁੱਛਿਆ ਜਾਵੇ ਕਿ ਉਹਨਾਂ ਦੀਆਂ ਰਾਤਾਂ ਕਿਸ ਪ੍ਰਕਾਰ ਬੀਤਦੀਆਂ ਹੋਣਗੀਆਂ ?



SIKHBOOKCLUB.COM

**ਭਾਵ ਅਰਥ**

ਇਸ ਸਲੋਕ ਵਿਚ ਭਾਵ ਅਰਥ ਇਹ ਹਨ ਕਿ ਇਹ ਜੀਵ ਰੂਪੀ ਇਸਤਰੀ ਦਾ ਪਰਮਾਤਮਾ ਸੰਗ ਮੇਲ ਹੋਣਾ ਬਹੁਤ ਜ਼ਰੂਰੀ ਹੈ। ਜੇਕਰ ਇਸ ਜੀਵ ਰੂਪੀ ਇਸਤਰੀ ਦਾ ਆਪਣੇ ਪ੍ਰਭੂ ਰੂਪੀ-ਪਤੀ ਨਾਲ ਮਿਲਾਪ ਨਹੀਂ ਹੁੰਦਾ ਹੈ ਤਾਂ ਉਹ ਜੀਵ-ਆਤਮਾ ਦੁਖੀ ਰਹਿੰਦੀ ਹੈ। ਉਸ ਦੀ ਹਾਲਤ ਬੁਰੀ ਤੋਂ ਬੁਰੀ ਰਹਿੰਦੀ ਹੈ। ਉਹਨਾਂ ਔਰਤਾਂ ਦੀਆਂ ਰਾਤਾਂ ਕਿਸ ਪ੍ਰਕਾਰ ਬਤੀਤ ਹੁੰਦੀਆਂ ਹੋਣਗੀਆਂ ਇਸ ਬਾਰੇ ਛੁੱਟੜਾਂ ਔਰਤਾਂ ਨੂੰ ਪੁੱਛਣਾ ਚਾਹੀਦਾ ਹੈ।

**ਮੂਲ ਸਲੋਕ :**

**ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥**
**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥**

**English Version :**

A lady at her in-laws, of all love bereft,

With parents for her, no honor being left.

Even her husband's care comes to naught,

Married though she may, not a lady deft.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਸਾਹੁਰੈ | = ਸਹੁਰੇ ਘਰ, ਅਗਲੀ ਦੁਨੀਆਂ, ਪਰਲੋਕ, ਪ੍ਰਭੂ ਦੀ ਹਜ਼ੂਰੀ ਵਿਚ। |
| 2. ਢੋਈ | = ਆਸਰਾ, ਸਹਾਰਾ, ਥਾਂ, ਜਗ੍ਹਾ, ਵਸੇਬਾ ਆਦਿ। |
| 3. ਪੇਈਐ | = ਪੇਕੇ ਘਰ, ਮਾਪਿਆਂ ਦਾ ਘਰ, ਇਸ ਲੋਕ ਵਿਚ। ਇਸ ਮਾਤ ਲੋਕ ਵਿਚ। |
| 4. ਪਿਰੁ | = ਖਸਮ, ਪਤੀ, ਪ੍ਰਭੂ ਰੂਪੀ ਖਸਮ। |
| 5. ਵਾਤੜੀ | = ਥੋੜ੍ਹੀ ਜਿਹੀ ਵੀ ਬਾਤ। |
| 6. ਧਨ | = ਔਰਤ। |
| 7. ਸੋਹਾਗਣਿ | = ਸੁਭਾਗ ਵਾਲੀ, ਖੁਸ਼ਨਸੀਬੀ, ਸੁਭਾਗਵਤੀ, ਜਿਸ ਔਰਤ ਦਾ ਪਤੀ ਜਿਉਂਦਾ ਹੋਵੇ, ਪੁਤਰਵੰਤੀ, ਸ਼ੀਲਵੰਤੀ, ਸ਼ੋਭਾਵੰਤੀ। |



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀ ਫ਼ਰਮਾਉਂਦੇ ਹਨ ਅਤੇ ਸਮਾਜਕ, ਪਰਿਵਾਰਕ, ਪ੍ਰਸਥਿਤੀਆਂ ਬਿਆਨ ਕਰਦੇ ਹਨ। ਫਰੀਦ ਜੀ ਦਾ ਫ਼ਰਮਾਨ ਹੈ ਕਿ ਉਹ ਔਰਤ ਦੀ ਕੀ ਹਾਲਤ ਹੁੰਦੀ ਹੋਵੇਗੀ ਜਦੋਂ ਕਿ ਉਸ ਨੂੰ ਸਹੁਰੇ ਘਰ ਵਿਚ ਕੋਈ ਵੀ ਸਹਾਇਤਾ ਕਰਨ ਵਾਲਾ ਨਹੀਂ, ਉਸ ਨੂੰ ਕੋਈ ਢੋਈ ਦੇਣ ਵਾਲਾ ਨਹੀਂ, ਉਸ ਦੀ ਕੋਈ ਆਰਥਿਕ ਸਹਾਇਤਾ ਕਰਨ ਵਾਲਾ ਨਹੀਂ ਹੈ। ਉਹ ਔਰਤ ਇਕ ਜੀਉਂਦੀ ਲਾਸ਼ ਸਮਾਨ ਹੁੰਦੀ ਹੈ। ਉਸ ਦੇ ਵੀ ਕਈ ਅਰਮਾਨ ਹੁੰਦੇ ਹਨ। ਉਸ ਨੇ ਵੀ ਸਮਾਜ ਵਿਚ ਵਿਚਰਨਾ ਹੁੰਦਾ ਹੈ। ਉਸ ਨੂੰ ਕੁਝ ਮਾਇਕ ਪਦਾਰਥਾਂ ਦੀ ਲੋੜ ਪੈਂਦੀ ਹੈ। ਮਾਪਿਆਂ ਵਲੋਂ ਉਸ ਦੀ ਸ਼ਾਦੀ ਕਰਕੇ ਦੂਸਰੇ ਘਰ ਵਿਚ ਵਸਣ ਲਈ ਕਿਹਾ ਜਾਂਦਾ ਹੈ। ਜਦੋਂ ਉਸ ਨੂੰ ਸਹੁਰੇ ਘਰ ਵਿਚ ਕੋਈ ਢੋਈ ਨਾ ਮਿਲੇ ਮਾਪਿਆ ਵਲੋਂ ਆਪਣੀ ਜ਼ਿੰਮੇਵਾਰੀ ਲਾਹ ਕੇ ਦੂਸਰੇ ਘਰ ਵਿਚ ਵਸਣ ਲਈ ਭੇਜਿਆ ਹੋਵੇ ਜੇਕਰ ਉਸ ਦਾ ਪਤੀ ਵੀ ਉਸ ਔਰਤ ਦੀ ਕੋਈ ਬਾਤ ਨਾ ਪੁਛੇ ਤਾਂ ਫਿਰ ਕੀ ਉਸ ਔਰਤ ਨੂੰ ਸੁਹਾਗਣ ਦੀ ਸੰਗਿਆ ਦਿੱਤੀ ਜਾ ਸਕਦੀ ਹੈ? ਨਹੀਂ ਕਦੀ ਨਹੀਂ।

**ਦੂਸਰਾ ਅਰਥ**

ਸੰਸਾਰ ਵਿਚ ਆ ਕੇ ਜਦੋਂ ਇਹ ਜੀਵ ਮਾਇਕ ਪਦਾਰਥਾਂ ਨਾਲ ਰੁਝ ਜਾਂਦਾ ਹੈ ਤਾਂ ਉਹ ਪਰਮਾਤਮਾ ਦੇ ਘਰ ਵਲੋਂ ਇਸ ਸੰਸਾਰ ਵਿਚ ਆਉਣ ਕਰਕੇ ਉਸ ਦਾ ਇਸ ਸੰਸਾਰ ਵਿਚ ਇਕੋ ਇਕ ਹੀ ਮਹੱਤਵਪੂਰਨ ਕਾਰਜ ਹੁੰਦਾ ਹੈ ਕਿ ਉਹ ਪਰਮਾਤਮਾ ਰੂਪੀ ਪਤੀ ਦੀ ਆਪਣੇ ਤਨੋਂ ਅਤੇ ਮਨੋਂ ਸੱਚੇ ਹਿਰਦੇ ਨਾਲ ਸੇਵਾ ਅਤੇ ਭਗਤੀ ਕਰੇ ਤਾਂ ਹੀ ਉਸ ਦਾ ਲੋਕ ਅਤੇ ਪਰਲੋਕ ਸੁਧਰ ਸਕਦਾ ਹੈ। ਪ੍ਰਭੂ ਭਗਤੀ ਤੋਂ ਬਿਨਾਂ ਇਸ ਲੋਕ ਵਿਚ ਅਤੇ ਪਰਲੋਕ ਵਿਚ ਹੀ ਖੁਆਰੀ ਹੁੰਦੀ ਹੈ। ਝੂਠੀ ਭਗਤੀ ਕਰਨ ਨਾਲ ਪ੍ਰਭੂ ਨਾਲ ਮਿਲਾਪ ਨਹੀਂ ਹੋ ਸਕਦਾ।

SIKHBOOKCLUB.COM

ਮੂਲ ਸਲੋਕ :

ਮਹਲਾ ੧

**ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥**

**ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥**

**English Version :**

Living at parents or in-laws, on difference make,

But except for the Lord infinite, all relations fake.

With His Grace, doubly blessed is the soul, O' Nanak!

Whose firm faith in Caring God, can nothing shake.

ਪਦ ਅਰਥ :

| ਸ਼ਬਦ | ਅਰਥ |
|---|---|
| 1. ਅਗੰਮੁ | = ਪਹੁੰਚ ਤੋਂ ਪਰ੍ਹੇ, ਜਿੱਥੇ ਪਹੁੰਚਿਆ ਨਾ ਜਾ ਸਕੇ। |
| 2. ਸਾਹੁਰੈ | = ਸਹੁਰੇ ਘਰ, ਇਹ ਮਾਤ ਲੋਕ ਵਿਚ, ਇਸ ਸੰਸਾਰ ਵਿਚ। |
| 3. ਪੇਈਐ | = ਪੇਕੇ ਘਰ, ਪਰਲੋਕ, ਪਰਮਾਤਮਾ ਦੇ ਦਰ 'ਤੇ। |
| 4. ਕੰਤੁ | = ਸੁਆਮੀ, ਪਤੀ, ਖਸਮ। |
| 5. ਅਥਾਹੁ | = ਡੂੰਘਾ, ਅਗਾਧ। |
| 6. ਸੋਹਾਗਣੀ | = ਸੁਹਾਗ ਵਾਲੀ, ਖੁਸ਼ਨਸੀਬੀ, ਸੁਭਾਗਵਤੀ, ਜਿਸ ਔਰਤ ਦਾ ਪਤੀ ਜੀਉਂਦਾ ਹੋਵੇ, ਪੁਤਰਵੰਤੀ, ਸ਼ੀਲਵੰਤੀ, ਸ਼ੋਭਾਵੰਤੀ। |
| 7. ਭਾਵੈ ਬੇਪਰਵਾਹ | = ਬੇਪਰਵਾਹ ਨੂੰ ਵੀ ਪਿਆਰੀ ਲੱਗਦੀ ਹੈ। |

ਅਰਥ

ਇਹ ਸਲੋਕ ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਹੈ। ਗੁਰੂ ਨਾਨਕ ਦੇਵ ਜੀ ਜਦੋ ਸ਼ੇਖ ਇਬਰਾਹੀਮ ਫਰੀਦ ਸਾਨੀ ਨੂੰ ਪਾਕਪਟਨ ਤੋਂ ਕੋਹ ਕੁ ਭਰ ਬਾਹਰ ਇਕ ਤਲਾਅ ਦੇ ਕੰਢੇ ਮਿਲੇ ਜਿਸ ਨੂੰ ਸਿੱਖ "ਨਾਨਕਸਰ" ਆਖਦੇ ਹਨ ਅਤੇ ਮੁਸਲਮਾਨ "ਫਤਹ ਅਲਾਹੀ ਨੂਰੀ" ਤਾਂ ਬਾਬਾ ਨਾਨਕ ਜੀ ਨੇ ਸ਼ੇਖ ਇਬਰਾਹੀਮ (ਫਰੀਦ ਸਾਨੀ) ਨੂੰ ਫ਼ਰਮਾਇਆ ਜੋ ਗੁਲਜ਼ਾਰ ਫਰੀਦੀ ਵਿਚ ਲਿਖਿਆ ਹੈ—

"ਤਬ ਨਾਨਕ ਸਾਹਿਬ ਨੇ ਅਰਜ਼ ਕੀਤੀ ਕਿ ਹਮ ਏਕ ਕਿਤਾਬ ਤਲਕੀਨ ਕੇ ਵਾਸਤੇ ਜਮਾ ਕਰਕੇ ਖਿਦਮਤ ਆਪ ਕੀ ਮੇਂ ਲਾਏ ਹੈਂ ਕਿ ਕਲਾਮ ਆਪ ਕੀ ਅਰ ਕਲਾਮ ਫਰੀਦ ਸਾਹਿਬ ਕੀ,



SIKHBOOKCLUB.COM

ਹਸਬੁਲ ਅਰਸ਼ਾਦ ਆਪ ਕੇ ਕਿਤਾਬ ਮੌਸੂਫ਼ ਮੇਂ ਪਹਿਲੇ ਦਰਜ ਕੀ ਜਾਏ। ਹਜ਼ਰਤ ਨੇ ਕਿਤਾਬ ਜਮਾ ਕਰੀ ਹੁਈ ਪਸੰਦ ਫਰਮਾ ਕਰ ਇਜਾਜ਼ਤ ਕਲਾਮ ਦਰਜ ਕਰਨੇ ਕੀ ਦੀ।"

– ਹੰਸ ਚੋਗ, ਸਫ਼ਾ 92

ਇਸ ਤਰੀਕੇ ਨਾਲ ਗੁਰੂ ਨਾਨਕ ਦੇਵ ਜੀ ਨੇ ਫਰੀਦ ਜੀ ਦੀ ਬਾਣੀ ਇਕੱਤਰ ਕੀਤੀ ਅਤੇ ਜਿੱਥੇ ਕਿਤੇ ਵੀ ਫਰੀਦ ਜੀ ਦੀ ਬਾਣੀ ਨਾਲ ਅਸਹਿਮਤੀ ਪ੍ਰਗਟ ਕੀਤੀ ਤਾਂ ਉਥੇ ਉਹਨਾਂ ਨੇ ਉਸ ਦੇ ਨਾਲ ਹੋਰ ਢੁੱਕਵਾਂ ਸਲੋਕ ਰਚ ਕੇ ਆਪਣੇ ਸ਼ੁਭ ਵਿਚਾਰ ਪ੍ਰਗਟ ਕੀਤੇ ਹਨ। ਗੁਰੂ ਨਾਨਕ ਦੇਵ ਜੀ ਇਸ ਸਲੋਕ ਨੂੰ ਸੁਧਾਈ ਕਰਦੇ ਹੋਏ ਲਿਖਦੇ ਹਨ ਕਿ ਪਰਮਾਤਮਾ ਰੂਪੀ ਖਸਮ ਸੰਸਾਰੀ ਜੀਵਾਂ ਦੀ ਪਹੁੰਚ ਤੋਂ ਬਹੁਤ ਹੀ ਦੂਰ ਹੈ ਅਤੇ ਉਹ ਅਗੰਮ ਹੈ ਜਿੱਥੇ ਉਸ ਦੀ ਪਹੁੰਚ ਨਹੀਂ ਹੋ ਸਕਦੀ ਅਤੇ ਉਸ ਦਾ ਕੋਈ ਵੀ ਸਾਨੀ ਨਹੀਂ ਹੈ। ਉਹ ਬਹੁਤ ਹੀ ਵਿਸ਼ਾਲ ਅਤੇ ਡੂੰਘੇ ਸਾਗਰ ਸਮਾਨ ਹੈ। ਉਸ ਦਾ ਜਿਗਰਾ ਵੀ ਬਹੁਤ ਹੈ ਅਤੇ ਉਹ ਭੁੱਲੇ ਪਏ ਲੋਕਾਂ ਉੱਤੇ ਕਦੇ ਵੀ ਗੁੱਸਾ ਗਿਲਾ ਨਹੀਂ ਕਰਦਾ। ਉਹ ਕਦੇ ਵੀ ਉਹਨਾਂ ਨੂੰ ਗੁੱਸੇ ਦੀ ਹਾਲਤ ਵਿਚ ਨਹੀਂ ਆਉਣ ਦਿੰਦਾ। ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ ਕਿ ਇਕ ਜੀਵ-ਇਸਤਰੀ ਸੁਹਾਗਣ ਉਹੀ ਹੈ ਜੋ ਉਸ ਬੇਪਰਵਾਹ ਪ੍ਰਭੂ ਰੂਪੀ-ਪਤੀ ਨੂੰ ਪਿਆਰੀ ਲੱਗਦੀ ਹੈ, ਉਹ ਉਸ ਦੀ ਪਸੰਦ ਹੈ ਅਤੇ ਜੋ ਲੋਕ ਪਰਲੋਕ ਵਿਚ ਵੀ ਉਸ ਖ਼ਸਮ ਦੀ ਬਣ ਕੇ ਰਹਿੰਦੀ ਹੈ ਅਤੇ ਉਸ ਦੀ ਆਗਿਆਕਾਰੀ ਹੈ।

**ਮੂਲ ਸਲੋਕ :**

**ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥**
**ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥**

**English Version :**

Yearning for her Lord, the spirit bathed and perfumed,

Care-free though she lies in bed, her watch resumed.

Being discarded forever, emits the Asafoetida odour,

The musk fragrance of her God's Grace, all consumed.



SIKHBOOKCLUB.COM

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਨਾਤੀ ਧੋਤੀ | = ਨਹਾ ਧੋ ਕੇ, ਭਾਵ ਸਾਫ਼ ਸੁਥਰੀ ਹੋ ਕੇ। |
| 2. ਸੰਬਹੀ | = ਸਜੀ ਹੋਈ, ਸ਼ਿੰਗਾਰੀ ਹੋਈ, ਫਬੀ ਹੋਈ, ਬੇਅੰਤ ਸੁੰਦਰ। |
| 3. ਨਚਿੰਦੁ | = ਬੇਫਿਕਰ, ਚਿੰਤਾ ਰਹਿਤ। |
| 4. ਬੇੜੀ | = ਲਿਬੜੀ ਹੋਈ। |
| 5. ਕਥੂਰੀ | = ਕਸਤੂਰੀ, ਸ਼ੁਭ ਵਾਸ਼ਨਾ, ਸੁਗੰਧ ਭਾਵ ਹਰੀ ਨਾਮ ਕਥਾ। ਕਈ ਵਿਦਵਾਨ ਲਿਖਦੇ ਹਨ ਕਿ ਮ੍ਰਿਗ ਆਪਣੀ ਨਾਭਿ ਵਿਚ ਸਥਿਤ ਕਸਤੂਰੀ ਦੀ ਸੁਗੰਧੀ ਤੇ ਮੋਹਿਤ ਹੋ ਕੇ ਭੁਲੇਖੇ ਨਾਲ ਜਾਣਦਾ ਹੈ ਕਿ ਇਹ ਸੁਗੰਧ ਜੰਗਲ ਵਿਚੋਂ ਆ ਰਹੀ ਹੈ ਅਤੇ ਢੂੰਢਦਾ ਹੀ ਥੱਕ ਜਾਂਦਾ ਹੈ। ਇਹ ਦ੍ਰਿਸ਼ਟਾਂਤ ਉਹਨਾਂ ਉੱਪਰ ਢੁਕਦਾ ਹੈ ਜੋ ਆਤਮਾ ਨੂੰ ਅਨੰਦ ਰੂਪ ਨਾ ਜਾਣ ਕੇ ਵਿਸ਼ੇ ਵਿਕਾਰਾਂ ਵਿਚੋਂ ਅਨੰਦ ਢੂੰਢਦੇ ਹਨ। |
| 6. ਗੰਧੁ | = ਖੁਸ਼ਬੋ, ਸੁਗੰਧੀ ਆਦਿ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਇਹ ਜੀਵ ਰੂਪੀ ਇਸਤਰੀ ਨਹਾ ਧੋ ਕੇ ਪਤੀ ਦੇ ਮਿਲਾਪ ਦੀ ਆਸ ਵਿਚ ਤਿਆਰ ਹੋ ਕੇ ਬੈਠੀ ਹੈ ਪ੍ਰੰਤੂ ਉਹ ਬੇਫ਼ਿਕਰ ਹੋ ਕੇ ਸੌਂ ਗਈ, ਉਹ ਆਪਣੇ ਪਤੀ ਨੂੰ ਮਿਲਣ ਤੋਂ ਪਹਿਲਾਂ ਹੀ ਆਪਣੇ ਸੌਣ ਰੂਪੀ ਅਨੰਦ ਵਿਚ ਹੀ ਲੀਨ ਹੋ ਗਈ। ਫਰੀਦ ਜੀ ਅੱਗੇ ਫਿਰ ਫ਼ਰਮਾਉਂਦੇ ਹਨ ਕਿ ਉਸ ਔਰਤ ਦੀ ਕਸਤੂਰੀ ਵਾਲੀ ਸੁਗੰਧੀ ਹੀ ਉੱਡ ਜਾਂਦੀ ਹੈ। ਉਹ ਹਿੰਙ ਰੂਪੀ ਬਦਬੂ ਨਾਲ ਹੀ ਭਰੀ ਹੋਈ ਰਹਿ ਗਈ ਹੈ।

**ਦੂਸਰਾ ਅਰਥ**

ਇਸ ਸਲੋਕ ਦਾ ਦੂਸਰਾ ਅਰਥ ਇਹ ਹੈ ਕਿ ਇਸ ਸੰਸਾਰ ਵਿਚ ਜੋ ਜੀਵ ਹੁੰਦਾ ਹੈ ਉਹ ਸੰਸਾਰਕ ਕਰਮ ਕਰਦਾ ਹੋਇਆ ਵੀ ਪਤੀ ਰੂਪੀ ਪਰਮਾਤਮਾ ਦੀ ਬੰਦਗੀ ਕਰਨ ਲਈ ਵੀ ਆਉਂਦਾ ਹੈ। ਉਹ ਜੇਕਰ ਇਥੇ ਆ ਕੇ ਬੇਫਿਕਰ ਹੋ ਕੇ ਸੌਂ ਗਿਆ ਅਤੇ ਪਤੀ ਰੂਪੀ ਪਰਮਾਤਮਾ ਦੀ ਅਰਾਧਨਾ ਨਹੀਂ ਕੀਤੀ, ਉਸ ਦੀ ਸੇਵਾ ਨਹੀਂ ਕੀਤੀ ਤਾਂ ਉਸ ਦੀ ਹਾਲਤ ਉਸ ਪ੍ਰਕਾਰ ਹੀ ਹੋਵੇਗੀ ਜਿਵੇਂ ਕਿ ਮ੍ਰਿਗ ਦੀ ਹੁੰਦੀ ਹੈ। ਉਹ ਜੰਗਲ ਵਿਚੋਂ ਕਸਤੂਰੀ ਲੱਭਦਾ ਫਿਰਦਾ ਰਹਿੰਦਾ ਹੈ ਪ੍ਰੰਤੂ ਅਸਲ ਵਿਚ ਕਸਤੂਰੀ ਉਸ ਦੀ ਨਾਭੀ ਵਿਚ ਹੀ ਹੁੰਦੀ ਹੈ।



SIKHBOOKCLUB.COM

ਮੂਲ ਸਲੋਕ :

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**

**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥**

**English Version :**

My youth losing its lustre, I need not fear,

If ye my Lord Supreme, keep me so dear.

Futile is the youth, devoid of God's Love,

Life loveless has to face, the wear and tear.

ਪਦ ਅਰਥ :

| ਸ਼ਬਦ | ਅਰਥ |
|---|---|
| 1. ਜੋਬਨ | = ਯੁਵਾ ਅਵਸਥਾ, ਜਵਾਨੀ, ਬਚਪਨ ਅਤੇ ਬੁਢੇਪੇ ਦੇ ਵਿਚਕਾਰ ਦੀ ਜੀਵਨ ਅਵਸਥਾ। |
| 2. ਸਹ | = ਪਤੀ, ਖ਼ਸਮ। |
| 3. ਸਹ ਪ੍ਰੀਤਿ ਨ | = ਪਤੀ ਨਾਲ ਪਿਆਰ ਖਤਮ ਨਾ ਹੋਵੇ, ਸੱਚਾ ਪਿਆਰ। |
| 4. ਕਿਤੀ | = ਕਿਤਨੇ ਹੀ, ਬੇਸ਼ੁਮਾਰ, ਬੇਅੰਤ। |

ਅਰਥ

ਇਹ ਸਲੋਕ ਫ਼ਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਜੇਕਰ ਪਤੀ ਰੂਪੀ ਪਰਮਾਤਮਾ ਨਾਲ ਇਸ ਜੀਵ ਦੀ ਪ੍ਰੀਤ ਨਾ ਟੁੱਟੇ ਤਾਂ ਫਿਰ ਜੁਆਨੀ ਦੇ ਵਿਨਾਸ਼ ਹੋਣ ਦਾ ਵੀ ਕੋਈ ਡਰ ਨਹੀਂ ਹੈ। ਇਸ ਸੰਸਾਰ ਵਿਚ ਪ੍ਰਭੂ ਦੀ ਪ੍ਰੀਤ ਤੋਂ ਸੱਖਣੇ, ਬੇਮੁਖ ਕਿਤਨੇ ਹੀ ਜੋਬਨ, ਜੁਆਨੀਆਂ, ਸੁੱਕ ਗਈਆਂ ਹਨ, ਕੁਮਲਾ ਗਈਆਂ ਹਨ ਅਤੇ ਉਸ ਪਤੀ ਰੂਪੀ ਪਰਮਾਤਮਾ ਦੇ ਵਿਯੋਗ ਵਿਚ ਕੁਰਲਾ ਰਹੀਆਂ ਹਨ। ਇਸ ਸਲੋਕ ਦਾ ਭਾਵ ਇਹ ਹੈ ਕਿ ਜੇਕਰ ਇਸ ਇਸਤਰੀ ਰੂਪੀ ਜੀਵ ਦੀ ਪ੍ਰੀਤ ਇਕ ਸੱਚੇ ਪਤੀ ਰੂਪੀ ਪਰਮਾਤਮਾ ਨਾਲ ਲੱਗ ਗਈ, ਤਾਂ ਫਿਰ ਉਹ ਜੀਵ ਦਾ ਜੀਵਨ ਸਫ਼ਲ ਗਿਣਿਆ ਜਾ ਸਕਦਾ ਹੈ ਨਹੀਂ ਤਾਂ ਉਸ ਦਾ ਜੀਵਨ ਬੇਅਰਥ ਹੋ ਜਾਵੇਗਾ।

SIKHBOOKCLUB.COM

**ਮੂਲ ਸਲੋਕ :**

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥**

**English Version :**

Worry is my bed, threaded with limitless pain,
Separation from Thee O' Lord, my perverse gain.
This my life without Thee, O' Thou Ocean of Bliss!
Useless is the mortified flesh, not worth a grain.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਚਿੰਤ | = ਚਿੰਤਾ, ਫਿਕਰ। |
| 2. ਖਟੋਲਾ | = ਨਿੱਕੀ ਜਿਹੀ ਮੰਜੀ, ਖਾਟ। |
| 3. ਵਾਣੁ ਦੁਖੁ | = ਦੁੱਖਾਂ ਦਾ ਵਾਣ, ਜਿਸ ਨਾਲ ਮੰਜੀ ਉਣੀ ਜਾਂਦੀ ਹੈ। |
| 4. ਬਿਰਹਿ | = ਵਿਛੋੜੇ ਵਿਚ। |
| 5. ਵਿਛਾਵਣੁ | = ਤਲਾਈ, ਮੰਜੇ ਉੱਪਰ ਜਿਹੜੀ ਤਲਾਈ ਵਿਛਾਈ ਜਾਂਦੀ ਹੈ। |
| 6. ਲੇਫੁ | = ਰੂਈਦਾਰ, ਓਡਣ ਦਾ ਬਸਤਰ, ਰਜਾਈ। |
| 7. ਸਾਹਿਬ | = ਸੱਚੇ ਪਾਤਿਸ਼ਾਹ, ਬੇਪਰਵਾਹ ਸੁਆਮੀ, ਬੇਅੰਤ ਸ਼ਕਤੀਆਂ ਦਾ ਮਾਲਕ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਇਹ ਜੀਵ ਇਸ ਸੰਸਾਰ ਵਿਚ ਆ ਕੇ ਜਦੋਂ ਪਰਮਾਤਮਾ ਨੂੰ ਭੁਲ ਜਾਂਦਾ ਹੈ ਅਤੇ ਸੰਸਾਰਕ ਝਮੇਲਿਆਂ ਵਿਚ ਆਪਣਾ ਜੀਵਨ ਗਲਤਾਨ ਕਰ ਲੈਂਦਾ ਹੈ ਤਾਂ ਉਸ ਦੀ ਇਹ ਹਾਲਤ ਹੁੰਦੀ ਹੈ ਕਿ ਉਸ ਨੂੰ ਚਿੰਤਾ ਘੇਰ ਰੱਖਦੀ ਹੈ। ਇਹ ਚਿੰਤਾ ਇਕ ਮੰਜੇ ਸਮਾਨ ਹੁੰਦੀ ਹੈ ਜਿਸ ਨੂੰ ਸੰਸਾਰਕ ਦੁਖਾਂ ਰੂਪੀ ਬਾਣ ਦੇ ਨਾਲ ਉਣਿਆ ਹੁੰਦਾ ਹੈ। ਇਹ ਸੰਸਾਰਕ ਦੁਖ ਉਸ ਦੇ ਮੰਜੇ ਵਿਚ ਉਣੇ ਹੋਏ ਹੁੰਦੇ ਹਨ ਅਤੇ ਇਸ ਦੇ ਨਾਲ ਹੀ ਵਿਛੋੜੇ ਦੇ ਕਾਰਨ ਹੀ ਦੁਖ ਤਕਲੀਫਾਂ ਇਸ ਸੰਸਾਰੀ ਜੀਵ ਉੱਪਰ ਇਕ ਰਜਾਈ ਜਾਂ ਲੇਫ ਸਮਾਨ ਹੁੰਦੇ ਹਨ। ਇਹ ਸੰਸਾਰੀ ਜੀਵ ਹਰ ਪਾਸਿਆਂ ਤੋਂ ਹੀ ਦੁੱਖਾਂ ਨਾਲ ਘਿਰਿਆ ਹੁੰਦਾ ਹੈ। ਇਸ ਤਰ੍ਹਾਂ ਦੇ ਹਾਲਾਤ ਨੂੰ ਬਿਆਨ ਕਰਦੇ ਹੋਏ ਫ਼ਰੀਦ ਜੀ ਆਪਣੇ ਸਾਂਈ, ਅੱਲ੍ਹਾ ਅੱਗੇ ਬੇਨਤੀ ਕਰਦੇ ਹਨ ਕਿ ਇਸ ਸੰਸਾਰੀ ਜੀਵ ਦੀ



SIKHBOOKCLUB.COM

ਇਹ ਹਾਲਤ ਹੁੰਦੀ ਹੈ, ਬਹੁਤ ਹੀ ਭਿਆਨਕ ਤੇ ਤਰਸਯੋਗ ਹੁੰਦੀ ਹੈ। ਫਰੀਦ ਜੀ ਪਰਮਾਤਮਾ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ ਕਿ ਇਸ ਤਰ੍ਹਾਂ ਦੀ ਹਾਲਤ ਨੂੰ ਪਰਮਾਤਮਾ ਤੂੰ ਆਪ ਹੀ ਵੇਖ ਕਿ ਇਹ ਸੰਸਾਰੀ ਜੀਵ ਕਿੰਨੇ ਭੈੜੇ ਦੁੱਖਾਂ ਵਿਚ ਫਸਿਆ ਹੋਇਆ ਹੁੰਦਾ ਹੈ ਅਤੇ ਇਸ ਤੋਂ ਛੁਟਕਾਰਾ ਹੀ ਪਾਉਣਾ ਚਾਹੀਦਾ ਹੈ।

**ਮੂਲ ਸਲੋਕ :**

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਣੁ ॥੩੬॥**

**English Version :**

Pangs of love painful, no soul could define,

Welcome surely are they, if love be Devine.

A heart which suffers not Thy love's yearning,

Let that self same body, to the grave consign.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਬਿਰਹਾ | = ਵਿਛੋੜਾ, ਅਭਾਵ ਦਾ ਹੋਣਾ, ਵਿਯੋਗ ਦਾ ਅਨੁਭਵ, ਵਿਯੋਗ ਦੀ ਪੀੜ, ਜੁਦਾਈ। |
| 2. ਸੁਲਤਾਨੁ | = ਬਾਦਸ਼ਾਹ। |
| 3. ਜਿਤੁ ਤਨਿ | = ਜਿਸ ਸਰੀਰ ਵਿਚ, ਜਿਸ ਤਨ ਵਿਚ। |
| 4. ਬਿਰਹੁ | = ਵਿਛੋੜੇ, ਵਿਯੋਗ ਦਾ ਅਨੁਭਵ, ਵਿਯੋਗ ਦੀ ਪੀੜਾ, ਜੁਦਾਈ ਦੀ ਅਕਹਿ ਗੱਲ। |
| 5. ਮਸਾਣੁ | = ਸ਼ਮਸ਼ਾਨ, ਭੂਤ-ਪ੍ਰੇਤ, ਮੁਰਦੇ ਸਾੜਨ ਜਾਂ ਦਫ਼ਨਾਉਣ ਦੀ ਜਗ੍ਹਾ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਹਰ ਜੀਵ ਜਾਂ ਪ੍ਰਾਣੀ, ਬਿਰਹਾ ਬਿਰਹਾ ਦੀ ਦੁਹਾਈ ਦਿੰਦਾ ਰਹਿੰਦਾ ਹੈ ਪ੍ਰੰਤੂ ਇਸ ਦੇ ਨਾਲ ਇਹ ਵੀ ਕਹਿੰਦਾ ਰਹਿੰਦਾ ਹੈ ਕਿ ਹਾਏ ਵਿਛੋੜਾ, ਹਾਏ ਵਿਛੋੜਾ, ਬੁਰਾ ਹੀ ਬੁਰਾ ਹੈ। ਇਸ ਵਿਛੋੜੇ ਦੇ ਕਾਰਣ ਸਾਰੇ ਹੀ ਵਿਲਕਦੇ ਰਹਿੰਦੇ ਹਨ। ਕਈ ਇਸ਼ਕ ਮਜਾਜ਼ੀ ਦੇ ਵਿਛੋੜੇ ਵਿਚ ਹੀ ਤੜਫਦੇ ਰਹਿੰਦੇ ਹਨ। ਕੋਈ ਧੀਆਂ ਪੁੱਤਰਾਂ ਦੇ ਵਿਛੋੜੇ ਵਿਚ ਅਤੇ ਕਈ ਪਤੀ ਪਤਨੀ ਦੇ ਵਿਛੋੜੇ

ਵਿਚ ਵਿਲਕਦੇ ਅਤੇ ਕੁਰਲਾਉਂਦੇ ਸੁਣੀਂਦੇ ਹਨ। ਕਈ ਪੁਰਸ਼ ਜੋ ਅਧਿਆਤਮਕ ਪਦਵੀ ਧਾਰਨ ਕਰ ਲੈਂਦੇ ਹਨ ਉਹ ਇਸ਼ਕ ਹਕੀਕੀ ਦੇ ਵਿਛੋੜੇ, ਭਾਵ ਪ੍ਰਭੂ ਰੂਪੀ-ਪਤੀ ਦੇ ਵਿਛੋੜੇ ਵਿਚ ਹੀ ਰੋਂਦੇ ਵਿਲਕਦੇ ਸੁਣੀਂਦੇ ਹਨ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਹੇ ਵਿਛੋੜਿਆ! ਤੂੰ ਬਹੁਤ ਹੀ ਵੱਡਾ ਪਾਤਿਸ਼ਾਹ ਹੈਂ। ਮੈਂ ਤੈਨੂੰ ਸਲਾਮ ਕਰਦਾ ਹਾਂ ਕਿਉਂਕਿ ਜਿਸ ਪ੍ਰਾਣੀ ਦੇ ਸਰੀਰ ਵਿਚ ਵਿਛੋੜੇ ਦੀ ਚੇਟਕ ਲੱਗ ਜਾਂਦੀ ਹੈ ਉਹ ਬਹੁਤ ਹੀ ਬੇਪਰਵਾਹ ਹੋ ਜਾਂਦਾ ਹੈ। ਜਿਸ ਦੇ ਸਰੀਰ ਵਿਚ, ਜਿਸਮ ਵਿਚ, ਵਿਛੋੜੇ ਦੀ ਚੇਟਕ ਨਹੀਂ ਹੁੰਦੀ, ਜਿਸ ਮਨੁੱਖ ਨੂੰ ਕਦੇ ਵੀ ਵਿਛੋੜੇ ਦੀ ਸੱਟ ਨਹੀਂ ਵੱਜੀ ਕਿ ਮੈਂ ਪ੍ਰਭੂ ਤੋਂ ਵਿਛੜਿਆ ਹੋਇਆ ਹਾਂ ਤਾਂ ਉਸ ਸਰੀਰ ਨੂੰ ਸ਼ਮਸ਼ਾਨ ਘਾਟ ਹੀ ਸਮਝਣਾ ਚਾਹੀਦਾ ਹੈ। ਉਸ ਸਰੀਰ ਵਿਚ ਰਹਿਣ ਵਾਲੀ ਰੂਹ ਜਾਂ ਆਤਮਾ ਭੂਤ ਪ੍ਰੇਤ ਸਮਾਨ ਹੁੰਦੀ ਹੈ। ਇਸ ਲਈ ਪ੍ਰਭੂ ਦਾ ਵਿਛੋੜਾ ਬਹੁਤ ਹੀ ਭਿਆਨਕ ਅਤੇ ਵਿਕਰਾਲ ਰੂਪ ਧਾਰਨ ਕਰ ਲੈਂਦਾ ਹੈ।

**ਮੂਲ ਸਲੋਕ :**

**ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥**

**ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥**

**English Version :**

Sugary are pleasures of this world mortal O' Farid!

Lustrous life's golden crop, carries poisoned weed.

Some bruised their lives, sowing the wicked seeds,

Others wasted their years, indulging in filth indeed.

SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਏ | = ਇਸ ਦੁਨੀਆਂ ਦੇ ਪਦਾਰਥ। |
| 2. ਵਿਸੁ | = ਜ਼ਹਿਰ। |
| 3. ਖੰਡੁ ਲਿਵਾੜਿ | = ਖੰਡ ਵਿਚ ਲਪੇਟ ਕੇ, ਖੰਡ ਵਿਚ ਚੰਗੀ ਤਰ੍ਹਾਂ ਤਰ ਕਰਕੇ। |
| 4. ਰਾਹੇਦੇ | = ਬੀਜਦੇ, ਉਗਾਉਂਦੇ, ਪਾਲਦੇ। |
| 5. ਰਹਿ ਗਏ | = ਥੱਕ ਗਏ, ਮੁੱਕ ਗਏ, ਮਰ ਗਏ। |
| 6. ਰਾਧੀ | = ਬੀਜੀ ਹੋਈ। |
| 7. ਉਜਾੜਿ | = ਉਜਾੜ ਕੇ, ਖਤਮ ਕਰਕੇ, ਨਸ਼ਟ ਕਰਕੇ, ਤਬਾਹ ਕਰਕੇ, ਨਿਖਸਮੀ ਛੱਡ ਕੇ। ਬਿਨਾਂ ਵਾਲੀ ਵਾਰਸ ਤੋਂ। |
| 8. ਗੰਦਲਾ | = ਗੋਭ, ਲਗਰ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਜੋ ਇਸ ਤਰ੍ਹਾਂ ਹੈ:— ਫਰੀਦ ਜੀ ਇਕ ਮਹਾਨ ਅਧਿਆਤਮਕਵਾਦੀ ਸੂਫੀ ਮੁਸਲਮਾਨ ਫਕੀਰ ਹੋਏ ਹਨ। ਫਰੀਦ ਜੀ ਦੀ ਬਹੁਤ ਸਾਰੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਔਰਤ ਨੂੰ ਵਿਸ਼ ਭਰੀਆਂ ਗੰਦਲਾਂ ਕਹਿੰਦੇ ਹਨ। ਇਸ ਗੱਲ ਦੀ ਪੁਸ਼ਟੀ ਪ੍ਰੋ. ਸਾਹਿਬ ਸਿੰਘ ਨੇ ਆਪਣੇ ਇਕ ਲੇਖ 'ਸ਼ੇਖ ਫਰੀਦ ਜੀ ਅਤੇ ਗੁਰਮਤਿ' ਜੋ ਕਿ 'ਸ਼ੇਖ ਫਰੀਦ ਜੀ- ਜੀਵਨ ਅਤੇ ਰਚਨਾ' ਜਿਸ ਨੂੰ ਭਾਸ਼ਾ ਵਿਭਾਗ ਪਟਿਆਲਾ ਨੇ ਛਾਪਿਆ ਅਤੇ ਪੰਨਾ 162 ਉੱਪਰ ਅੰਕਿਤ ਹੈ। ਭਾਵੇ ਪ੍ਰੋ. ਸਾਹਿਬ ਇਸ ਸਲੋਕ ਦੇ ਅਰਥ ਸਪੱਸ਼ਟ ਕਰਨ ਤੋਂ ਗੁਰੇਜ਼ ਕਰ ਗਏ ਹਨ ਜਾਂ ਜਾਣ ਬੁਝ ਕੇ ਅਰਥਾਂ ਦੇ ਅਨਰਥ ਕਰ ਗਏ ਹਨ। ਪ੍ਰੰਤੂ ਵਿਸ਼-ਭਰੀਆਂ ਗੰਦਲਾਂ ਭਾਵ ਔਰਤ ਦੀ ਤੁਲਨਾ ਔਰਤ ਜਾਂ ਨਾਰੀ ਨਾਲ ਹੀ ਕੀਤੀ ਗਈ ਹੈ। ਜਵਾਹਰੇ ਫਰੀਦੀ ਦੇ ਅਨੁਸਾਰ ਬਾਬਾ ਫਰੀਦ ਜੀ ਦੀਆਂ ਚਾਰ ਸ਼ਾਦੀਆਂ ਹੋਈਆਂ ਸਨ। ਪਹਿਲੀ ਸ਼ਾਦੀ ਸੁਲਤਾਨ ਗਿਆਸ-ਉ-ਦੀਨ ਬਲਬਨ ਦੀ ਪੁੱਤਰੀ ਬੀਬੀ ਹਜਬਰਾਂ ਨਾਲ ਹੋਈ ਸੀ। ਦੂਸਰੀ ਪਤਨੀ ਦਾ ਨਾਮ ਬੀਬੀ ਸ਼ਾਰਦਾ ਸੀ। ਤੀਸਰੀ ਪਤਨੀ ਦਾ ਨਾਮ ਬੀਬੀ ਸ਼ੱਕਰ ਸੀ ਅਤੇ ਚੌਥੀ ਪਤਨੀ ਦਾ ਨਾਮ ਉਮ ਕਲਸੂਮ ਸੀ ਜੋ ਇਕ ਵਿਧਵਾ ਔਰਤ ਸੀ। ਬੀਬੀ ਸ਼ਾਰਧਾ ਜੋ ਬਾਬਾ ਫਰੀਦ ਜੀ ਦੀ ਪਤਨੀ ਸੀ ਉਹ ਕਿਸੇ ਹਿੰਦੂ ਸਰਦਾਰ ਦੀ ਧੀ ਸੀ। ਪਿਛਲੀਆਂ ਦੋਵੇਂ ਬੀਬੀਆਂ ਬਾਬਾ ਫਰੀਦ ਜੀ ਦੀ ਪਹਿਲੀ ਪਤਨੀ ਬੀਬੀ ਹਜਬਰਾਂ ਦੀਆਂ ਕਨੀਜ਼ਕਾਂ ਅਰਥਾਤ ਨੌਕਰਾਣੀਆਂ ਜਾਂ ਟਹਿਲਣਾਂ ਸਨ ਜੋ ਉਸ ਦੇ ਨਾਲ ਪੇਕੇ ਘਰੋਂ ਆਈਆਂ ਸਨ। ਇਸ ਦੇ ਬਾਵਜੂਦ ਬਾਬਾ ਫਰੀਦ ਨੇ ਔਰਤ ਜਾਤ ਪ੍ਰਤੀ ਆਪਣੇ ਵਿਚਾਰ ਇਸ ਪ੍ਰਕਾਰ ਪੇਸ਼ ਕੀਤੇ ਹਨ ਕਿ ਔਰਤਾਂ (ਨਾਰੀਆ) ਤਾਂ ਵਿਸ਼ ਭਰੀਆਂ ਗੰਦਲਾਂ ਹਨ ਜੋ ਕਿ ਉਪਰਲੀ ਸਤਹ ਤੋਂ ਖੰਡ ਨਾਲ ਮੁਲੰਮਾ ਚੜ੍ਹੀਆਂ ਹੋਈਆਂ ਹਨ ਅਤੇ ਅੰਦਰੂਨੀ ਤੌਰ 'ਤੇ ਜ਼ਹਿਰ ਜਾਂ ਵਿਸ਼ ਸਮਾਨ ਹਨ।

ਫਰੀਦ ਜੀ ਇਸ ਸਲੋਕ ਵਿਚ ਅੱਗੋਂ ਫ਼ਰਮਾਉਂਦੇ ਹਨ ਕਿ ਇਨ੍ਹਾਂ ਗੰਦਲਾਂ ਰੂਪੀ ਔਰਤਾਂ ਨੂੰ ਜੋ ਖੰਡ ਨਾਲ ਗਲੇਫ਼ ਕਰਕੇ ਰੱਖੀਆਂ ਹਨ, ਇਨ੍ਹਾਂ ਗੰਦਲਾਂ ਨੂੰ ਕਈ ਬੀਜਦੇ ਹੀ ਮਰ ਗਏ ਹਨ ਭਾਵ ਬੱਚੀਆਂ ਦੇ ਪੈਦਾ ਹੁੰਦਿਆਂ ਸਾਰ ਹੀ ਆਪਣੇ ਆਪ ਨੂੰ ਮੁਰਦਿਆਂ ਸਮਾਨ ਸਮਝਦੇ ਹਨ ਅਤੇ ਕਈ ਮਾਪੇ ਐਸੇ ਹੁੰਦੇ ਹਨ ਜੋ ਕਿ ਇਨ੍ਹਾਂ ਪੈਦਾ ਕੀਤੀਆਂ ਬੱਚੀਆਂ ਨੂੰ ਪਾਲਦੇ ਪਾਲਦੇ ਹੀ ਮਰ ਜਾਂਦੇ ਹਨ ਅਤੇ ਵਿਚੇ ਹੀ ਛੱਡ ਕੇ ਇਸ ਸੰਸਾਰ ਤੋਂ ਕੂਚ ਕਰ ਜਾਂਦੇ ਹਨ।

**ਮੂਲ ਸਲੋਕ :**

**ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥**
**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥**

**English Version :**

Wasted your days, chasing pleasures around,

Vain were all the nights, of your sleep sound.

Knowest thee not, God will hold ye to account,

Thy deeds performed left Him totally astound.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਚਾਰਿ | = ਚਾਰ ਪਹਿਰ, ਦਿਨ ਰਾਤ ਦਾ ਅੱਠਵਾਂ ਭਾਗ, ਤਿੰਨ ਘੰਟੇ ਦਾ ਸਮਾਂ। |
| 2. ਗਵਾਇਆ | = ਗਵਾਉਣਾ, ਖੋਹਣਾ, ਬਿਤਾਉਣਾ, ਗੁਜ਼ਾਰਨਾ, ਵਿਰਥਾ ਆਦਿ। |
| 3. ਹੰਢਿ ਕੈ | = ਤੁਰ ਫਿਰ ਕੇ, ਘੁੰਮ ਫਿਰ ਕੇ। |
| 4. ਸੰਮਿ | = ਸੌਂ ਕੇ, ਸ਼ਯਨ ਕਰਕੇ। |
| 5. ਲੇਖਾ | = ਲਿਖਿਆ ਹੋਇਆ ਹਿਸਾਬ, ਗਿਣਤੀ ਸ਼ੁਮਾਰ, ਗਣਿਤ ਦੀ ਫੈਲਾਵਟ (Calculation)। |
| 6. ਮੰਗੇਸੀਆ | = ਮੰਗੇਗਾ, ਮੰਗਣਾ। |
| 7. ਆਹੋਂ | = ਆਇਆ, ਸੰਸਾਰ ਵਿਚ ਆਣ ਕੇ। |
| 8. ਕੇਰੇ ਕੰਮਿ | = ਕਿਹੜੇ ਕੰਮ ? ਕਿਸ ਕੰਮ ਲਈ ? |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਫ਼ਰਮਾਉਂਦੇ ਹਨ ਕਿ ਐ ਇਨਸਾਨ! ਐ ਜੀਵ! ਐ ਪ੍ਰਾਣੀ! ਐ ਖੁਦਾ ਦੇ ਬੰਦੇ! ਤੂੰ ਜ਼ਰਾ ਸੋਚ ਕਿ ਤੂੰ ਆਪਣੇ ਜੀਵਨ ਵਿਚ ਚਾਰ ਪਹਿਰ ਸੌਂ ਕੇ ਅਤੇ ਚਾਰ ਪਹਿਰ ਤੁਰ ਫਿਰ ਕੇ, ਕੰਮਾਂ ਕਾਰਾਂ ਵਿਚ ਬਰਬਾਦ ਕਰ ਲਏ ਹਨ। ਜਿਸ ਵੇਲੇ ਖੁਦਾ ਨੇ, ਪਰਮਾਤਮਾ ਨੇ ਤੇਰੇ ਪਾਸੋਂ ਅੰਤਿਮ ਵੇਲੇ ਲੇਖਾ ਮੰਗਿਆ ਜਾਂ ਮੰਗਣਾ ਹੈ ਤਾਂ ਫਿਰ ਤੂੰ ਕੀ ਜਵਾਬ ਦੇਵੇਂਗਾ ? ਅਖ਼ੀਰ ਵਿਚ ਤੈਨੂੰ ਪਰਮਾਤਮਾ ਦੇ ਦਰਬਾਰ ਵਿਚ ਸ਼ਰਮਿੰਦਾ ਹੀ ਹੋਣਾ ਪਵੇਗਾ। ਐ ਜੀਵ! ਰੱਬ ਦੇ ਦਰਸਾਏ ਰਾਹ ਉੱਤੇ ਚਲਣ ਨਾਲ ਹੀ ਪਰਮਾਤਮਾ ਦੇ ਦਰ ਵਿਚ ਇੱਜ਼ਤ ਮਾਣ ਅਤੇ ਸਤਿਕਾਰ ਪ੍ਰਾਪਤ ਹੋਵੇਗਾ।



SIKHBOOKCLUB.COM

ਮੂਲ ਸਲੋਕ :

**ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥**
**ਏਹੁ ਨਿਦੋਸਾ ਮਾਰੀਐ ਹਮ ਦੋਸਾ ਦਾ ਕਿਆ ਹਾਲੁ ॥੩੯॥**

**English Version :**

A bell at Temple's door, a scene hard to tell,
Pounded the year round, gives a dreadful yell.
Ordained to suffer, without the slight ofence,
For we the sinners, sure awaits the hated Hell.

ਪਦ ਅਰਥ :

| ਸ਼ਬਦ | ਅਰਥ |
|---|---|
| 1. ਦਰਿ | = ਬੂਹੇ ਤੇ, ਦਰ ਉੱਤੇ। |
| 2. ਦਰਵਾਜੈ | = ਦਰਵਾਜੇ ਤੇ। |
| 3. ਜਾਇ ਕੈ | = ਜਾ ਕੇ। |
| 4. ਕਿਉ | = ਕੀ ? |
| 5. ਘੜਿਆਲੁ | = ਘੰਟਾ ਕਾਲ, ਵੇਲਾ ਜਾਂ ਵਕਤ ਦੱਸਣ ਦਾ ਘੰਟਾ। ਕਾਸੀ ਆਦਿ ਧਾਤੂ ਦੀ ਤਵੇ ਦੇ ਆਕਾਰ ਦੀ ਇਕ ਵਸਤੂ ਜਿਸ ਨੂੰ ਦੇਵ-ਮੰਦਰਾਂ ਦੇ ਵਿਚ ਵਜਾਇਆ ਜਾਂਦਾ ਹੈ। |
| 6. ਨਿਦੋਸਾ | = ਬੇ-ਦੋਸਾ, ਬੇ-ਕਸੂਰਾ, ਜਿਸ ਦਾ ਕੋਈ ਕਸੂਰ ਨਾ ਹੋਵੇ। |
| 7. ਮਾਰੀਐ | = ਮਾਰ ਖਾਂਦਾ ਹੈ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਬਿਆਨ ਕਰਦੇ ਹਨ ਕਿ ਐ ਪ੍ਰਾਣੀ। ਐ ਬੰਦੇ! ਤੂੰ ਕਦੀ ਕਿਸੇ ਦੇਵ-ਮੰਦਰ, ਕਿਸੇ ਈਦ-ਗਾਹ ਉੱਤੇ ਜਾਂ ਪੀਰਖਾਨੇ ਜਾ ਕੇ ਦੇਖਿਆ ਹੈ, ਉੱਥੇ ਧਾਰਮਕ ਅਸਥਾਨ ਤੇ ਪਏ ਹੋਏ ਘੜਿਆਲ ਨੂੰ ਕਦੇ ਦੇਖਿਆ ਹੈ ਕਿ ਉਸ ਬੇ-ਦੋਸ਼ੇ ਨੂੰ ਵੀ ਵਾਰ ਵਾਰ ਮਾਰ ਪਈ ਜਾਂਦੀ ਹੈ। ਉਹ ਧਾਰਮਕ ਅਸਥਾਨ ਤੇ ਹੋਣ ਤੇ ਵੀ ਕਿਸੇ ਵੀ ਕਸੂਰ ਤੋਂ ਬਿਨਾਂ ਹੀ ਮਾਰ ਖਾਈ ਜਾਂਦਾ ਹੈ। ਦੂਸਰੇ ਪਾਸੇ ਫਰੀਦ ਜੀ ਅੱਗੋਂ ਇਸ ਸੰਸਾਰੀ ਜੀਵ ਬਾਰੇ ਸਪੱਸ਼ਟ ਤੌਰ 'ਤੇ ਬਿਆਨ ਕਰਦੇ ਹਨ ਕਿ ਉਸ ਬੰਦੇ ਵਲ ਦੇਖੋ ਜੋ ਸਾਰੇ ਔਗੁਣਾਂ ਨਾਲ ਭਰਪੂਰ ਹੈ, ਜਿਸ ਵਿਚ ਇਹ ਪੰਜ ਤੱਤ ਜਿਵੇਂ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਹਨ ਨਾਲ ਭਰਪੂਰ ਹੈ ਤਾਂ ਉਸ ਬੰਦੇ, ਉਸ ਵਿਅਕਤੀ ਦਾ ਕੀ ਹਾਲ ਹੋ ਸਕਦਾ ਹੈ? ਇਸ ਲਈ ਇਸ ਮਨੁੱਖ ਨੂੰ ਇਸ ਘੜਿਆਲ ਕੋਲੋਂ ਵੀ ਸਬਕ ਸਿੱਖਣਾ ਚਾਹੀਦਾ ਹੈ।



SIKHBOOKCLUB.COM

ਮੂਲ ਸਲੋਕ :

**ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥**
**ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥**

**English Version :**

The bell is blasted hour after hour, time and again,
Lord Supreme knows the reasons, none can explain.
Similar is the fate, which awaits thy mortal frame,
Make not thy nights so awesome, from sin refrain.

ਪਦ ਅਰਥ :

| ਸ਼ਬਦ | ਅਰਥ |
|---|---|
| 1. ਘੜੀਏ ਘੜੀਏ | = ਘੜੀ ਘੜੀ ਪਿਛੋ, ਪਲ ਪਲ ਪਿਛੋਂ। |
| 2. ਪਹਰੀ | = ਹਰੇਕ ਪਹਿਰ ਮਗਰੋਂ। |
| 3. ਸਜਾਇ | = ਸਜਾ, ਦੰਡ, ਕੁੱਟ ਮਾਰ। |
| 4. ਹੇੜਾ | = ਸਰੀਰ, ਇਹ ਜ਼ਿੰਦਗੀ ਲਈ। |
| 5. ਘੜਿਆਲ | = ਘੰਟਾ-ਕਾਲ, ਵੇਲਾ ਜਾਂ ਵਕਤ ਦੱਸਣ ਦਾ ਘੰਟਾ, ਕਾਸੀ ਆਦਿ ਧਾਤੂ ਦੀ ਤਵੇ ਦੇ ਆਕਾਰ ਦੀ ਇਕ ਵਸਤੂ ਜਿਸ ਨੂੰ ਦੇਵ-ਮੰਦਰਾਂ ਵਿਚ ਵਜਾਈਦਾ ਹੈ। |
| 6. ਜਿਉ | = ਵਾਂਗ। |
| 7. ਰੈਣਿ | = ਜ਼ਿੰਦਗੀ ਰੂਪੀ ਰਾਤ। |
| 8. ਵਿਹਾਇ | = ਗੁਜ਼ਰਦੀ ਹੈ, ਬੀਤਦੀ ਹੈ। |
| 9. ਡੁਖੀ | = ਕਸ਼ਟ, ਦੁਖੀ, ਸਰੀਰਕ ਜਾਂ ਮਾਨਸਿਕ ਕਸ਼ਟ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਮਨੁੱਖੀ ਜੀਵਨ ਦੀ ਹਕੀਕਤ ਨੂੰ ਬਿਆਨ ਕਰਦੇ ਹਨ ਕਿ ਕਿਸੇ ਮਸੀਤ, ਪੀਰਗਾਹ ਜਾਂ ਦੇਵ-ਮੰਦਰ ਵਿਚ ਜੋ ਘੜਿਆਲ ਰੱਖਿਆ ਹੁੰਦਾ ਹੈ ਉਸ ਨੂੰ ਵਾਰ ਵਾਰ ਹਥੌੜਿਆਂ ਨਾਲ ਕੁਟਿਆ ਜਾਂ ਮਾਰਿਆ ਜਾਂਦਾ ਹੈ ਜੋ ਬੇਕਸੂਰਾ ਅਤੇ ਨਿਰਦੋਸ਼ ਹੁੰਦਾ ਹੈ। ਉਸ ਨੂੰ ਹਰੇਕ ਪਹਿਰ ਮਗਰੋਂ ਕੁੱਟ-ਕੁੱਟ ਕੇ ਬੇਹਾਲ ਕੀਤਾ ਜਾਂਦਾ ਹੈ। ਇਹ ਮਨੁੱਖੀ ਸਰੀਰ ਵੀ ਇਕ ਘੜਿਆਲ ਵਾਂਗ ਹੀ ਹੈ। ਇਹ ਮਨੁੱਖੀ ਸਰੀਰ ਜਿਸ ਨੇ ਇਸ ਸੰਸਾਰ ਵਿਚ ਮਾਇਕ ਪਦਾਰਥਾਂ ਖਾਤਰ ਆਪਣਾ ਜੀਵਨ ਤਬਾਹ ਕੀਤਾ ਹੋਇਆ ਹੁੰਦਾ ਹੈ ਆਪਣੀ ਸਾਰੀ ਉਮਰ ਗੁਜ਼ਾਰ ਰੱਖੀ ਹੈ, ਤਬਾਹ ਕੀਤੀ ਹੋਈ ਹੈ, ਉਸ ਦੀ ਜ਼ਿੰਦਗੀ ਰੂਪੀ ਰਾਤ ਇਹ ਸੰਸਾਰਕ ਦੁੱਖਾਂ ਵਿਚ ਬਤੀਤ ਹੁੰਦੀ ਹੈ ਤਾਂ ਫਿਰ ਉਸ ਦਾ ਕੀ ਹਾਲ ਹੋਵੇਗਾ?



SIKHBOOKCLUB.COM

ਮੂਲ ਸਲੋਕ :

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥

**English Version :**

Thy life's journey O' Farid! comes to an end,

Grown unstable thy frail body, none can mend.

Though thyself be given, a few centuries to live,

Devours thy withered frame, the death God-send.

ਪਦ ਅਰਥ :

| ਸ਼ਬਦ | ਅਰਥ |
|---|---|
| 1. ਬੁਢਾ | = ਵੱਡੀ ਉਮਰ ਵਾਲਾ, ਬਿਰਧ, ਜੁਆਨੀ ਤੋਂ ਬਾਅਦ ਦੀ ਅਵਸਥਾ |
| 2. ਕੰਬਣਿ | = ਬੁਢੇਪੇ ਵਿਚ ਸਰੀਰ ਵਿਚ ਬਲ ਜਾਂ ਤਾਕਤ ਨਾ ਹੋਣ ਕਰਕੇ ਸਰੀਰ ਆਪਣੇ ਆਪ ਹਰਕਤ ਕਰਦਾ ਰਹਿੰਦਾ ਹੈ। |
| 3. ਦੇਹ | = ਸਰੀਰ, ਜਿਸਮ। |
| 4. ਸਉ | = ਸੌ। |
| 5. ਵਰ੍ਹਿਆ | = ਸਾਲ। |
| 6. ਤਨੁ | = ਸਰੀਰ। |
| 7. ਖੇਹ | = ਮਿੱਟੀ, ਸੁਆਹ। |
| 8. ਹੋਸੀ | = ਹੋ ਜਾਏਗੀ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਇਹ ਪ੍ਰਾਣੀ ਕਿਵੇਂ ਆਪਣੇ ਸੰਸਾਰਕ ਝਮੇਲਿਆਂ ਵਿਚ ਰੁਝਾ ਹੋਇਆ ਹੈ। ਇਨ੍ਹਾਂ ਸੰਸਾਰਕ ਬੰਧਨਾਂ, ਸੰਸਾਰਕ ਝਮੇਲਿਆਂ ਵਿਚ ਗਲਤਾਨ ਹੁੰਦਾ ਹੋਇਆ ਬੁੱਢਾ ਹੋ ਗਿਆ ਹੈ। ਇਨ੍ਹਾਂ ਸੰਸਾਰਕ ਝਮੇਲਿਆਂ ਨੂੰ ਨਿਪਟਾਉਂਦਾ ਨਿਪਟਾਉਂਦਾ ਹੀ ਨਿਤਾਣਾ ਹੋ ਗਿਆ ਅਤੇ ਇਹ ਸਰੀਰ ਕੰਬਣ ਵੀ ਲੱਗ ਪਿਆ ਹੈ। ਫਰੀਦ ਜੀ ਫ਼ਰਮਾਉਂਦੇ ਹਨ ਕਿ ਜੇਕਰ ਇਸ ਇਨਸਾਨ ਨੇ ਸੌ ਸਾਲ ਵੀ ਜੀਉਣਾ ਹੋਵੇ ਤਾਂ ਫਿਰ ਵੀ ਇਸ ਸਰੀਰ ਨੇ ਅੰਤ ਨੂੰ ਮਿੱਟੀ ਹੀ ਹੋਣਾ ਹੈ।

SIKHBOOKCLUB.COM

ਮੂਲ ਸਲੋਕ :

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**
**ਜੇ ਤੂੰ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥**

**English Version :**

Let me never be the beggar, at someone's door,
Enough is Thy blessing O' Lord, I need no more.
Me, Thy servant, deprived of Thy mercy abundant,
Though forsaken to face the fate infinite, as before.

ਪਦ ਅਰਥ :

| ਸ਼ਬਦ | ਅਰਥ |
|---|---|
| 1. ਬਾਰਿ ਪਰਾਇਐ | = ਬਿਗਾਨੇ ਦਰ , ਦੂਸਰਿਆਂ ਦੇ ਅਧੀਨ, ਗੁਲਾਮ। |
| 2. ਬੈਸਣਾ | = ਬੈਠਣਾ, ਅਧੀਨ ਹੋਣਾ। |
| 3. ਸਾਂਈ | = ਅੱਲ੍ਹਾ, ਪਰਮਾਤਮਾ, ਰਾਮ ਰਹੀਮ, ਵਾਹਿਗੁਰੂ, ਸੁਆਮੀ, ਮਾਲਕ, ਰਾਜਾ, ਪਤੀ, ਭਰਤਾ, ਮਹਾਤਮਾ, ਸਾਧੂ ਦੀ ਸੰਗਿਆ ਵੀ ਸਾਂਈ ਹੈ। |
| 4. ਏਵੈ | = ਇਸ ਤਰ੍ਹਾਂ, ਭਾਵ ਦੂਸਰਿਆਂ ਦੇ ਅਧੀਨ। |
| 5. ਸਰੀਰਹੁ | = ਸਰੀਰ ਨੂੰ ਜਾਂ ਸਰੀਰ ਵਿਚੋਂ। |
| 6. ਜੀਉ | = ਜਿੰਦ, ਜਾਨ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਅੱਲ੍ਹਾ! ਐ ਮੇਰੇ ਮਾਲਕ! ਮੈਨੂੰ ਦੂਸਰਿਆਂ ਦੇ ਅਧੀਨ ਨਾ ਰਹਿਣ ਦੇਵੀਂ। ਮੈਂ ਕਿਸੇ ਦੀ ਅਧੀਨਗੀ ਜਾਂ ਗੁਲਾਮੀ ਸਹਿਣ ਨਹੀਂ ਕਰ ਸਕਦਾ। ਮੈਂ ਕਿਸੇ ਦੀ ਵੀ ਮੁਥਾਜਗੀ ਨਹੀਂ ਕਰ ਸਕਦਾ। ਐ ਮੇਰੇ ਪਿਆਰੇ ਮਾਲਕ! ਜੇਕਰ ਤੂੰ ਮੈਨੂੰ ਇਸ ਤਰ੍ਹਾਂ ਹੀ ਰੱਖਣਾ ਹੈ ਤਾਂ ਫਿਰ ਮੇਰਾ ਸਰੀਰ ਹੀ ਲੈ ਲੈ। ਭਾਵ ਮੈਨੂੰ ਗੁਲਾਮੀ ਨਾਲੋਂ ਮੌਤ ਹੀ ਚੰਗੀ ਹੈ। ਫਰੀਦ ਜੀ ਦੂਸਰਿਆਂ ਦੇ ਅਧੀਨ ਰਹਿ ਕੇ ਗੁਲਾਮੀ ਕਰਨ ਨਾਲੋਂ ਮੌਤ ਨੂੰ ਹੀ ਚੰਗਾ ਸਮਝਦਾ ਸੀ।



 www.sikhbookclub.com

SIKHBOOKCLUB.COM

ਮੂਲ ਸਲੋਕ :

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥**
**ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥**

**English Version :**

Blacksmith with pitcher on head and axe in hands,

Claiming to self the Lord Supreme, on jungle lands.

Searching for coal, roams around the miserable wretch.

But Farid with passion eternal, still his God demands.

ਪਦ ਅਰਥ :

| ਸ਼ਬਦ | ਅਰਥ |
|---|---|
| 1. ਕੰਧਿ | = ਕੰਧੇ ਤੇ, ਮੋਢੇ ਤੇ। |
| 2. ਸਿਰਿ | = ਸਿਰ ਉੱਤੇ। |
| 3. ਵਣਿ | = ਜੰਗਲ ਵਿਚ, ਵਣ ਵਿਚ। |
| 4. ਕੈ ਸਰੁ = | (1) ਬਾਦਸ਼ਾਹ, ਜੰਗਲ ਦਾ ਬਾਦਸ਼ਾਹ। (2) ਰੂਮ ਦਾ ਬਾਦਸ਼ਾਹ। ਕਈ ਵਿਦਵਾਨ ਲਿਖਦੇ ਹਨ ਕਿ ਰੂਮ ਬੋਲੀ ਵਿਚ ਕੈਸਰ ਉਸ ਦੀ ਸੰਗਿਆ ਹੈ ਜੋ ਮਾਤਾ ਦੇ ਮਰਣ ਪੁਰ ਪੈਦਾ ਹੋਇਆ ਹੋਵੇ। ਸੋ ਰੂਮ ਦਾ ਬਾਦਸ਼ਾਹ ਅਗਤੂਸ ਇਸੇ ਤਰ੍ਹਾਂ ਹੀ ਜੰਮਿਆ ਸੀ ਜਿਸ ਕਰਕੇ ਉਸ ਦੀ ਕੈਸਰ ਸੰਗਿਆ ਹੋਈ। ਇਸ ਤੋਂ ਬਾਅਦ ਇਹ ਸ਼ਬਦ ਬਾਦਸ਼ਾਹ ਅਥਵਾ ਸ਼ਹਿਨਸ਼ਾਹ ਦਾ ਬੋਧਕ ਹੋ ਗਿਆ। |
| 5. ਲੋਹਾਰੁ | = ਲੋਹੇ ਦਾ ਕੰਮ ਕਰਨ ਵਾਲਾ ਕਾਰੀਗਰ, ਆਹਨਗਰ। (1) ਇਥੇ ਫਰੀਦ ਜੀ ਦੀ ਅਤੇ ਜੱਸਾ ਲੁਹਾਰ ਦੀ ਆਪਸ ਵਿਚ ਜੋ ਭੇਂਟ ਵਾਰਤਾ ਹੋਈ, ਇਹ ਉਹ ਬਿਰਤਾਂਤ ਹੈ। (2) ਗੁਰੂ ਰਾਮਦਾਸ ਜੀ ਦੇ ਪੋਤਰੇ ਬਾਬਾ ਮਿਹਰਬਾਨ ਜੀ ਨੇ ਵਾਰ ਪੀਰਾਂ ਦਾ ਮਹਲਾ 7 ਦੇ ਸਿਰਲੇਖ ਹੇਠ ਉਸ ਦੀ ਅਠਾਰ੍ਹਵੀਂ ਪਉੜੀ ਵਿਚ ਬਾਬਾ ਫਰੀਦ ਬਾਰੇ ਲਿਖਿਆ ਹੈ ਕਿ ਜਿਸ ਵਿਚ ਜੱਸੇ ਲੁਹਾਰ ਨੂੰ ਸਰਸੇ ਪੱਤਣ ਦਾ ਲਿਖਿਆ ਹੈ ਜਿਵੇਂ:- |

"ਸਰਸੇ ਪੱਤਣ ਜੱਸਾ ਲੁਹਾਰ,
ਦਿਲ ਸਾਹਿਬ ਇਕ ਵਸਾਇਆ ॥"

(ਸਿੱਖ ਤੇ ਸਿੱਖੀ ਇਤਿਹਾਸ ਪੰਨਾ 94)



SIKHBOOKCLUB.COM

6. ਹਉ = ਮੈਂ।

7. ਸਹੁ = ਪਤੀ, ਖਸਮ।

8. ਲੋੜਹਿ = ਮੈਂ ਲੱਭਦਾ ਹਾਂ।

9. ਅੰਗਿਆਰ = ਕੋਲੇ, ਅਗਨੀ ਰੂਪ ਹੋਇਆ ਲੱਕੜ ਅਥਵਾ ਕੋਲੇ ਦਾ ਭਾਗ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਸਲੋਕ ਵਿਚ ਫਰੀਦ ਜੀ ਫ਼ਰਮਾਉਂਦੇ ਹਨ ਕਿ ਜੱਸਾ ਲੁਹਾਰ ਫਰੀਦ ਜੀ ਨੂੰ ਜੰਗਲ ਵਿਚ ਮਿਲਿਆ ਤੇ ਫਰੀਦ ਜੀ ਨੇ ਜੱਸੇ ਲੁਹਾਰ ਨੂੰ ਸੰਬੋਧਨ ਕਰਕੇ ਇਹ ਸਲੋਕ ਉਚਾਰਿਆ ਹੈ ਕਿ ਤੂੰ ਮੋਢੇ ਉੱਤੇ ਕੁਹਾੜਾ ਰੱਖਿਆ ਹੋਇਆ ਹੈ ਅਤੇ ਸਿਰ ਉੱਤੇ ਪਾਣੀ ਦਾ ਘੜਾ ਵੀ ਰੱਖਿਆ ਤੇ ਜੰਗਲ ਦਾ ਬਾਦਸ਼ਾਹ ਬਣਿਆ ਫਿਰਦਾ ਹੈ। ਐ ਜੱਸੇ ਲੁਹਾਰ! ਤੂੰ ਜਿਸ ਰੁੱਖ ਨੂੰ ਚਾਹੇ ਕੁਹਾੜਾ ਚਲਾ ਕੇ ਕੱਟਦਾ ਜਾ ਰਿਹਾ ਹੈ। ਫਰੀਦ ਜੀ ਦਾ ਅੱਗੋਂ ਫਿਰ ਫਰਮਾਨ ਹੈ ਕਿ ਮੈਂ ਤਾਂ ਇਸ ਜਗਤ ਰੂਪੀ ਜੰਗਲ ਵਿਚੋਂ ਆਪਣੇ ਪ੍ਰਭੂ ਨੂੰ ਭਾਲ ਰਿਹਾ ਹਾਂ, ਲੱਭ ਰਿਹਾ ਹਾਂ, ਪ੍ਰੰਤੂ ਐ ਜੱਸੇ ਲੁਹਾਰ! ਤੂੰ ਉਸ ਪ੍ਰਭੂ ਰੂਪੀ ਆਪਣੇ ਮਾਲਕ ਨੂੰ ਲੱਭਣ ਦੀ ਬਜਾਇ ਕੋਲਿਆਂ ਨੂੰ ਹੀ ਲੱਭ ਰਿਹਾ ਹੈ, ਕਿਉਂਕਿ ਜੱਸਾ ਲੁਹਾਰ ਉਨ੍ਹਾਂ ਰੁੱਖਾਂ ਨੂੰ ਕੱਟ ਕੇ ਉਨ੍ਹਾਂ ਦੇ ਕੋਲੇ ਬਣਾ ਕੇ ਹੀ ਵੇਚਦਾ ਸੀ। ਇਸ ਸਲੋਕ ਦਾ ਭਾਵ ਇਹ ਹੈ ਕਿ ਇਸ ਦੁਨੀਆਂ ਵਿਚ ਆਣ ਕੇ ਜੀਵ ਨੂੰ ਸ਼ੁਭ ਕੰਮ ਕਰਕੇ ਹੀ ਪਰਮਾਤਮਾ ਨੂੰ ਪਾਇਆ ਜਾ ਸਕਦਾ ਹੈ।

**ਮੂਲ ਸਲੋਕ :**

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥**
**ਅਗੈ ਗਏ ਸਿੰਞਾਪਸਨਿ੍ ਚੋਟਾਂ ਖਾਸੀ ਕਉਣੁ ॥੪੪॥**

**English Version :**

Some consumed in riches with abundant gains.

While others made to suffer their tummy's pains.

Death devoured, full of sorrow, face Judgment Day,

Exalted be the poor O' God! on whom Thy mercy rains.



SIKHBOOKCLUB.COM

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਅਗਲਾ | = ਬਹੁਤ ਜ਼ਿਆਦਾ ਮਿਕਦਾਰ ਵਿਚ। |
| 2. ਲੋਣੁ | = ਲੂਣ, ਨਮਕ। |
| 3. ਅਗੈ | = ਅਗਲੇ ਜਨਮ ਵਿਚ, ਪਰਲੋਕ ਵਿਚ। |
| 4. ਸਿੰਞਾਪਸਨਿ੍ | = ਪਛਾਣੇ ਜਾਣਗੇ, ਜਾਣੇ ਜਾਣਗੇ। |
| 5. ਖਾਸੀ | = ਖਾਏਗਾ, ਸਹਿਣਗੇ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਇਸ ਸੰਸਾਰ ਵਿਚ ਬਹੁਤ ਸਾਰਿਆਂ ਬੰਦਿਆਂ ਨੂੰ ਆਟਾ ਬਹੁਤ ਹੀ ਮਿਲਦਾ ਹੈ ਭਾਵ ਸੰਸਾਰਕ ਵਸਤਾਂ ਰਾਹੀਂ ਸੁੱਖ ਪ੍ਰਾਪਤ ਹੁੰਦਾ ਹੈ। ਉਹਨਾਂ ਲੋਕਾਂ ਪਾਸ ਦੁਨੀਆਂ ਦੇ ਪਦਾਰਥ ਬੇਅੰਤ ਹਨ ਅਤੇ ਕਈਆਂ ਪਾਸ ਲੂਣ ਵੀ ਨਹੀਂ ਜਾਂ ਇਸ ਤਰ੍ਹਾਂ ਕਿਹਾ ਜਾਵੇ ਕਿ ਉਨ੍ਹਾਂ ਪਾਸ ਇਤਨਾ ਵੀ ਮਾਲ ਨਹੀਂ ਜਿਨ੍ਹਾਂ ਕਿ ਆਟੇ ਵਿਚ ਲੂਣ ਪਾਈਦਾ ਹੈ। ਜੇਕਰ ਬਹੁਤ ਹੀ ਧਿਆਨ ਨਾਲ ਵਿਚਾਰਿਆ ਜਾਵੇ ਕਿ ਮਨੁੱਖੀ ਜੀਵਨ ਦੀ ਸਫ਼ਲਤਾ ਇਹ ਸੰਸਾਰਿਕ ਪਦਾਰਥ ਨਹੀਂ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਅੱਗੇ ਜਾ ਕੇ ਅੱਲ੍ਹਾ ਦੇ ਦਰ ਉੱਤੇ ਜਦੋਂ ਅਮਲਾ ਦਾ ਨਿਬੇੜਾ ਹੋਣਾ ਹੈ ਤਾਂ ਪਤਾ ਲੱਗੇਗਾ ਕਿ ਕਿਸ ਕਿਸ ਨੂੰ ਮਾਰ ਪੈਂਦੀ ਹੈ। ਭਾਵ ਕਿਸ ਨੂੰ ਸਵਰਗ ਵਿਚ ਭੇਜਿਆ ਜਾਂਦਾ ਹੈ ਅਤੇ ਕਿਸ ਕਿਸ ਨੂੰ ਨਰਕਾਂ ਵੱਲ ਧੱਕਿਆ ਜਾਂਦਾ ਹੈ।

SIKHBOOKCLUB.COM

---

* ਫਰੀਦ ਜੀ ਆਪਣੇ ਸਮਾਜਕ ਜੀਵਨ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ। ਉਹਨਾਂ ਦੇ ਹਿਰਦੇ ਵਿਚ ਰਾਜਾ ਸ਼੍ਰੇਣੀ ਦਾ ਹਿਤ ਨਹੀਂ ਸੀ ਸਗੋਂ ਆਮ ਲੋਕਾਂ ਦਾ ਦੁਖ ਦਰਦ ਮਹਿਸੂਸ ਹੋ ਰਿਹਾ ਸੀ। ਸਮਾਜ ਦੀ ਆਰਥਿਕ ਕਾਣੀ ਵੰਡ ਦਾ ਆਪ ਜੀ ਨੂੰ ਪੂਰਾ ਪੂਰਾ ਅਹਿਸਾਸ ਸੀ। ਫਰੀਦ ਜੀ ਦੇ ਵੇਲੇ ਦੇ ਸਮਾਜ ਦੀ ਆਰਥਿਕ ਦਸ਼ਾ ਬਾਰੇ ਆਰ. ਸੀ. ਮਜੂਮਦਾਰ ਆਪਣੀ ਪ੍ਰਸਿੱਧ ਪੁਸਤਕ "An advance History of India" ਪੰਨਾ 366 ਉੱਪਰ ਇਸ ਪ੍ਰਕਾਰ ਲਿਖਦੇ ਹਨ— As regards the standard of living of different classes of Society, the difference between that of wealthiers classes of the peasants was antipodal while ruling and official classes rolled in opulence and luxury of tiller of the soil had a very low standard of living.

ਮੂਲ ਸਲੋਕ :

**ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥***

**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥**

**English Version :**

Drums beating, heads canopied, high laurels who seek,

In their majesty's honour, day and night, the bards shriek.

Cannot but face the fate eternal, Merciful God ordained.

Death devoured, buried deep, along the ophaned meek.

ਪਦ ਅਰਥ :

| ਸ਼ਬਦ | ਅਰਥ |
|---|---|
| 1. ਪਾਸਿ | = ਕੋਲ, ਜਿਨ੍ਹਾਂ ਲੋਕਾਂ ਵੱਲ। |
| 2. ਦਮਾਮੇ | = ਨਗਾਰਾਂ, ਧੌਂਸਾ। |
| 3. ਛਤੁ | = ਛੱਤਰ। |
| 4. ਸਿਰਿ | = ਸਿਰ ਉੱਤੇ। |
| 5. ਭੇਰੀ | = ਤੂਤੀਆ, ਇਕ ਕਿਸਮ ਦਾ ਸਾਜ ਜੋ ਫੂਕ ਨਾਲ ਵਜਦਾ ਹੈ। ਨਫੀਰੀ ਨਾਲ ਵਜਾਉਣ ਵਾਲਾ ਨਗਾਰਾ। |
| 6. ਸਡੋ | = ਸਦ, ਗੁਹਾਰ, ਪੁਕਾਰ, ਧੁਨੀ, ਸ਼ਬਦ ਆਦਿ। |
| 7. ਰਡ | = ਧੁਨਿ, ਉਸਤਤਿ ਦੀ ਧੁਨੀ। |
| 8. ਜੀਰਾਣ | = ਮਸਾਣ। |
| 9. ਅਤੀਮਾ | = ਯਤੀਮ। |
| 10. ਗਡ | = ਰਲ ਗਏ। |

SIKHBOOKCLUB.COM

* ਫਰੀਦ ਜੀ ਦੇ ਸਮੇਂ ਤੱਕ ਮੁਸਲਮਾਨਾਂ ਨੇ ਉੱਤਰ ਭਾਰਤ ਉੱਤੇ ਪੂਰੀ ਤਰ੍ਹਾਂ ਕਬਜਾ ਕਰ ਲਿਆ ਸੀ, ਪ੍ਰੰਤੂ ਉਹਨਾਂ ਦਾ ਆਪਸ ਵਿਚ ਨਿੱਤ ਨਵੇਂ ਦਿਨ ਖੂਨ ਖ਼ਰਾਬਾ ਹੀ ਹੁੰਦਾ ਰਹਿੰਦਾ ਸੀ। ਫਰੀਦ ਜੀ ਦੇ ਜੀਵਨ ਦੌਰਾਨ ਬੇਅੰਤ ਹਾਕਮ ਬਦਲੇ। ਰਾਜ ਗੱਦੀ ਲਈ ਭਰਾ ਭਰਾ ਦਾ ਵੈਰੀ ਬਣਿਆ ਹੋਇਆ ਸੀ। ਭੈਣ ਨੇ ਭਰਾ ਦੇ ਵਿਰੁੱਧ ਅਤੇ ਭਰਾਵਾਂ ਨੇ ਭੈਣ ਦੇ ਵਿਰੁੱਧ ਗੋਦਾ ਗੁੰਦੀਆਂ। ਹਰ ਚੌਥੇ, ਛੇਵੇਂ ਸਾਲ ਰਾਜਗਰਦੀ ਦੀ ਰੱਸਾ ਕਸੀ ਵਿਚ ਹਜ਼ਾਰਾਂ ਲੋਕਾਂ ਦਾ ਖੂਨ ਡੁਲਦਾ ਸੀ। ਰਜ਼ੀਆ ਬੇਗ਼ਮ ਜੋ ਸੰਨ 1236 ਤੋਂ 1240 ਈ. ਤੱਕ ਰਾਜ ਸਿੰਘਾਸਨ ਤੇ ਰਹੀ ਆਪਣੇ ਹੀ ਭਰਾ ਦੇ ਹੱਥੋਂ ਯਤੀਮਾਂ ਦੀ ਮੌਤ ਮਰੀ ਸੀ। ਸ਼ਾਇਦ ਇਸ ਘਟਨਾ ਤੋਂ ਪ੍ਰਭਾਵਿਤ ਹੋ ਕੇ ਹੀ ਫਰੀਦ ਜੀ ਨੇ ਇਹ ਸਲੋਕ ਉਚਾਰਿਆ ਹੋਵੇ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਸੰਸਾਰ ਦੇ ਹੁਕਮਰਾਨਾ, ਤਾਜਦਾਰਾਂ, ਬਾਦਸ਼ਾਹਾਂ ਅਤੇ ਅਮਰੀਜ਼ਾਦਿਆਂ ਨੂੰ ਵੰਗਾਰ ਕੇ ਫ਼ਰਮਾਨ ਕਰਦੇ ਹਨ ਕਿ ਜਿਨ੍ਹਾਂ ਸ਼ਹਿਨਸ਼ਾਹਾਂ ਦੇ, ਬਾਦਸ਼ਾਹਾਂ ਦੇ, ਸੁਲਤਾਨਾਂ ਦੇ ਅੱਗੇ ਪਿੱਛੇ ਹਮੇਸ਼ਾ ਧੌਂਸੇ ਵੱਜਦੇ ਰਹਿੰਦੇ ਸਨ, ਜਿਨ੍ਹਾਂ ਦੇ ਸਿਰ ਉੱਤੇ ਛੱਤਰ ਝੂਲਦੇ ਰਹਿੰਦੇ ਸਨ, ਜਿਨ੍ਹਾਂ ਦੇ ਸਾਮ੍ਹਣੇ ਹਮੇਸ਼ਾ ਤੂਤੀਆਂ, ਸ਼ਹਿਨਾਈਆਂ ਅਤੇ ਢੋਲ ਨਗਾਰੇ ਵੱਜਦੇ ਰਹਿੰਦੇ ਸਨ, ਜਿਨ੍ਹਾਂ ਦੀ ਉਸਤਤੀ ਵਿਚ ਹਮੇਸ਼ਾ ਛੰਦ ਗਾਏ ਜਾਂਦੇ ਸਨ, ਉਹ ਵੀ ਅੱਜ ਹਮੇਸ਼ਾ ਲਈ ਮਸਾਣਾ ਵਿਚ, ਕਬਰਾਂ ਵਿਚ ਜਾ ਸੁੱਤੇ ਹਨ ਅਤੇ ਯਤੀਮਾਂ ਨਾਲ ਜਾ ਰਲੇ ਹਨ। ਫਰੀਦ ਜੀ ਦਾ ਇਹ ਸਲੋਕ ਸੰਸਾਰ ਦੀ ਨਾਸ਼ਵਾਨਤਾ ਅਤੇ ਸੁਲਤਾਨਾਂ ਦੀ ਹੈਂਕੜਬਾਜ਼ੀ ਲਈ ਇਕ ਵੰਗਾਰ ਹੈ ਜਿਸ ਨੂੰ ਕੋਈ ਅਧਿਆਤਮਕ ਮਹਾਂਪੁਰਸ਼ ਹੀ ਸਮਝ ਸਕਦਾ ਹੈ।

**ਮੂਲ ਸਲੋਕ :**

**ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥**

**English Version :**

O' Farid! some wasted their lives, mansions built,
Cherished a life of infamy, always full of guilt,
Drowning day and night in luxurious abundance,
Made a false bargain, and now dwellest under silt.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਮੰਡਪ | = ਸ਼ਾਮਿਆਨੇ। |
| 2. ਮਾੜੀਆਂ | = ਚੁਬਾਰਿਆਂ ਵਾਲੇ ਮਹੱਲ। |
| 3. ਕੂੜਾ | = ਝੂਠਾ, ਜੋ ਇਸ ਜੀਵ ਦੇ ਸੰਗ ਨਾ ਨਿਭ ਸਕੇ। |
| 4. ਗੋਰੀ | = ਕਬਰਾਂ ਵਿਚ, ਮਸਾਣਾਂ ਵਿਚ, ਸ਼ਮਸ਼ਾਨ ਘਾਟ ਵਿਚ ਆਦਿ ਆਦਿ। |



SIKHBOOKCLUB.COM

 www.sikhbookclub.com

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਇਸ ਸੰਸਾਰ ਵਿਚ ਜੋ ਵਿਅਕਤੀ ਹਨ ਉਹ ਕੋਠੇ, ਚੁਬਾਰਿਆਂ ਵਾਲੇ ਮਹੱਲ ਉਸਾਰਦੇ ਹੀ ਰਹਿੰਦੇ ਹਨ ਅਤੇ ਅਖ਼ੀਰ ਵਿਚ ਉਹ ਉਨ੍ਹਾਂ ਨੂੰ ਛੱਡ ਕੇ ਹੀ ਚਲੇ ਜਾਂਦੇ ਹਨ। ਇਹ ਉਹਨਾਂ ਦਾ ਇਕ ਕੂੜਾ ਸੌਦਾ ਹੁੰਦਾ ਹੈ। ਉਹ ਅਖ਼ੀਰ ਵਿਚ ਕਬਰਾਂ ਵਿਚ ਹੀ ਜਾ ਕੇ ਸੌਂਦੇ ਹਨ।

ਫਰੀਦ ਜੀ ਦੇ ਇਸ ਸਲੋਕ ਵਿਚ ਇਹ ਫ਼ਰਮਾਨ ਹੈ ਕਿ ਸੰਸਾਰੀ ਮਨੁੱਖ ਨਾਮ ਦਾ ਵਿਉਪਾਰ ਨਹੀਂ ਕਰਦੇ, ਉਹ ਹਮੇਸ਼ਾ ਮਹੱਲ ਮਾੜੀਆਂ ਹੀ ਉਸਾਰਦੇ ਰਹਿੰਦੇ ਹਨ ਅਤੇ ਅਧਿਆਤਮਕ ਪਾਸੇ ਵੱਲ ਉਹਨਾਂ ਦਾ ਧਿਆਨ ਹੀ ਨਹੀਂ ਹੁੰਦਾ। ਉਹ ਇਸ ਸੰਸਾਰ ਵਿਚ ਹਮੇਸ਼ਾ ਕੂੜ ਦਾ ਹੀ ਸੌਦਾ ਕਰਦੇ ਹਨ। ਅਸਲ ਵਿਚ ਇਸ ਜੀਵ ਦੇ ਨਾਲ ਜਾਣ ਵਾਲੀ ਜੋ ਵਸਤੂ ਹੁੰਦੀ ਹੈ, ਉਸ ਵਲ ਉਹਨਾਂ ਦਾ ਧਿਆਨ ਹੀ ਨਹੀਂ ਜਾਂਦਾ।

**ਮੂਲ ਸਲੋਕ :**

**ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥**

**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥**

**English Version :**

Thy apparel O' Farid! alway can you mend,

This life, much less durable though God-send.

Death accursed misses not the assigned moment,

Even the Prophets cannot, His commands offend.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਖਿੰਥੜਿ | = ਗੋਦੜੀ। |
| 2. ਮੇਖਾ | = ਟਾਂਕੇ, ਤ੍ਰੋਪੇ। |
| 3. ਅਗਲੀਆ | = ਬਹੁਤ ਜ਼ਿਆਦਾ। |
| 4. ਜਿੰਦੁ | = ਪ੍ਰਾਣ, ਰੂਹ, ਜੀਵਨ ਸੱਤਾ, ਮਨ, ਅੰਤਹਕਰਣ, ਜੀਵਨ, ਜ਼ਿੰਦਗੀ। |
| 5. ਮਸਾਇਕ ਸੇਖ | = ਕਈ ਸ਼ੇਖ, ਮਸ਼ਕ ਜਾਂ ਅਭਿਆਸ ਕਰਨ ਵਾਲਾ, ਸਾਧਕ, ਜਗਿਆਸੂ। |



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਇਸ ਸੰਸਾਰ ਵਿਚ ਬਹੁਤ ਹੀ ਵੱਡੇ ਵੱਡੇ ਸ਼ੇਖ ਹੋਏ ਹਨ ਜਿਹੜੇ ਕਿ ਆਪਣੀ ਆਪਣੀ ਵਾਰੀ ਅਨੁਸਾਰ ਇਸ ਸੰਸਾਰ ਤੋਂ ਤੁਰ ਗਏ ਕਿਉਂਕਿ ਇਸ ਸਰੀਰ ਰੂਪੀ ਜਿੰਦ ਨੂੰ ਕੋਈ ਵੀ ਟਾਂਕਾ ਨਹੀਂ। ਇਹ ਜਿੰਦ ਬਿਨਾਂ ਟਾਂਕਿਆਂ ਤੋਂ ਹੀ ਜੀਵਤ ਹੈ। ਪ੍ਰੰਤੂ ਦੂਸਰੇ ਪਾਸੇ ਇਹ ਜੋ ਇਕ ਗੋਦੜੀ ਹੁੰਦੀ ਹੈ ਉਸ ਨੂੰ ਕਈ ਟਾਂਕੇ ਲੱਗੇ ਹੋਣ ਕਰਕੇ ਕਾਫ਼ੀ ਚਿਰ ਟਿਕਾਉ ਹੋ ਸਕਦੀ ਹੈ ਪ੍ਰੰਤੂ ਇਹ ਇਨਸਾਨੀ ਜਿੰਦ ਦਾ ਕੋਈ ਵੀ ਇਤਬਾਰ ਨਹੀਂ ਕਿ ਕਦੋਂ ਇਸ ਦਾ ਅੰਤ ਹੋ ਜਾਵੇ। ਇਸ ਜਿੰਦ ਨਾਲੋਂ ਗੋਦੜੀ ਹੀ ਕਾਫ਼ੀ ਚਿਰ ਟਿਕਾਊ ਰਹਿ ਸਕਦੀ ਹੈ। ਵੱਡੇ ਵੱਡੇ ਸ਼ੇਖ ਆਪੋ ਆਪਣੀ ਵਾਰੀ ਅਨੁਸਾਰ ਇਸ ਸੰਸਾਰ ਤੋਂ ਕੂਚ ਕਰ ਗਏ ਹਨ।

**ਮੂਲ ਸਲੋਕ :**

**ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥**

**ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੯॥**

**English Version :**

When alive, with both your eyes, thou could see,

Come assigned hour! Death's Angel approaches thee.

Overpowers thy body, with a single deadly stroke,

Tangle of life unraveled, death provides the key.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਦੁਹੁ ਦੀਵੀ ਬਲੰਦਿਆ | = ਅਜੇ ਇਹ ਦੋਵੇਂ ਦੀਵੇ ਜਗਦੇ ਹੀ ਸਨ। ਇਨ੍ਹਾਂ ਦੋਹਾਂ ਅੱਖਾਂ ਦੇ ਸਾਹਮਣੇ ਹੀ। |
| 2. ਮਲਕੁ | = ਮੌਤ ਦਾ ਫਰਿਸ਼ਤਾ, ਕਾਲ, ਜਮਦੂਤ। |
| 3. ਗੜੁ | = ਕਿਲ੍ਹਾ, ਸਰੀਰ ਰੂਪੀ ਕਿਲ੍ਹਾ। |
| 4. ਘਟੁ | = ਹਿਰਦਾ, ਅੰਤਹਕਰਣ। |
| 5. ਲੀਤਾ | = ਲੈ ਗਿਆ, ਕਬਜ਼ਾ ਕਰਨਾ, ਮੌਤ ਹੋ ਜਾਣੀ। |
| 6. ਦੀਵੜੇ | = ਦੀਵੇ, ਦੋਵੇਂ ਅੱਖੀਆਂ। |
| 7. ਬਹਿਠਾ | = ਸਾਹਮਣੇ ਆ ਕੇ ਬੈਠਣਾ। |



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਇਨਸਾਨ ਦੀ ਅਸਲੀ ਹਕੀਕਤ ਬਿਆਨ ਕਰਦੇ ਹਨ ਕਿ ਕਿਸ ਤਰੀਕੇ ਨਾਲ ਬੰਦੇ ਦੀ ਮੌਤ ਹੁੰਦੀ ਹੈ। ਫਰੀਦ ਜੀ ਦਾ ਕਥਨ ਹੈ ਕਿ ਇਨ੍ਹਾਂ ਦੋਹਾਂ ਅੱਖਾਂ ਰੂਪੀ ਦੀਵਿਆਂ ਦੇ ਬਲਦਿਆਂ ਹੀ, ਮੌਤ ਰੂਪੀ ਫਰਿਸ਼ਤਾ ਸਾਹਮਣੇ ਆ ਕੇ ਬੈਠ ਜਾਂਦਾ ਹੈ ਅਤੇ ਬੰਦੇ ਦੇ ਦੋਹਾਂ ਅੱਖਾਂ ਦੇ ਸਾਹਮਣੇ ਹੀ ਉਸ ਦੇ ਸਰੀਰ ਰੂਪੀ ਕਿਲ੍ਹੇ ਨੂੰ ਢਾਹ ਕੇ, ਉਸ ਦੀ ਰੂਹ ਉੱਤੇ ਕਬਜ਼ਾ ਕਰ ਲੈਂਦਾ ਹੈ ਭਾਵ ਉਸ ਦੀ ਜਿੰਦ ਨੂੰ ਕੱਢ ਕੇ ਲੈ ਜਾਂਦਾ ਹੈ ਅਤੇ ਉਸ ਦੇ ਅੱਖਾਂ ਰੂਪੀ ਦੀਵਿਆਂ ਨੂੰ ਬੁਝਾ ਜਾਂਦਾ ਹੈ।

**ਮੂਲ ਸਲੋਕ :**

> **ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥**
> **ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥**
> **ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥**

**English Version :**

> What fate awaits the cotton and sesame, have a look!
> Sugarcane, paper, coal and kettle too are on the hook.
> O'thou evil-engrossed know, all thy deeds ending thus,
> Beware, O' guile entrapped! same fate awaits the crook.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਜਿ | = ਜੋ ਕੁਝ। |
| 2. ਥੀਆ | = ਵਾਪਰਿਆ, ਹੋਇਆ, ਬੀਤਿਆ। |
| 3. ਸਿਰਿ | = ਸਿਰ ਉੱਤੇ। |
| 4. ਕੁੰਨੇ | = ਮਿੱਟੀ ਦੀ ਹਾਂਡੀ। |
| 5. ਕੋਇਲਿਆਹ | = ਬੁਝਿਆ ਹੋਇਆ ਅੱਗ ਦਾ ਅੰਗਾਰ। |
| 6. ਸਜਾਇ | = ਦੰਡ। |
| 7. ਤਿਨਾਹ | = ਉਹਨਾਂ ਨੂੰ। |
| 8. ਅਮਲ | = ਕੰਮ, ਭੈੜੀਆਂ ਕਰਤੂਤਾਂ। |



SIKHBOOKCLUB.COM

 www.sikhbookclub.com

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ! ਦੇਖ ਕਪਾਹ ਦੀ ਕੀ ਹਾਲਤ ਹੁੰਦੀ ਹੈ? ਉਸ ਨੂੰ ਵੇਲਣੇ ਵਿਚ ਵੇਲਿਆ ਜਾਂਦਾ ਹੈ। ਉਸ ਦੀ ਉਸ ਵੇਲੇ ਕੀ ਹਾਲਤ ਹੁੰਦੀ ਹੋਵੇਗੀ? ਇਸ ਤੋਂ ਇਲਾਵਾ ਤਿਲਾਂ ਵਲ ਵੇਖ। ਉਸ ਦੇ ਸਿਰ ਉੱਤੇ ਕੀ ਬੀਤਦੀ ਹੈ? ਤਿਲਾਂ ਨੂੰ ਕੋਹਲੂ ਵਿਚ ਪੀੜਿਆ ਜਾਂਦਾ ਹੈ ਅਤੇ ਉਸ ਵਿਚੋਂ ਤੇਲ ਨਿਕਲਦਾ ਹੈ। ਜੋ ਕਮਾਦ, ਕਾਗਜ਼, ਮਿੱਟੀ ਦੀ ਹਾਂਡੀ ਅਤੇ ਕੋਲਿਆ ਨਾਲ ਬੀਤਦੀ ਹੈ। ਇਹੋ ਜਿਹੀ ਸਜਾ ਉਹਨਾਂ ਲੋਕਾਂ ਨੂੰ ਵੀ ਮਿਲਦੀ ਹੈ, ਜੋ ਮੰਦੇ ਅਮਲ, ਭੈੜੇ ਕੰਮ ਕਰਦੇ ਹਨ। ਜਿਉਂ ਜਿਉਂ ਇਹ ਇਨਸਾਨ ਦੁਨਿਆਵੀ ਪਦਾਰਥਾਂ ਵਿਚ ਗਲਤਾਨ ਹੁੰਦਾ ਹੈ ਤਿਉਂ ਤਿਉਂ ਹੀ ਉਹ ਜ਼ਿਆਦਾ ਤੋਂ ਜ਼ਿਆਦਾ ਦੁਖੀ ਹੁੰਦਾ ਜਾਂਦਾ ਹੈ। ਫਰੀਦ ਜੀ ਇੱਥੇ ਦੁਨਿਆਵੀ ਝਮੇਲਿਆਂ ਤੋਂ ਹਮੇਸ਼ਾ ਲਈ ਦੂਰ ਰਹਿਣ ਦੀ ਸਿੱਖਿਆ ਦਿੰਦੇ ਹਨ।

**ਮੂਲ ਸਲੋਕ :**

**ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥**
**ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥**

**English Version :**

Sufi's raiment, prayer-mat on thy shoulder, can nothing yield.
Heart full of guile and words honeyed, can never be thy shield.
Thy looks belie this world naive, they cannot steer thee safe,
veiled in illusion, a captive of duality, thy fate forever sealed.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਕੰਨਿ | = ਕੰਧੇ ਤੇ, ਮੋਢੇ ਤੇ। |
| 2. ਮੁਸਲਾ | = ਨਮਾਜ਼ ਪੜ੍ਹਨ ਦਾ ਆਸਣ। |
| 3. ਸੂਫੁ | = ਉੱਨ, ਪੱਸ਼ਮ, ਉੱਨੀ ਕਪੜਾ, ਕੰਬਲ, ਸੂਫ਼ ਪਦ ਦਾ ਅਰਥ ਪਵਿੱਤਰਤਾ ਅਤੇ ਉੱਨ ਹੈ। |
| 4. ਕਾਤੀ | = ਕੈਂਚੀ, ਭੈੜੀ ਜ਼ਬਾਨ। |
| 5. ਗਲਿ | = ਗਲ ਵਿਚ। |
| 6. ਗੁੜੁ | = ਗੁੜ ਵਰਗਾ ਮਿੱਠਾ। |


SIKHBOOKCLUB.COM

7. ਵਾਤਿ = ਜ਼ੁਬਾਨ।
8. ਅੰਧਿਆਰੀ = ਹਨੇਰਾ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਭੇਖਧਾਰੀਆਂ ਦਾ ਪਰਦਾ ਫਾਸ਼ ਕਰਦੇ ਹਨ ਕਿ ਕਿਸ ਤਰ੍ਹਾਂ ਉਸ ਸਮੇਂ ਇਸਲਾਮ ਧਰਮ ਵਿਚ ਵੀ ਭੇਖਧਾਰੀਆਂ ਦਾ ਬੋਲਬਾਲਾ ਸੀ। ਇਹ ਭੇਖਧਾਰੀ ਅੱਲ੍ਹਾ ਦਾ ਨਾਮ ਜਪਣ ਨਾਲੋਂ ਦਿਖਾਵੇ ਵਿਚ ਜ਼ਿਆਦਾ ਵਿਸ਼ਵਾਸ ਰੱਖਦੇ ਹੋਣਗੇ। ਇਕ ਭੇਖਧਾਰੀ ਆਪਣੇ ਕੰਧੇ ਤੇ ਨਮਾਜ਼ ਪੜ੍ਹਨ ਦਾ ਆਸਣ ਰੱਖਦਾ ਹੈ ਅਤੇ ਉਸ ਦਾ ਪਹਿਰਾਵਾ ਸੂਫ਼ ਦਾ ਹੈ। ਮੂੰਹ ਉਸ ਦਾ ਇਵੇਂ ਹੈ ਜਿਵੇਂ ਗੁੜ ਹੁੰਦਾ ਹੈ ਪ੍ਰੰਤੂ ਦਿਲ ਉਸ ਦਾ ਕੈਂਚੀ ਸਮਾਨ ਹੈ। ਇਸ ਦਾ ਭਾਵ ਹੈ ਕਿ ਲੋਕਾਂ ਨੂੰ ਬਾਹਰ ਦਿਖਾਵੇ ਲਈ ਫਕੀਰੀ ਭੇਸ ਧਾਰਣ ਕੀਤਾ ਹੋਇਆ ਹੈ। ਮੂੰਹੋਂ ਵੀ ਲੋਕਾਂ ਨਾਲ ਮਿੱਠਾ ਬੋਲਦਾ ਹੈ ਪ੍ਰੰਤੂ ਉਹ ਦਿਲ ਦਾ ਖੋਟਾ ਹੈ। ਇਹੋ ਜਿਹੇ ਭੇਸ ਵਿਚ ਉਹ ਬਾਹਰੋਂ ਤਾਂ ਚਾਨਣ ਸਮਾਨ ਹੈ ਪ੍ਰੰਤੂ ਅੰਦਰੋਂ ਉਸ ਦਾ ਦਿਲ ਹਨੇਰੀ ਰਾਤ ਸਮਾਨ ਹੈ। ਫਰੀਦ ਜੀ ਇੱਥੇ ਬਾਹਰੀ ਭੇਸ ਦਾ ਖੰਡਨ ਕਰਦੇ ਹਨ ਅਤੇ ਨਾਲ ਹੀ ਬੰਦਗੀ ਨਾਲ ਇਸ ਦਾ ਕੋਈ ਵਾਸਤਾ ਨਹੀਂ ਫ਼ਰਮਾਉਂਦੇ ਹਨ।

**ਮੂਲ ਸਲੋਕ :**

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥**
**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥**

SIKHBOOKCLUB.COM

**English Version :**

O' Farid! the bodies of thy votaries if ever slain,
Spill neither a drop of blood, nor subject to pain,
Their bodies imbued with thy Lord's Love Eternal,
Singing His praises, souls blessed no blood retain.

**ਪਦ ਅਰਥ :**

**ਸ਼ਬਦ** **ਅਰਥ**

1. ਰਤੀ = ਰਤਾ ਜਿਤਨੀ, ਬਹੁਤ ਥੋੜੀ, ਘੱਟ।
2. ਰਤੁ = ਲਹੂ।
3. ਰਤੇ = ਰੰਗੇ ਹੋਏ, ਪਰਮਾਤਮਾ ਵਿਚ ਲੀਨ।

4. ਸਿਉ = ਨਾਲ।
5. ਤਿਨ ਤਨਿ = ਉਹਨਾਂ ਦੇ ਸਰੀਰ ਵਿਚ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਸਲੋਕ ਵਿਚ ਫਰੀਦ ਜੀ ਪਰਮਾਤਮਾ ਦੇ ਸੱਚੇ ਪੁਜਾਰੀਆਂ ਦੀ ਵਿਆਖਿਆ ਕਰਦੇ ਹੋਏ ਦਸਦੇ ਹਨ ਕਿ ਜੋ ਪ੍ਰਾਣੀ ਪਰਮਾਤਮਾ ਦੇ ਰੰਗ ਵਿਚ ਰੰਗੇ ਹੋਏ ਹੁੰਦੇ ਹਨ ਭਾਵ ਪਰਮਾਤਮਾ ਨਾਲ ਸੱਚਾ ਪਿਆਰ ਕਰਦੇ ਹਨ ਉਨ੍ਹਾਂ ਦੇ ਸਰੀਰ ਵਿਚ ਲਹੂ ਨਹੀਂ ਹੁੰਦਾ। ਭਾਵ ਉਹਨਾਂ ਦਾ ਲਹੂ ਕਦੀ ਵੀ ਚਿੱਟਾ ਨਹੀਂ ਹੁੰਦਾ। ਚਿੱਟੇ ਲਹੂ ਤੋਂ ਭਾਵ ਹੈ ਕਿ ਉਹਨਾ ਦੇ ਮਨ ਵਿਚ ਕਦੇ ਵੀ ਮਾੜੀਆਂ, ਭੈੜੀਆਂ ਭਾਵਨਾਵਾਂ ਪੈਦਾ ਨਹੀਂ ਹੁੰਦੀਆਂ। ਉਹ ਹਮੇਸ਼ਾ ਨਿਰਮਲ ਚਿਤ ਰਹਿੰਦਾ ਹੈ। ਜੇਕਰ ਇਸ ਤਰ੍ਹਾਂ ਦੇ ਬੰਦਿਆਂ ਦਾ ਸਰੀਰ ਚੀਰ ਕੇ ਵੀ ਵੇਖਿਆ ਜਾਵੇ ਤਾਂ ਉਸ ਵਿਚੋਂ ਰਤਾ ਜਿੰਨਾ ਵੀ ਲਹੂ ਨਹੀਂ ਨਿਕਲਦਾ ਕਿਉਕਿ ਉਸ ਦੇ ਸਰੀਰ ਦਾ ਖ਼ੂਨ ਵੀ ਖ਼ੁਦਾ, ਅੱਲ੍ਹਾ, ਪਰਮਾਤਮਾ ਦੇ ਰੰਗ ਵਿਚ ਰੰਗਿਆ ਹੋਇਆ ਹੁੰਦਾ ਹੈ।

SIKHBOOKCLUB.COM

**ਮੂਲ ਸਲੋਕ :**

ਮਹਲਾ ੩

ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ
ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥੫੨ ॥[1]

**English Version :**

**MAHALA 3**

This boy is all blood, no doubt entertain,
A body without blood, is a thought in vain.
Souls imbued with the love, of Lord Supreme,
Blood purified, do not carry the greed's grain.

---

1. ਇਨ੍ਹਾਂ ਤਿੰਨਾਂ ਸਲੋਕਾਂ ਦਾ ਇਕੋ ਨੰਬਰ 52 ਹੀ ਹੈ।

Their bodies exude no filth, no greed contain,
Renowned is the fire, for burning all base metal,
Cleansing the dross, leaving nothing to complain,
His awe-inspiring fear, works as His magic-wand,
Sheds vile filth altogether, and lets His mercy rain,
O' Nanak! beautiful are the souls, God enamoured,
Imbued with His Spirit Devine, all the evils disdain.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਸਭੋ | = ਸਾਰਾ ਹੀ। |
| 2. ਰਤੁ ਬਿਨੁ | = ਖ਼ੂਨ ਤੋਂ ਬਿਨਾਂ। |
| 3. ਤੰਨੁ | = ਤਨ, ਸਰੀਰ, ਜਿਸਮ, ਪੰਜ ਤੱਤਾਂ ਦਾ ਪੁਤਲਾ। |
| 4. ਸਹ ਰਤੇ | = ਖਸਮ ਨਾਲ ਰੰਗੇ ਹੋਏ, ਪਤੀ ਦੇ ਪਿਆਰ ਵਿਚ ਰੰਗਿਆ ਜਾਣਾ। |
| 5. ਤਿਤੁ ਤਨਿ | = ਉਸ ਸਰੀਰ ਵਿਚ। |
| 6. ਭੈ ਪਇਐ | = ਡਰ ਵਿਚ ਪਿਆਂ, ਡਰ ਵਿਚ ਰਹਿਣਾ। |
| 7. ਖੀਣੁ | = ਪਤਲਾ, ਲਿੱਸਾ, ਦੁਰਬਲ, ਕਮਜ਼ੋਰ। |
| 8. ਜਾਇ | = ਦੂਰ ਹੋ ਜਾਂਦੀ ਹੈ। |
| 9. ਬੈਸੰਤਰਿ | = ਅੱਗ ਵਿਚ। |
| 10. ਸੁਧੁ | = ਸਾਫ਼, ਪਵਿੱਤਰ, ਸ਼ੁੱਧ, ਨਿਰਮਲ। |
| 11. ਧਾਤੁ | = ਖਾਨ ਵਿਚੋਂ ਨਿਕਲਿਆ ਪਦਾਰਥ, ਸੋਨਾ, ਚਾਂਦੀ, ਤਾਂਬਾ, ਲੋਹਾ ਆਦਿ। |
| 12. ਭਉ | = ਡਰ। |
| 13. ਦੁਰਮਤਿ | = ਭੈੜੀ ਮਤ, ਭੈੜੀ ਅਕਲ। |
| 14. ਜਨ | = ਰੱਬ ਦੇ ਬੰਦੇ। |
| 15. ਹਰਿ | = ਪਰਮਾਤਮਾ, ਰੱਬ, ਕਰਤਾਰ, ਪਾਰਬ੍ਰਹਮ ਆਦਿ ਆਦਿ। |
| 16. ਰੰਗੁ | = ਪਿਆਰ ਰੂਪੀ ਰੰਗ। |

**ਅਰਥ**

ਇਹ ਤਿੰਨੇ ਸਲੋਕ ਤੀਸਰੇ ਪਾਤਿਸ਼ਾਹ ਗੁਰੂ ਅਮਰਦਾਸ ਜੀ ਦੁਆਰਾ ਰਚਿਤ ਹਨ। ਉਹਨਾਂ ਨੇ ਇਹ ਸਲੋਕ ਫਰੀਦ ਜੀ ਦੇ ਪਹਿਲਾਂ ਲਿਖੇ ਸਲੋਕ ਦੇ ਸੰਦਰਭ ਵਿਚ ਰਚੇ ਹਨ।



SIKHBOOKCLUB.COM

ਗੁਰੂ ਜੀ ਆਪਣੇ ਇਨ੍ਹਾਂ ਤਿੰਨਾਂ ਸਲੋਕਾਂ ਵਿਚ ਪਹਿਲਾਂ ਲਿਖੇ ਸਲੋਕ ਦੀ ਸੋਧ ਕਰਦੇ ਹੋਏ ਕਹਿੰਦੇ ਹਨ ਕਿ ਇਹ ਜੋ ਸਾਡਾ ਸਰੀਰ ਹੈ ਇਹ ਸਾਰੇ ਦਾ ਸਾਰਾ ਲਹੂ ਦਾ ਹੀ ਹੈ। ਭਾਵ ਇਹ ਕਿ ਇਸ ਸਰੀਰ ਵਿਚ ਲਹੂ ਹੀ ਮੌਜੂਦ ਹੈ। ਲਹੂ ਤੋਂ ਬਿਨਾਂ ਇਹ ਸਰੀਰ ਹਰਕਤ ਵਿਚ ਰਹਿ ਹੀ ਨਹੀਂ ਸਕਦਾ। ਜੇਕਰ ਇਸ ਸਰੀਰ ਨੂੰ ਚੀਰਿਆ ਵੀ ਜਾਵੇ ਭਾਵ ਇਸ ਸਰੀਰ ਦੀ ਪੂਰੀ ਤਰ੍ਹਾਂ ਜਾਂਚ ਪੜਤਾਲ ਕੀਤੀ ਜਾਵੇ ਤਾਂ ਇਸ ਦੇ ਵਿਚੋਂ ਕਿਹੜਾ ਲਹੂ ਨਹੀਂ ਨਿਕਲਦਾ? ਇਹ ਸਰੀਰ, ਹੱਡ, ਮਾਸ, ਨਾੜੀ ਦਾ ਜੋ ਪਿੰਜਰ ਹੈ ਇਹ ਸਾਰੀ ਲਹੂ ਦੀ ਹੀ ਬਣਤਰ ਹੈ। ਜੋ ਪ੍ਰਾਣੀ ਆਪਣੇ ਪ੍ਰਭੂ ਰੂਪੀ ਖਸਮ ਦੇ ਰੰਗ ਵਿਚ ਰੰਗੇ ਹੋਏ ਹੁੰਦੇ ਹਨ ਉਹਨਾਂ ਦੇ ਸਰੀਰ ਵਿਚੋਂ ਲਾਲਚ ਰੂਪੀ ਲਹੂ ਕਦੀ ਵੀ ਨਹੀਂ ਨਿਕਲਦਾ। ਉਹ ਪ੍ਰਾਣੀ ਸਮਾਜਕ ਬੁਰਾਈਆਂ ਤੋਂ ਬਹੁਤ ਦੂਰ ਹੁੰਦਾ ਹੈ।

ਜੋ ਵਿਅਕਤੀ ਰੱਬ, ਪਰਮਾਤਮਾ ਦੇ ਡਰ ਭਉ ਵਿਚ ਹੀ ਜੀਉਂਦਾ ਹੈ ਤਾਂ ਉਸ ਦੇ ਸਰੀਰ ਵਿਚ ਲੋਭ, ਲਾਲਚ ਰੂਪੀ ਰੱਤ, ਲਹੂ ਖ਼ਤਮ ਹੋ ਜਾਂਦਾ ਹੈ। ਇਹ ਇਸ ਪ੍ਰਕਾਰ ਹੁੰਦਾ ਹੈ ਜਿਵੇਂ ਅੱਗ ਵਿਚ ਪਾਇਆਂ ਧਾਤੂ ਸਾਫ਼, ਨਿਰਮਲ ਅਤੇ ਸ਼ੁੱਧ ਹੋ ਜਾਂਦੇ ਹਨ। ਇਸ ਪ੍ਰਕਾਰ ਦੀ ਪਰਮਾਤਮਾ ਦੇ ਡਰ ਭਉ ਵਿਚ ਵਿਚਰਦਾ ਹੋਇਆ ਵਿਅਕਤੀ ਭੈੜੀ ਮੱਤ, ਭੈੜੇ ਕਰਮ ਆਦਿ ਸਭ ਤਿਆਗ ਦਿੰਦਾ ਹੈ। ਭੈੜੇ ਕਰਮਾਂ ਰੂਪੀ ਮੈਲ ਕੱਟੀ ਜਾਂਦੀ ਹੈ। ਅਖ਼ੀਰ ਵਿਚ ਤੀਸਰੇ ਪਾਤਿਸ਼ਾਹ ਦਾ ਫ਼ਰਮਾਨ ਹੈ ਕਿ ਉਹ ਬੰਦੇ ਬਹੁਤ ਹੀ ਸੋਹਣੇ, ਸੁੰਦਰ ਹੁੰਦੇ ਹਨ ਜੋ ਪਰਮਾਤਮਾ ਨਾਲ ਪ੍ਰੀਤ ਪਾ ਕੇ ਉਸ ਦੇ ਰੰਗ ਵਿਚ ਰੰਗੇ ਹੁੰਦੇ ਹਨ।

**ਮੂਲ ਸਲੋਕ :**

**ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥**
**ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥**[1]

**English Version :**

Search thee not O' Farid! muddy pools of this earth,
Looking for things spiritual, that carry some worth.
Vain would always be, to scrutinize the wretched filth,
Jewels of Essence Devine, muddy pools carry in dearth.

---

1. ਬਾਬਾ ਫਰੀਦ ਜੀ ਦਾ ਇਥੇ ਸਰਵਰੁ ਤੋਂ ਭਾਵ ਇਸਲਾਮ ਮਜ਼ਬ ਹੈ। ਛੱਪੜ ਤੋਂ ਭਾਵ ਹਿੰਦੂ ਧਰਮ ਅਤੇ ਉਸ ਨਾਲ ਸੰਬੰਧਤ ਹੋਰ ਛੋਟੇ ਮੋਟੇ ਧਰਮ ਜਾਂ ਫਿਰਕੇ।


SIKHBOOKCLUB.COM

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਸਰਵਰੁ | = ਉੱਤਮ ਤਲਾਬ, ਸਮੁੰਦਰ ਭਾਵ ਉੱਤਮ ਮਜ਼੍ਹਬ। |
| 2. ਵਥੁ | = ਅਸਲ ਵਸਤੂ, ਅਸਲ ਅਤੇ ਅਦਭੁਤ ਚੀਜ਼। |
| 3. ਛਪੜਿ ਢੂਢੈ | = ਜੇਕਰ ਛੱਪੜ ਨੂੰ ਭਾਲੀਏ ਭਾਵ ਛੋਟੇ ਮੋਟੇ ਧਰਮ, ਹਿੰਦੂ ਧਰਮ। |
| 4. ਚਿਕੜਿ | = ਗਾਰਾ, ਚਿੱਕੜ, ਗੰਦਾ ਪਾਣੀ ਅਤੇ ਮਿੱਟੀ ਦੀ ਮਿਲਾਵਟ ਦਾ ਮਿਸ਼ਰਣ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਪ੍ਰਾਣੀ! ਐ ਬੰਦੇ! ਤੈਨੂੰ ਇਹ ਨਸੀਅਤ ਹੈ ਕਿ ਤੂੰ ਐਸੇ ਉੱਤਮ ਤਲਾਬ ਜਾਂ ਸਮੁੰਦਰ ਦੀ ਤਲਾਸ਼ ਕਰ ਜਿਸ ਵਿਚੋਂ ਅਮੋਲਕ ਮੋਤੀ ਮਿਲ ਸਕਣ। ਜਿਸ ਵੇਲੇ ਸਮੁੰਦਰ ਮੰਥਨ ਹੋਇਆ ਸੀ ਤਾਂ ਉਸ ਵਿਚੋਂ ਅਮੋਲਕ ਚੌਦਾਂ ਰਤਨ ਨਿਕਲੇ ਸਨ ਜਿਵੇਂ ਉੱਚੇ ਸ੍ਰਵਾ ਘੋੜਾ, ਕਾਮਧੇਨ, ਕਲਪ ਬ੍ਰਿਕ, ਰੰਭਾ, ਅਪਸਰਾ, ਲਕਸ਼ਮੀ, ਅੰਮ੍ਰਿਤ, ਕਾਲਕੂਟ (ਜ਼ਹਿਰ), ਸੁਰਾ (ਸ਼ਰਾਬ), ਚੰਦਰਮਾ, ਧਨੰਤਰਿ ਪਾਚਜਨਯ ਸੰਖ, ਕੌਸ੍ਤੁ ਮਣਿ, ਸਾਰੰਗ ਧਨੁੱਖ ਅਤੇ ਐਰਾਵਤ ਹਾਥੀ। ਇਸ ਵਿਚ ਨਵਰਤਨ ਵੀ ਸ਼ਾਮਲ ਕੀਤੇ ਜਾ ਸਕਦੇ ਹਨ ਜਿਵੇਂ ਮੋਤੀ, ਪੰਨਾ, ਮਾਣਿਕ, ਗੋਮੇਦ, ਹੀਰਾ, ਮੂੰਗਾ ਲਹਸੁਨਿਯਾ, ਪੁਖਰਾਜ (ਪਦਮਰਾਗ) ਅਤੇ ਨੀਲਮ। ਇਸ ਦਾ ਭਾਵ ਇਹ ਹੈ ਕਿ ਐਸਾ ਇਸ਼ਟ, ਗੁਰੂ ਲੱਭ ਲਉ ਜਿਸ ਦੁਆਰਾ ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਬੰਦਗੀ ਕਰਦਿਆਂ ਅਗਲਾ ਜਨਮ ਵੀ ਸਫ਼ਲਾ ਬਣ ਸਕੇ।

ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਛੱਪੜ ਨੂੰ ਢੂੰਢਿਆਂ ਕੁਝ ਨਹੀਂ ਮਿਲਣਾ। ਉਥੋਂ ਕੇਵਲ ਚਿੱਕੜ ਅਤੇ ਮਿੱਟੀ ਗਾਰਾ ਹੀ ਮਿਲੇਗਾ ਭਾਵ ਕਿ ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਜੇਕਰ ਮਾੜਾ ਗੁਰੂ ਮਿਲ ਗਿਆ ਤਾਂ ਫਿਰ ਭਗਤੀ, ਬੰਦਗੀ ਨਹੀਂ ਹੋ ਸਕਣੀ ਤਾਂ ਫਿਰ ਇਹ ਜਨਮ ਵੀ ਅਤੇ ਅਗਲਾ ਜਨਮ ਵੀ ਬਰਬਾਦ ਹੋਣਾ ਹੈ। ਜਾਂ ਸਰਵ ਪ੍ਰਮਾਣਿਤ ਧਰਮ ਇਸਲਾਮ ਨੂੰ ਧਾਰਣ ਕੀਤਾ ਜਾਵੇ।

SIKHBOOKCLUB.COM

**ਮੂਲ ਸਲੋਕ :**

**ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥**
**ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥੫੪॥**

**English Version :**

Availeth not youth the only time, her Spouse to enjoy,
In old age, thy body glamorous, death came to destroy.
Pining for His Bliss in vain, cries thy meek spirit aloud,
Neither a glimpse of thy Lord Merciful, nor everlasting joy.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਨੰਢੀ | = ਜੁਆਨ ਇਸਤਰੀ ਨੇ। |
| 2. ਨਾ ਰਾਵਿਓ | = ਨਾ ਮਾਣਿਆ। |
| 3. ਵਡੀ ਥੀ | = ਬੁਢੀ ਹੋ ਕੇ। |
| 4. ਮੁਈਆਸ | = ਉਹ ਮਰ ਗਈ, ਬਿਰਧ ਹੋਈ ਮਿਰਤੂ ਸਮਾਨ। |
| 5. ਧਨ | = ਔਰਤ, ਇਸਤਰੀ, ਪਤਨੀ। |
| 6. ਗੋਰ ਮੇਂ | = ਕਬਰ ਵਿਚ। |
| 7. ਤੈ | = ਤੈਨੂੰ। |
| 8. ਸਹ | = ਹੇ ਪਤੀ, ਹੇ ਪ੍ਰੀਤਮ, ਹੇ ਪਰਮਾਤਮਾ। |
| 9. ਨਾ ਮਿਲੀਆਸ | = ਉਹ ਨਾ ਮਿਲੀ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਆਪਣੇ ਪਤੀ ਰੂਪੀ ਪਰਮਾਤਮਾ ਦੀ ਅਰਾਧਨਾ ਨਹੀਂ ਕੀਤੀ, ਸੇਵਾ ਨਹੀਂ ਕੀਤੀ, ਉਸ ਨੂੰ ਵੇਲੇ ਸਿਰ ਸਿਮਰਿਆ ਨਹੀਂ, ਉਸ ਨੂੰ ਧਿਆਇਆ ਨਹੀਂ ਤਾਂ ਫਿਰ ਉਹੀ ਜੀਵ-ਰੂਪੀ ਇਸਤਰੀ ਬੁੱਢੀ ਹੋ ਕੇ ਮਰ ਗਈ ਤਾਂ ਫਿਰ ਕਬਰਾਂ ਵਿਚ ਤਰਲੇ ਕਰਦੀ ਹੈ ਕਿ ਮੈਂ ਸਮੇਂ ਸਿਰ, ਸਹੀ ਵਕਤ ਸਿਰ ਆਪਣੇ ਪਤੀ ਨੂੰ ਕਿਉਂ ਨਹੀਂ ਮਿਲੀ।



SIKHBOOKCLUB.COM

**ਮੂਲ ਸਲੋਕ :**

**ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥**
**ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥**

**English Version :**

Thy assigned years ending, the head turns grey,
Mustaches and the beard, follow the same way,
Defileth thy mind, indulging in pleasures sensual,
Shed ignorance, be thou wise! God's debt defray.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਪਲਿਆ | = ਚਿੱਟਾ ਹੋ ਗਿਆ ਭਾਵ ਬੁਢੇਪਾ ਆ ਗਿਆ। |
| 2. ਗ਼ਹਿਲੇ | = ਗਾਫ਼ਿਲ, ਮੂਰਖ਼, ਪਾਗਲ ਆਦਿ। |
| 3. ਬਾਵਲੇ | = ਕਮਲੇ। |
| 4. ਮਾਣਹਿ | = ਮਣਦਾ, ਰਸ ਭੋਗਦਾ। |
| 5. ਰਲੀਆਂ | = ਮੌਜਾਂ, ਰੰਗ ਰਲੀਆਂ। |
| 6. ਕਿਆ | = ਕਿਉਂ ? |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਗਾਫ਼ਿਲ ਬੰਦੇ! ਐ ਮੂਰਖ ਬੰਦੇ! ਦੇਖ ਤੇਰਾ ਸਿਰ ਵੀ ਚਿੱਟਾ ਹੋ ਗਿਆ ਹੈ ਭਾਵ ਸਿਰ ਦੇ ਸਾਰੇ ਵਾਲ ਚਿੱਟੇ ਹੋ ਗਏ ਹਨ, ਦਾੜੀ ਵੀ ਚਿੱਟੀ ਹੋ ਗਈ ਹੈ ਅਤੇ ਤੇਰੀਆਂ ਮੁੱਛਾਂ ਵੀ ਚਿੱਟੀਆਂ ਹੋ ਗਈਆਂ ਹਨ, ਤੂੰ ਅਜੇ ਵੀ ਦੁਨੀਆਂ ਦੀਆਂ ਮੌਜਾਂ ਮਾਣ ਰਿਹਾ ਹੈਂ। ਇਸ ਸਲੋਕ ਵਿਚ ਫਰੀਦ ਜੀ ਨੇ ਸੰਸਾਰੀ ਬੰਦੇ ਨੂੰ ਮਾਇਕ ਪਦਾਰਥਾਂ ਵਲੋਂ ਹਟਾ ਕੇ ਅਧਿਆਤਮਕ ਜੀਵਨ ਵਲ ਮੋੜਨ ਦੀ ਨੇਕ ਸਲਾਹ ਦਿੱਤੀ ਹੈ।

SIKHBOOKCLUB.COM

ਮੂਲ ਸਲੋਕ :

**ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ॥**
**ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥੫੬॥**

**English Version :**

Limited is thy life's voyage, soon reaches its end,

Waste not thy day in sleep, Come! thy God tend.

Counted are the days assigned, to thee thy Lord,

Beware! make wise choices, don't uselessly spend.

ਪਦ ਅਰਥ :

| ਸ਼ਬਦ | ਅਰਥ |
|---|---|
| 1. ਧੁਕਣੁ | = ਦੌੜਨਾ, ਭੱਜਣਾ। |
| 2. ਕੇਤੜਾ | = ਕਿੱਥੋਂ ਤੱਕ ? |
| 3. ਨੀਦੜੀ | = ਕੋਝੀ ਨੀਂਦ। |
| 4. ਨਿਵਾਰਿ | = ਦੂਰ ਕਰ, ਖ਼ਤਮ ਕਰ। |
| 5. ਦਿਹ | = ਦਿਨ। |
| 6. ਲਧੇ | = ਮਿਲੇ ਹੋਏ, ਹਾਸਲ ਹੋਏ, ਪ੍ਰਾਪਤ ਹੋਏ। |
| 7. ਗਾਵਣੇ | = ਗਿਣਵੇਂ ਦਿਨ, ਬਹੁਤ ਥੋੜ੍ਹੇ ਦਿਨ। |
| 8. ਵਿਲਾੜਿ | = ਦੌੜ ਕੇ, ਛਾਲਾਂ ਮਾਰ ਕੇ ਭਾਵ ਬਹੁਤ ਹੀ ਛੇਤੀ ਛੇਤੀ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਸੰਸਾਰੀ ਜੀਵ ਨੂੰ ਸਿੱਖਿਆ ਦਿੰਦੇ ਹਨ ਕਿ ਜੇਕਰ ਕੋਈ ਵਿਅਕਤੀ ਕੋਠੇ ਉੱਤੇ ਦੌੜ ਲਾਉਂਦਾ ਹੈ ਤਾਂ ਫਿਰ ਉਹ ਦੌੜ ਕਿਤਨੀ ਕੁ ਲੰਮੀ ਹੋ ਸਕਦੀ ਹੈ ? ਕੋਠੇ ਉੱਤੇ ਦੌੜ ਬਹੁਤ ਹੀ ਥੋੜੀ ਅਤੇ ਘੱਟ ਸਮੇਂ ਲਈ ਹੁੰਦੀ ਹੈ। ਐ ਬੰਦੇ! ਤੂੰ ਗਾਫ਼ਿਲ ਹੈਂ, ਮੂਰਖ ਹੈਂ, ਤੈਨੂੰ ਕੋਈ ਸੋਝੀ ਨਹੀਂ। ਤੂੰ ਰੱਬ ਵਲੋਂ ਕਿਤਨਾ ਚਿਰ ਬੇਮੁੱਖ ਰਹੇਂਗਾ, ਪਰਮਾਤਮਾ ਵਲੋਂ ਜੋ ਤੂੰ ਬੇਮੁੱਖ ਹੋ ਚੁੱਕਿਆ ਹੈਂ ਉਸ ਨੂੰ ਦੂਰ ਕਰ। ਤੇਰੀ ਉਮਰ ਦੇ ਦਿਨ ਜੋ ਮਿਲੇ ਹੋਏ ਹਨ ਉਹ ਆਖ਼ਰ ਖ਼ਤਮ ਹੀ ਹੋ ਜਾਣੇ ਹਨ। ਇਸ ਲਈ ਤੈਨੂੰ ਨਸੀਅਤ ਹੈ ਕਿ ਖੁਦਾ ਵਲੋਂ, ਅੱਲ੍ਹਾ ਵਲੋਂ ਜੋ ਤੂੰ ਬੇਮੁੱਖ ਹੋ ਚੁੱਕਾ ਹੈਂ, ਗਹਿਰੀ ਨੀਂਦ ਵਿਚ ਸੁੱਤਾ ਹੈਂ ਉਸ ਨੀਂਦ ਨੂੰ ਦੂਰ ਕਰ। ਇਸ ਜੀਵਨ ਦੇ ਗਿਣਵੇਂ ਦਿਨ ਹੀ ਮਿਲੇ ਹਨ। ਉਹ ਛਾਲਾਂ ਮਾਰਦੇ, ਛੜੱਪੇ ਮਾਰਦੇ ਦੌੜ ਰਹੇ ਹਨ। ਇਸ ਲਈ ਅੱਲ੍ਹਾ ਦੀ, ਖੁਦਾ ਦੀ, ਪਰਮਾਤਮਾ ਦੀ ਭਗਤੀ ਕਰਨੀ ਬਹੁਤ ਹੀ ਜ਼ਰੂਰੀ ਹੈ।


SIKHBOOKCLUB.COM

ਮੂਲ ਸਲੋਕ :

**ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥**
**ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥**

**English Version :**

Grand though be thy mansions and palaces galore,
Bounty limitless though ye possess, needless to adore.
Dust thou were, to dust returnest, leaving sordid world.
Forsaken by your God protector, no help would pour.

ਪਦ ਅਰਥ :

| ਸ਼ਬਦ | ਅਰਥ |
|---|---|
| 1. ਮੰਡਪ | = ਮਹੱਲ। |
| 2. ਮਾੜੀਆ | = ਮਠ, ਹਵੇਲੀ, ਮਹੱਲ, ਮੰਦਰ ਆਦਿ। |
| 3. ਏਤੁ | = ਇਸ ਵਿਚ। |
| 4. ਚਿਤੁ | = ਮਨ। |
| 5. ਅਤੋਵਲੀ | = ਜੋ ਤੋਲਿਆ ਹੋਇਆ ਨਹੀਂ, ਵਜ਼ਨ ਤੋਂ ਬਾਹਰ, ਜਿਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। Unlimited, countless, measureless. |
| 6. ਮਿਤੁ | = ਮਿੱਤਰ, ਪਿਆਰਾ, ਹਮਦਰਦੀ ਆਦਿ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਇਸ ਜਗਤ ਵਿਚ ਜੋ ਤੇਰੇ ਮਹੱਲ, ਵੱਡੇ ਵੱਡੇ ਮਠ, ਹਵੇਲੀਆਂ ਆਦਿ ਹਨ, ਇਨ੍ਹਾਂ ਦੇ ਵਿਚ ਕਦੀ ਵੀ ਆਪਣਾ ਚਿਤ ਨਾ ਜੋੜੀਂ। ਜਿਸ ਵੇਲੇ ਤੇਰੀ ਮੌਤ ਹੋਣੀ ਹੈ ਤਾਂ ਮਰਨ ਦੇ ਬਾਅਦ ਜਦੋਂ ਤੇਰੀ ਕਬਰ ਵਿਚ ਤੇਰੇ ਉੱਤੇ ਬੇਅੰਤ ਮਿੱਟੀ ਪੈਣੀ ਹੈ ਉਹ ਵਜ਼ਨ ਰਹਿਤ, ਅਤੋਲਵੀ ਪਵੇਗੀ ਤਾਂ ਫਿਰ ਇਨ੍ਹਾਂ ਮੰਡਪ ਮਾੜੀਆਂ, ਉੱਚੀਆਂ ਹਵੇਲੀਆਂ ਆਦਿ ਨੇ ਕਿਸੇ ਨੇ ਵੀ ਤੇਰਾ ਕੋਈ ਸਾਥ ਨਹੀਂ ਦੇਣਾ। ਨੇਕ ਅਮਲ ਅਤੇ ਪ੍ਰਭੂ ਭਗਤੀ ਹੀ ਤੇਰੇ ਸਾਥ ਰਹੇਗੀ।



SIKHBOOKCLUB.COM

ਮੂਲ ਸਲੋਕ :

**ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥**
**ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ ॥੫੮॥**

**English Version :**

Owning mansions or palaces, shun their false pursuit,

Death, the merciless destroyer, no one can dispute.

Remember thy Lord, forget not thy eternal abode,

This way, thou might taste, this life's Devine fruit.

<u>ਪਦ ਅਰਥ</u> :

| <u>ਸ਼ਬਦ</u> | <u>ਅਰਥ</u> |
|---|---|
| 1. ਮੰਡਪ | = ਮਹੱਲ। |
| 2. ਮਾਲੁ | = ਸੰਸਾਰਕ ਪਦਾਰਥ, ਮਾਇਆ, ਸੰਸਾਰਕ ਸੁੱਖ ਦੇਣ ਵਾਲੀਆਂ ਵਸਤਾਂ। |
| 3. ਮਰਗ | = ਮੌਤ। |
| 4. ਸਤਾਣੀ | = ਬਲਵਾਨ, ਤਾਕਤ ਵਾਲੀ। |
| 5. ਚਿਤਿ | = ਚਿੱਤ ਵਿਚ ਧਿਆਨ ਧਰਨਾ, ਯਾਦ ਰੱਖਣਾ। |
| 6. ਸਾਈ | = ਉਹੀ। |
| 7. ਜਾਇ | = ਥਾਂ। |
| 8. ਸਮ੍ਹਾਲਿ | = ਕਿਸੇ ਵਸਤੂ ਦੀ ਸੰਭਾਲ ਕਰਨੀ, ਕਾਬੂ ਵਿਚ ਕਰਨਾ। |
| 9. ਵੰਞਣਾ | = ਜਾਣਾ। |

<u>ਅਰਥ</u>

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਜੀਵ ਦੇ ਅੰਤਮ ਸਮੇਂ ਦੀ ਅਵਸਥਾ ਬਿਆਨ ਕਰਦੇ ਹਨ ਕਿ ਐ ਜੀਵ! ਐ ਪ੍ਰਾਣੀ! ਇਹ ਜੋ ਮਹੱਲ, ਸੰਸਾਰਕ ਪਦਾਰਥ, ਮਾਇਆ, ਸੰਸਾਰਕ ਸੁੱਖ ਦੇਣ ਵਾਲੀਆਂ ਵਸਤਾਂ ਜਾਂ ਪਦਾਰਥ ਹਨ, ਇਨ੍ਹਾਂ ਵਿਚ ਤੂੰ ਆਪਣਾ ਧਿਆਨ ਨਾ ਧਰ। ਇਨ੍ਹਾਂ ਦਾ ਜਿਆਦਾ ਮੋਹ ਨਾ ਕਰ। ਸਭ ਤੋਂ ਬਲਵਾਨ ਤਾਂ ਮੌਤ ਹੈ ਉਸ ਦਾ ਧਿਆਨ ਵੀ ਕਰ, ਉਸ ਨੂੰ ਚੇਤੇ ਰੱਖ। ਐ ਜੀਵ! ਤੂੰ ਉਹ ਵੀ ਯਾਦ ਰੱਖ ਜਿੱਥੇ ਤੂੰ ਆਖ਼ਰ ਨੂੰ ਜਾਣਾ ਹੈ।





SIKHBOOKCLUB.COM

ਮੂਲ ਸਲੋਕ :

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**

**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥**

**English Version :**

Indulge not O' Farid! in this world's wicked deeds,

Lord's Word Devine, thy fickle heart never heeds.

Ordained to be disgraced, in His Court Supreme,

Accursed be thy vile heart, that ever hatred breeds.

ਪਦ ਅਰਥ :

| ਸ਼ਬਦ | ਅਰਥ |
|---|---|
| 1. **ਜਿਨ੍ਹੀ ਕੰਮੀ** | = ਜਿਨ੍ਹਾਂ ਕੰਮਾਂ ਵਿਚ, ਜਿਹੜੇ ਕਰਮਾਂ ਨਾਲ। |
| 2. ਨਾਹਿ ਗੁਣ | = ਕੋਈ ਲਾਭ ਨਹੀਂ, ਕੋਈ ਫਾਇਦਾ ਨਹੀਂ, ਅਸ਼ੁਭ ਗੱਲਾਂ। |
| 3. ਕੰਮੜੇ | = ਭੈੜੇ ਕਰਮ, ਕੋਝੇ ਕੰਮ, ਮਾੜੇ ਕੰਮ ਆਦਿ। |
| 4. ਵਿਸਾਰਿ | = ਛੱਡ ਦੇ, ਤਿਆਗ ਦੇ, ਨਿਕਾਰ ਦੇ, ਨਾ ਅਪਨਾਉਣ ਯੋਗ। |
| 5. ਮਤੁ | = ਨਾ, ਕਿਤੇ। |
| 6. ਸਰਮਿੰਦਾ | = ਬੇਇੱਜ਼ਤ ਹੋਣਾ, ਜਿਸ ਨਾਲ ਇੱਜ਼ਤ ਨਾ ਹੋਵੇ। |
| 7. ਥੀਵਹੀ | = ਹੋਵੇ। |
| 8. ਸਾਂਈ | = ਅੱਲ੍ਹਾ, ਪਰਮਾਤਮਾ, ਖ਼ੁਦਾ। |
| 9. ਦਰਬਾਰਿ | = ਦਰਬਾਰ ਵਿਚ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਸਲੋਕ ਵਿਚ ਫਰੀਦ ਜੀ ਦਾ ਸੰਦੇਸ਼ ਕਿ ਐ ਮਨੁੱਖ! ਐ ਜੀਵ! ਤੇਰੇ ਲਈ ਇਹ ਨਸੀਅਤ ਹੈ ਕਿ ਤੂੰ ਉਹ ਕੰਮ ਕਰਨੇ ਛੱਡ ਦੇ ਜਿਨ੍ਹਾਂ ਕੰਮਾਂ ਨਾਲ ਬੇਇੱਜ਼ਤੀ ਹੁੰਦੀ ਹੋਵੇ। ਜਿਨ੍ਹਾਂ ਕੰਮਾਂ ਵਿਚ ਕੋਈ ਵੀ ਆਤਮਿਕ ਲਾਭ ਨਹੀਂ। ਜਿਹੜੇ ਕੰਮ ਸੰਸਾਰਕ ਸੁੱਖ ਅਤੇ ਐਸ਼ ਵਾਸਤੇ ਕਰਦਾ ਹੈ ਉਹਨਾਂ ਨਾਲ ਤੈਨੂੰ ਕੋਈ ਵੀ ਅਗਲੇ ਜਨਮ ਵਿਚ ਢੋਈ ਨਹੀਂ ਮਿਲਣੀ। ਤੈਨੂੰ ਚੰਗੇ ਗੁਣਾਂ ਵਾਲੇ ਹੀ ਕੰਮ ਕਰਨੇ ਚਾਹੀਦੇ ਹਨ। ਜੇਕਰ ਇਹ ਚੰਗੇ ਕੰਮ ਨਹੀਂ ਕਰੇਗਾ ਤਾਂ ਫਿਰ ਤੈਨੂੰ ਪਰਵਰਦਿਗਾਰ, ਪਰਮਾਤਮਾ ਜਾਂ ਅੱਲ੍ਹਾ ਦੇ ਦਰਬਾਰ ਵਿਚ ਸ਼ਰਮਿੰਦਾ ਹੀ ਹੋਣਾ ਪਵੇਗਾ। ਫਰੀਦ ਜੀ ਦਾ ਇਹ ਸਲੋਕ ਇਨਸਾਨ ਲਈ ਇਕ ਨੇਕ ਸਲਾਹ ਹੈ।



SIKHBOOKCLUB.COM

ਮੂਲ ਸਲੋਕ :

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥**

**ਦਰਵੇਸਾ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥**

**English Version :**

Serve thy Master O' Farid with unflinching faith,

Treading in his footsteps, follow whatever He sayeth.

With patience and forbearance, faltering not a whit,

A man of God always, to the Lord Supreme prayeth.

ਪਦ ਅਰਥ :

| ਸ਼ਬਦ | ਅਰਥ |
|---|---|
| 1. ਸਾਹਿਬ | = ਸੁਆਮੀ, ਮਾਲਿਕ, ਕਰਤਾਰ, ਅੱਲ੍ਹਾ, ਖ਼ੁਦਾ। |
| 2. ਚਾਕਰੀ | = ਨੌਕਰੀ, ਸੇਵਾ, ਚਾਕਰ ਦਾ ਕੰਮ, ਸੇਵਕੀ, ਬੰਦਗੀ। |
| 3. ਭਰਾਂਦਿ | = ਭਰਮ, ਭ੍ਰਾਂਤਿ, ਸੰਸਾ, ਦੁਬਿਧਾ। |
| 4. ਲਾਹਿ | = ਲਾਹ ਦੇ, ਦੂਰ ਕਰ ਦੇ। |
| 5. ਲੋੜੀਐ | = ਚਾਹੀਦੀ ਹੈ। |
| 6. ਦਰਵੇਸਾ | = ਦਰ-ਅਵੇਜ਼, ਦਰਵਾਜ਼ੇ ਪੁਰ ਆਵੇਜ (ਲਟਕਣ ਵਾਲਾ), ਮੰਗਤਾ, ਕਰਤਾਰ ਦੇ ਦਰ ਦਾ ਜਾਚਕ, ਭਗਤ, ਸਾਧੂ, ਕਈ ਵਿਦਵਾਨਾਂ ਨੇ ਦੁਰਵੇਸ਼ (ਮੋਤੀ ਜਿਹਾ) ਤੋਂ ਦਰਵੇਸ਼ ਸ਼ਬਦ ਮੰਨਿਆ ਹੈ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਇਨਸਾਨ! ਐ ਪਰਮਾਤਮਾ ਦੇ ਜੀਵ! ਉਹ ਸੁਆਮੀ, ਮਾਲਿਕ, ਕਰਤਾਰ, ਅੱਲ੍ਹਾ, ਖ਼ੁਦਾ ਦੀ ਬੰਦਗੀ ਕਰ, ਚਾਕਰੀ ਕਰ, ਸੇਵਾ ਵਿਚ ਮਨ ਲਾ ਅਤੇ ਆਪਣੇ ਮਨ ਵਿਚੋਂ ਹਰ ਕਿਸਮ ਦੀ ਦੁਬਿਧਾ, ਭ੍ਰਾਂਤੀ, ਸੰਸਾ ਅਤੇ ਭਰਮ ਖ਼ਤਮ ਕਰ ਦੇ। ਤੂੰ ਆਪਣੇ ਆਪ ਨੂੰ ਦਰਵੇਸ਼ ਵਾਲੀ ਜ਼ਿੰਦਗੀ ਵਿਚ ਢਾਲ ਲੈ। ਦਰਵੇਸ਼ਾਂ ਦੀ ਜ਼ਿੰਦਗੀ ਬਹੁਤ ਹੀ ਸਾਦਾ ਹੁੰਦੀ ਹੈ। ਉਹਨਾਂ ਦਾ ਜਿਗਰਾ ਤਾਂ ਰੁੱਖਾਂ, ਦਰਖ਼ਤਾਂ ਵਾਲਾ ਹੁੰਦਾ ਹੈ। ਦਰਵੇਸ਼ ਬਹੁਤ ਹੀ ਜਿਗਰੇ ਵਿਚ ਰਹਿੰਦੇ ਹਨ। ਦਰਵੇਸ਼ੀ ਹੀ ਦਰਵੇਸ਼ ਦੀ ਅਸਲੀ ਜ਼ਿੰਦਗੀ ਹੁੰਦੀ ਹੈ। ਇਕ ਸੱਚਾ ਦਰਵੇਸ਼ ਕਦੀ ਵੀ ਮਾਇਆ ਦੇ ਜਾਲ ਵਿਚ ਨਹੀਂ ਫਸਦਾ।



SIKHBOOKCLUB.COM

ਮੂਲ ਸਲੋਕ :

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥**

**English Version :**

Dressed in black O' Farid! Sufi goes all-around,

Darkest his deeds, guile and wickedness abound.

Sin-engulfed, day and night tormented in pain,

Though famous as a Faqir, Yet sure Hell-bound.

ਪਦ ਅਰਥ :

| ਸ਼ਬਦ | ਅਰਥ |
|---|---|
| 1. ਮੈਡੇ | = ਮੇਰੇ |
| 2. ਕਾਲੇ | = ਕਲੰਕੀ, ਦੋਸ਼ੀ, ਚੋਰ ਜੋ ਰਾਤ ਨੂੰ ਕਾਲਾ ਲਿਬਾਸ ਪਹਿਨਦਾ ਹੈ। |
| 3. ਕਪੜੇ | = ਪਹਿਰਾਵਾ, ਪਹਿਨਣ ਵਾਲੇ ਕਪੜੇ। |
| 4. ਵੇਸੁ | = ਪਹਿਰਾਵਾ ਪੋਸ਼ਾਕ। |
| 5. ਗੁਨਹੀ | = ਗੁਨਾਹਾਂ ਨਾਲ, ਐਬਾਂ ਨਾਲ, ਦੋਸ਼ਾਂ ਨਾਲ, ਭੈੜੇ ਕਰਮਾਂ ਨਾਲ। |
| 6. ਫਿਰਾ | = ਫਿਰਦਾ ਹਾਂ, ਵਿਚਰਦਾ ਹਾਂ। |
| 7. ਦਰਵੇਸੁ | = ਦਰ-ਅਵੇਜ਼, ਦਰਵਾਜ਼ੇ ਪੁਰ ਆਵੇਜ (ਲਟਕਣ ਵਾਲਾ), ਮੰਗਤਾ, ਕਰਤਾਰ ਦੇ ਦਰ ਦਾ ਜਾਚਕ, ਭਗਤ, ਸਾਧੂ, ਕਈ ਵਿਦਵਾਨਾਂ ਨੇ ਦੁਰਵੇਸ਼ (ਮੋਤੀ ਜਿਹਾ) ਤੋਂ ਦਰਵੇਸ਼ ਸ਼ਬਦ ਮੰਨਿਆ ਹੈ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਮੇਰੇ ਕਪੜੇ, ਮੇਰਾ ਲਿਬਾਸ, ਮੇਰਾ ਪਹਿਰਾਵਾ ਕਲੰਕੀ ਹੈ, ਦੋਸ਼ੀ ਹੈ, ਚੰਗੇ ਇਨਸਾਨਾਂ ਵਾਲਾ ਨਹੀਂ, ਮੇਰੀ ਪੋਸ਼ਾਕ ਵੀ ਕਾਲੀ ਹੈ, ਸਾਰਾ ਭੇਸ ਵੀ ਕਾਲਾ ਹੀ ਹੈ। ਇਸ ਕਰਕੇ ਮੈਂ ਗੁਨਾਹਾਂ ਨਾਲ ਭਰਿਆ ਫਿਰਦਾ ਹਾਂ। ਕੋਈ ਵੀ ਸ਼ੁੱਭ ਕਰਮ ਨਹੀਂ ਹੋ ਰਿਹਾ। ਮੈਂ ਗੁਨਾਹਾਂ ਨਾਲ, ਐਬਾਂ ਨਾਲ , ਦੋਸ਼ਾਂ ਨਾਲ, ਭੈੜੇ ਕਰਮਾਂ ਨਾਲ ਭਰਿਆ ਫਿਰਦਾ ਹਾਂ ਪ੍ਰੰਤੂ ਫਿਰ ਵੀ ਲੋਕ ਮੈਨੂੰ ਪਰਮਾਤਮਾ ਦੇ ਦਰ ਦਾ ਜਾਚਕ, ਭਗਤ, ਸਾਧੂ ਮੰਨੀ ਜਾਂਦੇ ਹਨ। ਭਾਵੇਂ ਫਰੀਦ ਜੀ ਨੇ ਇਹ ਸਲੋਕ ਆਪਣੇ ਉੱਤੇ ਲਿਆ ਕੇ ਇਸਤੇਮਾਲ ਕੀਤਾ ਹੈ ਪ੍ਰੰਤੂ ਇਸ ਸਲੋਕ ਰਾਹੀਂ ਉਹ ਭੇਖਧਾਰੀਆਂ ਨੂੰ ਤਾੜਨਾ ਕਰਦੇ ਹਨ ਕਿ ਦਿਖਾਵੇ ਨਾਲ ਬੰਦਗੀ ਨਹੀਂ ਹੋ ਸਕਦੀ। ਬੰਦਗੀ ਕਰਨ ਦਾ ਕੋਈ ਹੋਰ ਹੀ ਤਰੀਕਾ ਹੈ। ਉਹ ਹੈ ਸ਼ੁੱਭ ਕਰਮ ਅਤੇ ਅਮਲ।



SIKHBOOKCLUB.COM

ਮੂਲ ਸਲੋਕ :

**ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥**
**ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥**

**English Version :**

Crops drenched in water, finally come to naught,
If soaked still further, with more damage fraught.
A soul verily discarded, from thy Lord Supreme,
Remains bereaved, forlorn, full of rending thought.

ਪਦ ਅਰਥ :

| ਸ਼ਬਦ | ਅਰਥ |
|---|---|
| 1. ਤਤੀ | = ਸੜੀ ਹੋਈ। |
| 2. ਤੋਇ | = ਪਾਣੀ ਵਿਚ, ਜਲ ਵਿਚ। |
| 3. ਪਲਵੈ | = ਪ੍ਰਫੁੱਲਤ ਹੁੰਦੀ ਹੈ, ਪਲ੍ਹਰਦੀ ਹੈ, ਪਲਦੀ ਹੈ। |
| 4. ਜਲਿ | = ਜਲ ਵਿਚ, ਪਾਣੀ ਵਿਚ। |
| 5. ਡੋਹਾਗਣਿ | = ਸੁਹਾਗਣ ਦੇ ਵਿਪਰੀਤ, ਪਤੀ ਰਹਿਤ, ਦੁਰਭਾਗਣ, ਮੰਦੇ ਭਾਗਾਂ ਵਾਲੀ, ਛੁੱਟੜ। |
| 6. ਝੂਰੇਦਿ ਝੂਰੇਇ | = ਸਦਾ ਹੀ ਝੂਰਦੀ ਹੈ। |
| 7. ਜੇ | = ਭਾਵੇਂ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਇਨਸਾਨੀ ਜੀਵ ਨੂੰ ਸੰਬੋਧਨ ਕਰਕੇ ਫ਼ਰਮਾਉਂਦੇ ਹਨ ਕਿ ਐ ਜੀਵ! ਦੇਖ ਪਾਣੀ ਵਿਚ ਸੜੀ ਹੋਈ ਜੋ ਫਸਲ ਜਾਂ ਖੇਤੀ ਹੁੰਦੀ ਹੈ ਉਹ ਮੁੜ ਕੇ ਕਦੇ ਵੀ ਹਰੀ ਨਹੀਂ ਹੁੰਦੀ, ਉਹ ਮੁੜ ਕੇ ਕਦੀ ਵੀ ਲਹਿਰਾਉਂਦੀ ਨਹੀਂ ਭਾਵੇਂ ਉਸ ਨੂੰ ਜਲ ਵਿਚ, ਪਾਣੀ ਵਿਚ, ਫਿਰ ਮੁੜ ਕੇ ਡੋਬਾ ਦੇ ਦੇਵੋ। ਫਰੀਦ ਜੀ ਦਾ ਫ਼ਰਮਾਨ ਹੈ ਕਿ ਇਸ ਤਰ੍ਹਾਂ ਹੀ ਜੀਵ-ਰੂਪੀ ਇਸਤਰੀ ਆਪਣੇ ਪਤੀ ਰੂਪੀ ਪਰਮੇਸ਼ਰ ਦੇ ਰਾਹ ਤੇ ਤੁਰਦੀ ਹੋਈ, ਜੇਕਰ ਰੱਬ ਨਾਲੋਂ, ਅੱਲ੍ਹਾ ਨਾਲੋਂ, ਪਰਮਾਤਮਾ ਨਾਲੋਂ ਵਿਛੜੀ ਹੋਈ ਹੈ ਤਾਂ ਉਹ ਸਦਾ ਹੀ ਦੁਖੀ ਰਹਿੰਦੀ ਹੈ, ਸਦਾ ਹੀ ਦੁੱਖ ਭੋਗਦੀ ਹੈ। ਇਹ ਜੀਵ ਫਕੀਰੀ ਲਿਬਾਸ ਹੁੰਦਿਆਂ ਹੋਇਆਂ ਵੀ ਗੁਨਾਹਾਂ ਨਾਲ ਭਰਿਆ ਹੋਇਆ ਹੈ, ਇਹ ਸੰਸਾਰਕ ਪਦਾਰਥਾਂ ਵਲ ਦੌੜਦਾ ਹੈ, ਇਸਤਰੀ-ਭੋਗ ਵੱਲ ਦੌੜਦਾ ਹੈ ਤਾਂ ਉਹ ਜੀਵ-ਆਤਮਾ ਸਤਿਸੰਗ ਵਿਚ ਆਣ



SIKHBOOKCLUB.COM

ਕਰਕੇ ਵੀ ਜੇ ਉਸ ਦਾ ਮਨ ਮਾਇਕ ਪਦਾਰਥਾਂ ਵੱਲ ਲੱਗ ਰਿਹਾ, ਜੇ ਉਸ ਦਾ ਮਨ ਸਹਸਿਆਂ ਵਿਚ ਹੀ ਗਲਤਾਨ ਰਿਹਾ ਤਾਂ ਉਸ ਦੇ ਕਰਮਾਂ ਵਿਚ, ਉਸ ਦੇ ਭਾਗਾਂ ਵਿਚ ਸਦਾ ਝੋਰਾ ਹੀ ਝੋਰਾ ਰਹੇਗਾ। ਉਹ ਜੀਵ ਆਤਮਾ ਕਦੀ ਵੀ ਪ੍ਰਭੂ ਮਿਲਾਪ ਨਹੀਂ ਕਰ ਸਕਦੀ। ਉਹ ਪਤੀ ਰੂਪੀ ਪਰਮਾਤਮਾ ਨਾਲੋਂ ਵਿਛੜ ਕੇ ਸਦਾ ਵਿਰਲਾਪ ਹੀ ਕਰਦੀ ਰਹੇਗੀ।

**ਮੂਲ ਸਲੋਕ :**

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥**

**ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥**

**English Version :**

While young, longing for marriage was her ardent desire,

Come wedding day! starts to face, consequences dire.

Grieving all day long, repenting becomes her daily routine,

Virgin again never she can be, once stuck in the mire.

SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਵੀਵਾਹੀ | = ਵਿਆਹੀ ਗਈ, ਜੋ ਸ਼ਾਦੀ ਹੋ ਗਈ। |
| 2. ਚਾਉ | = ਖੁਸ਼ੀ, ਮਨ ਵਿਚ ਸਦਾ ਖੇੜਾ ਹੀ ਖੇੜਾ। |
| 3. ਕੁਆਰੀ | = ਕੰਨਿਆ, ਲੜਕੀ, ਬਿਨਾਂ ਵਿਆਹ ਦੇ ਕੰਨਿਆ। |
| 4. ਮਾਮਲੇ | = ਕਜੀਏ, ਝਮੇਲੇ, ਸੰਸਾਰਕ ਝਗੜਿਆਂ ਵਿਚ ਵਿਅੱਸਤ, ਜੰਜਾਲ। |
| 5. ਪਛੋਤਾਉ | = ਪਛਤਾਵਾ। |
| 6. ਵਤਿ | = ਮੁੜ ਕੇ, ਦੁਬਾਰਾ। |
| 7. ਜਾਂ | = ਜਦੋਂ। |
| 8. ਨ ਥੀਐ | = ਨਹੀਂ ਹੋ ਸਕਦੀ। |
| 9. ਤਾਂ | = ਤਦੋਂ, ਉਸ ਵੇਲੇ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਇਸ ਸੰਸਾਰੀ ਜੀਵ ਨੂੰ ਸਿੱਖਿਆ ਦਿੰਦੇ ਹਨ ਕਿ ਜਦੋਂ ਇਹ ਜੀਵ-ਰੂਪੀ ਇਸਤਰੀ ਕੁਆਰੀ ਹੁੰਦੀ ਹੈ ਤਾਂ ਉਸ ਦੇ ਮਨ ਵਿਚ ਵਿਆਹ

ਦਾ ਬਹੁਤ ਹੀ ਚਾਉ ਹੁੰਦਾ ਹੈ। ਪ੍ਰੰਤੂ ਜਦੋਂ ਉਹ ਵਿਆਹੀ ਜਾਂਦੀ ਹੈ ਤਾਂ ਉਸ ਨੂੰ ਇਸ ਜੀਵਨ ਵਿਚ ਜੰਜਾਲ, ਝਮੇਲੇ, ਬਹੁਤ ਹੀ ਆ ਪੈਂਦੇ ਹਨ। ਉਸ ਨੂੰ ਫਿਰ ਇਹੋ ਹੀ ਪਛਤਾਵਾ ਹੁੰਦਾ ਰਹਿੰਦਾ ਹੈ ਕਿ ਮੁੜ ਕੇ ਕੁਆਰੀ ਹੋ ਜਾਵਾਂ ਪ੍ਰੰਤੂ ਉਹ ਮੁੜ ਕੇ ਉਸ ਅਵਸਥਾ ਵਿਚ ਨਹੀਂ ਆ ਸਕਦੀ। ਇਸ ਦਾ ਭਾਵ ਇਹ ਹੋਇਆ ਕਿ ਉਸ ਦੇ ਮਨ ਵਿਚ ਪਹਿਲੇ ਵਾਲਾ ਚਾਅ, ਖੁਸ਼ੀਆਂ ਨਹੀਂ ਆ ਸਕਦੀਆਂ। ਉਸ ਨੂੰ ਹਮੇਸ਼ਾ ਪਛਤਾਵਾ ਹੀ ਰਹਿੰਦਾ ਹੈ।

**ਮੂਲ ਸਲੋਕ :**

**ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥**

**ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥੬੪॥**

**English Version :**

The salt-ridden pools only salty water provide,

Disillusioned swans discarding their stay, deride.

Taste not a single drop, from that salt-ridden pool,

Worthless do they find it, and wish to fly far aside.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਕਲਰ | = ਰੇਹੀ ਵਾਲੀ ਜ਼ਮੀਨ, ਊਖਰ, ਪੱਥਰ ਜੇਹੀ ਕਰੜੀ ਜ਼ਮੀਨ ਜਿਸ ਵਿਚ ਖੇਤੀ ਨਾ ਹੋ ਸਕੇ, ਰੇਹ, ਸ਼ੋਰਾ, ਪਾਖੰਡ ਵਾਲੇ ਕੰਮ। |
| 2. ਕੇਰੀ | = ਦੀ। |
| 3. ਛਪੜੀ | = ਛੋਟਾ ਛੱਪੜ, ਟੋਭੜੀ, ਇਹ ਸੰਸਾਰ ਕੱਲਰ ਦੀ ਛਪੜੀ ਹੈ ਅਤੇ ਸੰਤਜਨ ਹੰਸ ਹਨ। |
| 4. ਆਇ ਉਲਥੇ | = ਆ ਉਤਰੇ। |
| 5. ਹੰਝ | = ਹੰਸ। |
| 6. ਚਿੰਜੂ | = ਚੁੰਝ। |
| 7. ਬੋੜਨਿ੍ | = ਡੋਬਦੇ ਹਨ। |
| 8. ਸੰਦੀ | = ਦੀ। |
| 9. ਡੰਝ | = ਤਾਂਘ। |

SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਉਂਦੇ ਅਤੇ ਸਮਝਾਉਂਦੇ ਹਨ ਕਿ ਇਹ ਸੰਸਾਰ ਇਕ ਕਲਰ ਦੀ ਛੱਪੜੀ ਸਮਾਨ ਹੈ ਅਤੇ ਇਥੇ ਜੀਵ-ਰੂਪੀ ਹੰਸ ਵੀ ਆਣ ਕੇ ਵਿਚਰਦੇ ਹਨ। ਉਹ ਹੰਸ-ਰੂਪੀ ਸੰਤ ਜਨ ਜਦੋਂ ਇਸ ਸੰਸਾਰ ਵਿਚ ਆਪਣਾ ਕਰਤੱਵ ਕਰਦੇ ਹਨ ਭਾਵ ਹੰਸ ਵਾਂਗੂੰ ਚੁੰਝ ਡੋਬਦੇ ਹਨ ਤਾਂ ਉਹ ਇਸ ਛਪੜੀ ਵਿਚੋਂ ਗੰਦਾ ਪਾਣੀ ਨਹੀਂ ਪੀਂਦੇ ਕਿਉਂਕਿ ਹੰਸ ਹਮੇਸ਼ਾ ਮਾਨਸਰੋਵਰ ਝੀਲ ਵਿਚੋਂ ਹੀ ਪਾਣੀ ਪੀਂਦਾ ਹੈ। ਮਾਨਸਰੋਵਰ ਝੀਲ ਦਾ ਜਲ ਬਹੁਤ ਹੀ ਸਾਫ-ਸੁਥਰਾ ਅਤੇ ਪਵਿੱਤਰ ਮੰਨਿਆ ਗਿਆ ਹੈ। ਇਸ ਤਰ੍ਹਾਂ ਦੇ ਵਾਤਾਵਰਣ ਤੋਂ ਤਾਂ ਸੰਤਜਨ ਰੂਪੀ ਹੰਸ ਉਥੋਂ ਉਡ ਜਾਣ ਦੀ ਹੀ ਤਾਂਘ ਵਿਚ ਰਹਿੰਦੇ ਹਨ। ਸੰਤਜਨ ਕਦੀ ਵੀ ਇਸ ਸੰਸਾਰ ਦੇ ਮਾਇਕ ਧੰਦਿਆਂ ਵਿਚ ਗਲਤਾਨ ਨਹੀਂ ਹੁੰਦੇ। ਸਗੋਂ ਉਹ ਇਸ ਤੋਂ ਦੂਰ ਰਹਿਣ ਤੇ ਹੀ ਆਪਣਾ ਭਲਾ ਸੋਚਦੇ ਹਨ।

**ਮੂਲ ਸਲੋਕ :**

**ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥**

**ਗਹਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥**

**English Version :**

In search of food the swans land on a Barley field,

The village folk go, and shove them away from field.

The people naive, know not the swan's substance.

Only the Pearls and not Barley is his cherished feed.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਹੰਸੁ | = ਬੱਤਖ਼ ਦੀ ਕਿਸਮ ਦਾ ਇਕ ਪੰਛੀ ਜਿਸ ਦੇ ਖੰਭ ਚਿੱਟੇ, ਪੈਰ ਅਤੇ ਚੁੰਝ ਲਾਲ ਹੁੰਦੇ ਹਨ। ਕਾਲੇ ਪੰਖਾਂ ਵਾਲੇ ਹੰਸ ਵੀ ਹੁੰਦੇ ਹਨ। ਪੁਰਾਣੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਇਸ ਦੀ ਚੁੰਝ ਵਿਚ ਖਟਾਸ ਹੁੰਦੀ ਹੈ। ਜਦੋਂ ਹੰਸ ਦੁੱਧ ਵਿਚ ਆਪਣੀ ਚੁੰਝ ਪਾਉਂਦਾ ਹੈ ਤਾਂ ਪਾਣੀ ਅਲੱਗ ਹੋ ਜਾਂਦਾ ਹੈ। ਇਸ ਹੀ ਦ੍ਰਿਸ਼ਟਾਂਤ ਨੂੰ ਲੈ ਕੇ ਸਤਿ ਅਤੇ ਅਸਤਿ ਦਾ ਵਿਵੇਕ ਕਰਨ ਵਾਲੇ ਨੂੰ ਹੰਸ ਕਿਹਾ |



SIKHBOOKCLUB.COM

ਜਾਂਦਾ ਹੈ। ਹੰਸ ਨੂੰ ਮੋਤੀ ਚੁਗਣ ਵਾਲਾ ਵੀ ਅਨੇਕ ਕਵੀਆਂ ਨੇ ਲਿਖਿਆ ਹੈ।

2. ਉਡਰਿ = ਉਡਕੇ।

3. ਕੋਧ੍ਰੈ = ਕੋਧਰੇ ਦੀ ਪੈਲੀ, ਕੋਦਾ, ਕੋਦੋ, ਕੋਧ੍ਰਾ। ਬਾਥੂ ਜਿਹਾ ਇਕ ਘਾਹ ਜਿਸ ਦਾ ਦਾਣਾ ਗਰੀਬ ਲੋਕ ਰਿੰਨ੍ਹ ਕੇ ਅਥਵਾ ਪੀਹਕੇ ਆਟੇ ਦੀ ਰੋਟੀ ਪਕਾ ਕੇ ਖਾਂਦੇ ਹਨ। ਬਾਜਰਾ ਵੀ ਕੋਦ੍ਰੇ ਵਿਚ ਆ ਜਾਂਦਾ ਹੈ।

4. ਪਇਆ = ਜਾ ਪਿਆ, ਜਾ ਬੈਠਾ।

5. ਵਿਡਾਰਨਿ = ਉਡਾਣ ਲਈ।

6. ਗਹਲਾ = ਮੂਰਖ, ਨਸ਼ੇ ਵਿਚ ਚੂਰ, ਮਖ਼ਰੂਰ, ਨਸ਼ੇ ਵਿਚ ਪਾਗਲ ਹੋਇਆ, ਦੀਵਾਨਾ, ਗਾਫ਼ਿਲ, ਮੂਰਖ ਆਦਿ।

7. ਲੋਕੁ = ਸੰਸਾਰੀ ਲੋਕ, ਇਸ ਜਗਤ ਦੇ ਲੋਕ।

<u>ਅਰਥ</u>

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਅਧਿਆਤਮਕ ਜਗਤ ਦੀ ਗਲ ਕਰਦੇ ਹਨ। ਫਰੀਦ ਜੀ ਦਾ ਫ਼ਰਮਾਨ ਹੈ ਕਿ ਸੰਤ ਜਨ-ਰੂਪੀ ਹੰਸ ਵਿਚ ਸੰਸਾਰ ਵਿਚ ਆਉਂਦੇ ਹਨ। ਇਹ ਸੰਸਾਰ ਇਕ ਬਾਜਰੇ ਦੇ ਖੇਤ ਸਮਾਨ ਹੈ ਕਿਉਂਕਿ ਬਾਜਰਾ ਜਾਂ ਕੋਧ੍ਰਾ ਕੋਈ ਚੰਗਾ ਪਦਾਰਥ ਨਹੀਂ ਹੈ। ਇਸ ਪ੍ਰਕਾਰ ਹੀ ਇਹ ਸੰਸਾਰ ਵੀ ਕੋਈ ਚੰਗੀ ਵਸਤੂ ਨਹੀਂ ਹੈ। ਹੰਸ ਹਮੇਸ਼ਾ ਮਾਨਸਰੋਵਰ ਵਰਗੀਆਂ ਝੀਲਾਂ ਉੱਤੇ ਹੀ ਰਹਿੰਦਾ ਹੈ ਅਤੇ ਉਥੋਂ ਹੀ ਚੰਗੇ ਪਦਾਰਥਾਂ ਦਾ ਸੇਵਨ ਕਰਦਾ ਹੈ। ਹੰਸ ਕੋਧਰੇ ਦੇ ਖੇਤ ਵਿਚ ਆ ਕੇ ਬੈਠ ਗਿਆ ਤਾਂ ਲੋਕੀ ਉਸ ਨੂੰ ਉਡਾਣ ਲਈ ਆਉਂਦੇ ਹਨ। ਭਾਵ ਸੰਤਜਨ ਜਦੋਂ ਇਸ ਕੋਧਰੇ ਰੂਪੀ ਸੰਸਾਰ ਵਿਚ ਆਉਂਦੇ ਹਨ ਤਾਂ ਲੋਕਾਂ ਨੂੰ ਚੰਗੇ ਨਹੀਂ ਲੱਗਦੇ ਤਾਂ ਉਹ ਉਹਨਾਂ ਨੂੰ ਇਸ ਸੰਸਾਰ ਵਿਚੋਂ ਭਜਾਉਣ ਦੀ ਕੋਸ਼ਿਸ਼ ਕਰਦੇ ਹਨ। ਇਹ ਮੂਰਖ ਲੋਕ ਜੋ ਸੰਸਾਰਕ ਮਾਇਆ ਵਿਚ ਗਲਤਾਨ ਹੁੰਦੇ ਹਨ ਤਾਂ ਇਨ੍ਹਾਂ ਸੰਤ-ਜਨਾਂ ਨੂੰ ਪਹਿਚਾਣਦੇ ਹੀ ਨਹੀਂ ਕਿ ਇਹ ਕਿਸ ਸ਼ਖਸੀਅਤ ਦੇ ਧਾਰਨੀ ਹੁੰਦੇ ਹਨ। ਸੰਤ-ਜਨ ਕਦੇ ਵੀ ਇਸ ਸੰਸਾਰ ਵਿਚ ਮਾਇਕ ਪਦਾਰਥਾਂ ਦਾ ਪ੍ਰਯੋਗ ਨਹੀਂ ਕਰਦੇ। ਹੰਸ ਕਦੇ ਵੀ ਕੋਧਰਾ ਨਹੀਂ ਖਾਂਦਾ, ਉਹ ਤਾਂ ਹਮੇਸ਼ਾ ਮੋਤੀ ਹੀ ਚੁਗਦਾ ਹੈ। ਇਸ ਪ੍ਰਕਾਰ ਇਹ ਸੰਤ-ਜਨ ਕਦੇ ਵੀ ਮਾਇਕ ਪਦਾਰਥਾਂ ਵਿਚ ਗਲਤਾਨ ਨਾ ਹੁੰਦੇ ਹੋਏ ਇਸ ਸੰਸਾਰ ਵਿਚੋਂ ਹੰਸ ਵਾਂਗ ਉੱਡ ਜਾਂਦੇ ਹਨ।

SIKHBOOKCLUB.COM

ਮੂਲ ਸਲੋਕ :

**ਚਲਿ ਚਲਿ ਗਈਆਂ ਪੰਖੀਆਂ ਜਿਨ੍ੀ ਵਸਾਏ ਤਲ ॥**

**ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥**

**English Version :**

Gone are the birds, since long flown away,

Chirped on the pool and had their hey-day.

The pool brimmed with water, left high and dry,

Life's withered Lotus, may not see the next day.

ਪਦ ਅਰਥ :

| ਸ਼ਬਦ | ਅਰਥ |
|---|---|
| 1. ਚਲਿ ਚਲਿ ਗਈਆ | = ਆਪੋ ਆਪਣੀ ਵਾਰੀ ਚਲੀਆ ਗਈਆਂ। |
| 2. ਪੰਖੀਆਂ | = ਪੰਛੀਆਂ ਦੀਆਂ ਡਾਰਾਂ। |
| 3. ਤਲ | = ਤਲਾਬ। |
| 4. ਵਸਾਏ | = ਰੌਣਕ ਦੇ ਰਹੇ ਹਨ, ਅਨੰਦ ਪ੍ਰਦਾਨ ਕਰ ਰਹੇ ਹਨ। |
| 5. ਸਰੁ | = ਸਰੋਵਰ, ਤਲਾਬ ਆਦਿ। |
| 6. ਚਲਸੀ | = ਸੁੱਕ ਜਾਵੇਗਾ। |
| 7. ਥਕੇ | = ਕੁਮਲਾ ਗਏ, ਸੁੱਕ ਗਏ, ਮੁਰਝਾ ਗਏ। |
| 8. ਕਵਲ | = ਕੌਲ ਫੁੱਲ। |
| 9. ਇਕਲ | = ਪਿੱਛੇ ਇਕੱਲੇ ਰਹਿ ਗਏ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਜਿਨ੍ਹਾਂ ਜੀਵ ਪੰਛੀਆਂ ਦੀਆਂ ਡਾਰਾਂ ਨੇ ਇਸ ਸੰਸਾਰ ਰੂਪੀ ਤਲਾਬ ਨੂੰ ਸੁਹਾਵਣਾ, ਸੁੰਦਰ ਬਣਾਇਆ ਹੋਇਆ ਹੈ, ਉਹ ਸਾਰੇ ਪੰਛੀ ਆਪੋ ਆਪਣੀ ਵਾਰੀ ਅਨੁਸਾਰ ਇਸ ਸੰਸਾਰ ਨੂੰ ਛੱਡ ਕੇ ਕੂਚ ਕਰੀ ਜਾ ਰਹੇ ਹਨ। ਇਹ ਜਗਤ ਰੂਪੀ ਸਰੋਵਰ ਵੀ ਆਖਿਰ ਸੁੱਕ ਜਾਵੇਗਾ ਭਾਵ ਇੱਥੋਂ ਦੇ ਜੀਵ ਮਰ ਮੁੱਕ ਜਾਣਗੇ। ਇਸ ਦੇ ਮਗਰੋਂ ਪਿੱਛੇ ਰਹੇ ਹੋਏ ਇਕੱਲੇ ਕੌਲ ਫੁੱਲ ਵੀ ਕੁਮਲਾ/ਮੁਰਝਾ ਜਾਣਗੇ। ਇਸ ਦਾ ਭਾਵ ਇਹ ਹੈ ਕਿ ਇਸ ਸ੍ਰਿਸ਼ਟੀ ਦੇ ਸੋਹਣੇ ਪਦਾਰਥ ਸਭ ਨਾਸ਼ ਹੋ ਜਾਣਗੇ। ਇਹ ਸੰਸਾਰ ਨਾਸ਼ਵਾਨ ਹੈ। ਇੱਥੇ ਕੋਈ ਸਥਿਰ ਨਹੀਂ ਰਹਿ ਸਕੇਗਾ। ਸਭ ਜਗ ਚਲਣਹਾਰ ਹੈ।



SIKHBOOKCLUB.COM

ਮੂਲ ਸਲੋਕ :

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥**

**ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥**

**English Version :**

Brick is thy pillow O' Farid! on hard floor thou sleep,

Consuming thy mortal frame, the worms do creep.

Centuries may pass, lying thus under neath the earth,

None, to turn you sideways, in thy slumber deep.

ਪਦ ਅਰਥ :

| ਸ਼ਬਦ | ਅਰਥ |
|---|---|
| 1. ਇਟ ਸਿਰਾਣੇ | = ਸਿਰ ਹੇਠ ਇੱਟ ਹੋਵੇਗੀ। |
| 2. ਭੁਇ | = ਧਰਤੀ ਵਿਚ, ਜ਼ਮੀਨ ਵਿਚ। |
| 3. ਮਾਸਿ | = ਮਾਸ ਵਿਚ, ਪਿੰਡੇ ਵਿਚ। |
| 4. ਕੇਤੜਿਆ ਜੁਗ | = ਬੇਅੰਤ ਸਮਾਂ, ਕਈ ਜੁਗ। |
| 5. ਵਾਪਰੇ | = ਲੰਘ ਜਾਣਗੇ। |
| 6. ਇਕਤੁ ਪਇਆ ਪਾਸਿ | = ਇਕੋ ਪਾਸੇ। |
| 7. ਸਵਣੁ | = ਸੌਣਾ। |
| 8. ਲੜਿਓ | = ਖਾਣਾ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਸੰਸਾਰੀ ਜੀਵ! ਤੂੰ ਦੇਖ ਇਥੋਂ ਸਾਰੇ ਪ੍ਰਾਣੀ ਇਸ ਸੰਸਾਰ ਨੂੰ ਛੱਡ ਕੇ ਤੁਰੀ ਜਾ ਰਹੇ ਹਨ। ਜਦੋਂ ਤੇਰੀ ਵੀ ਵਾਰੀ ਆਉਣੀ ਹੈ ਤਾਂ ਤੇਰੇ ਵੀ ਸਿਰ ਹੇਠ ਇੱਟ ਹੋਵੇਗੀ। ਉਸ ਵੇਲੇ ਤੇਰੇ ਸਿਰ ਹੇਠ ਕੋਈ ਸਰਹਾਣੇ ਜਾਂ ਗੱਦੇ ਨਹੀਂ ਹੋਣੇ। ਉਸ ਵੇਲੇ ਤੈਨੂੰ ਇਸ ਧਰਤੀ ਹੇਠ ਹੀ ਸੌਣਾ ਨਸੀਬ ਹੋਵੇਗਾ ਅਤੇ ਤੇਰੇ ਪਿੰਡੇ ਜਾਂ ਸਰੀਰ ਉੱਤੇ ਕੀੜੇ ਹੀ ਕੀੜੇ ਹੋਣਗੇ। ਤੇਰੇ ਸਰੀਰ ਨੂੰ ਕੀੜਿਆਂ ਨੇ ਹੀ ਖਾਣਾ ਹੈ। ਇਸੇ ਤਰ੍ਹਾਂ ਹੀ ਤੂੰ ਇਕ ਪਾਸੇ ਹੀ ਲੰਮਾ ਪਿਆ ਰਹੇਗਾ ਅਤੇ ਕਾਫੀ ਸਮਾਂ ਲੰਘ ਜਾਵੇਗਾ, ਕਈ ਯੁੱਗ ਬੀਤ ਜਾਣਗੇ। ਇਹ ਤੇਰੀ ਹਾਲਤ ਉਸ ਵੇਲੇ ਹੋਈ ਹੋਵੇਗੀ। ਤੈਨੂੰ ਉਸ ਵੇਲੇ ਕਿਸੇ ਨੇ ਨਹੀਂ ਜਗਾਉਣਾ। ਪ੍ਰੰਤੂ ਤੈਨੂੰ ਇਸ ਵੇਲੇ ਇਕ ਚਿਤਾਵਨੀ ਹੈ ਕਿ ਐ ਬੰਦੇ! ਤੂੰ ਮੂਰਖਾਂ ਵਾਂਗ ਹੋ ਕੇ ਨਾ ਸੌਂਵੀਂ। ਇਹ ਤੇਰਾ ਭਗਤੀ ਕਰਨ ਦਾ ਸਮਾਂ ਹੈ।



SIKHBOOKCLUB.COM

ਮੂਲ ਸਲੋਕ :

## ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
## ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥੬੮॥

**English Version :**

Thy graceful frame destroyed for good the life leaves,
Ties with thy God Beloved snapped, spirit bereaves.
The Angel of Death in great haste, knocks at thy door,
Neighbour provides not a shelter, the friend deceives.

ਪਦ ਅਰਥ :

| ਸ਼ਬਦ | ਅਰਥ |
|---|---|
| 1. ਭੰਨੀ | = ਤੋੜਨੀ, ਮਾਰ ਦੇਣਾ, ਖਤਮ ਕਰ ਦੇਣਾ। |
| 2. ਘੜੀ | = ਸਰੀਰ ਰੂਪੀ ਭਾਂਡਾ। ਇਹ ਪੰਜ ਤੱਤ ਦਾ ਪੁਤਲਾ। |
| 3. ਟੂਟੀ | = ਮੌਤ ਹੋ ਗਈ, ਖ਼ਤਮ ਹੋ ਗਈ। |
| 4. ਨਾਗਰ | = ਸੁੰਦਰ, ਸੋਹਣੀ, ਖ਼ੂਬਸੂਰਤ। |
| 5. ਲਜੁ | = ਰੱਸੀ, ਸੁਆਸਾਂ ਦੀ ਲੜੀ, ਸਰੀਰ ਦੇ ਸੁਆਸ। |
| 6. ਅਜਰਾਈਲੁ ਫਰੇਸਤਾ | = ਵਕੀਲ, ਦੂਤ, ਅਜ਼ਰਾਈਲ ਅਥਵਾ ਇਜ਼ਰਾਈਲ। ਇਹ ਮੌਤ ਦਾ ਫਰਿਸ਼ਤਾ ਹੁੰਦਾ ਹੈ। ਇਸ ਦਾ ਨਾਮ ਮਲਕੁਲ ਮੌਤ ਵੀ ਹੈ। ਇਹ ਇਨਸਾਨੀ ਜਿਸਮ ਵਿਚੋਂ ਮਿੱਥੇ ਸਮੇਂ ਤੇ ਰੂਹਾਂ ਕੱਢਣ ਵਾਲਾ ਫਰਿਸ਼ਤਾ ਹੈ। ਫਰੀਦ ਜੀ ਦੀ ਬਾਣੀ ਵਿਚ ਇਸ ਦਾ ਜ਼ਿਕਰ ਕਈ ਵਾਰੀ ਆਇਆ ਹੈ। |
| 7. ਕੈ ਘਰਿ | = ਕਿਸ ਦੇ ਘਰਿ ਵਿਚ ? |
| 8. ਨਾਠੀ | = ਪ੍ਰਾਹੁਣਾ। |
| 9. ਸਵੰਨਵੀ | = ਸੋਹਣੇ ਰੰਗ ਵਾਲੀ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਸਲੋਕ ਰਾਹੀਂ ਫਰੀਦ ਜੀ ਫ਼ਰਮਾਉਂਦੇ ਹਨ ਕਿ ਐ ਜੀਵ! ਐ ਬੰਦੇ! ਤੂੰ ਦੇਖ ਤੇਰੇ ਗੁਆਂਢ ਵਿਚ ਕਿਸੇ ਬੰਦੇ ਦਾ ਸਰੀਰ-ਰੂਪੀ ਸੁੰਦਰ ਰੰਗ ਵਾਲਾ ਭਾਂਡਾ ਭੱਜ ਗਿਆ ਹੈ ਕਿ ਨਹੀਂ ਅਤੇ ਉਸ ਦੇ ਸੁਆਸਾਂ ਦੀ ਸੋਹਣੀ ਲੱਜ ਟੁੱਟ ਗਈ ਹੈ ਕਿ ਨਹੀਂ। ਐ





SIKHBOOKCLUB.COM

ਬੰਦੇ! ਐ ਪ੍ਰਾਣੀ! ਤੂੰ ਇਹ ਦੇਖ ਕਿ ਅੱਜ ਕਿਸ ਦੇ ਘਰ ਮੌਤ ਦਾ ਫਰਿਸ਼ਤਾ ਇਜ਼ਰਾਈਲ ਪ੍ਰਾਹੁਣਾ ਬਣ ਕੇ ਆਇਆ ਹੋਇਆ ਹੈ। ਇਸ ਦਾ ਭਾਵ ਇਹ ਹੈ ਕਿ ਇਸ ਤਰ੍ਹਾਂ ਤੂੰ ਦੇਖ ਕਿ ਕੌਣ ਕੌਣ ਤੇਰੇ ਸਾਹਮਣੇ ਇਸ ਸੰਸਾਰ ਵਿਚੋਂ ਤੁਰੀ ਜਾ ਰਿਹਾ ਹੈ। ਤੇਰੇ ਸਾਹਮਣੇ ਹੀ ਇਥੋਂ ਸਾਰੇ ਤੁਰੀ ਜਾ ਰਹੇ ਹਨ ਅਤੇ ਤੂੰ ਅਜੇ ਵੀ ਗਾਫ਼ਲ ਬਣ ਕੇ ਸੁੱਤਾ ਪਿਆ ਹੈ ਅਤੇ ਆਪਣੇ ਸਾਂਈ ਦੀ, ਅੱਲ੍ਹਾ ਦੀ ਬੰਦਗੀ ਨਹੀਂ ਕਰ ਰਿਹਾ।

**ਮੂਲ ਸਲੋਕ :**

**ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥**
**ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥੬੯॥**

**English Version :**

This glamorous body meets its ultimate end,
Ties to God snapped forever, none can mend.
All those mortals, lived not the lives spiritual,
Neither they reach Heaven, nor God will tend,

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਭੰਨੀ | = ਖ਼ਤਮ ਕੀਤੀ ਹੋਈ, ਤੋੜਨਾ, ਮਾਰ ਦੇਣਾ। |
| 2. ਘੜੀ | = ਦੇਹ ਘੜੀ, ਸਰੀਰ ਦੀ ਬਣਤਰ। |
| 3. ਸਵੰਨਵੀ | = ਸੁੰਦਰ, ਸੋਹਣੇ ਰੰਗ ਵਾਲੀ, ਖ਼ੂਬਸੂਰਤ। |
| 4. ਟੂਟੀ | = ਮੌਤ ਹੋ ਗਈ, ਖ਼ਤਮ ਹੋ ਗਈ |
| 5. ਨਾਗਰ | = ਸੁੰਦਰ, ਸੋਹਣੀ, ਖ਼ੂਬਸੂਰਤ। |
| 6. ਲਜੁ | = ਰੱਸੀ, ਸੁਆਸਾਂ ਦੀ ਲੜੀ, ਸਰੀਰ ਦੇ ਸੁਆਸ। |
| 7. ਭੁਇ | = ਧਰਤੀ ਉੱਤੇ। |
| 8. ਭਾਰੁ ਥੇ | = ਨਿਕੰਮਾ, ਕਿਸੇ ਵੀ ਕੰਮ ਨਾ ਆਉਣ ਵਾਲਾ। |
| 9. ਕਿਉ ਆਵਹਿ ਅਜੁ | = ਅੱਜ ਫਿਰ ਕਿਵੇਂ ਆਉਣਾ, ਮਨੁੱਖਾ ਜਨਮ ਵਾਲਾ ਸਮਾਂ ਨਹੀਂ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ



SIKHBOOKCLUB.COM

ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਬੰਦੇ! ਦੇਖ ਜਦੋਂ ਇਹ ਸਰੀਰ ਰੂਪੀ ਭੰਡਾ ਭੱਜ ਗਿਆ ਭਾਵ ਇਹ ਕਿ ਬੰਦਾ ਮਰ ਗਿਆ, ਇਹ ਸੋਹਣੇ ਰੰਗ ਵਾਲਾ ਸਰੀਰ ਖ਼ਤਮ ਹੋ ਗਿਆ ਅਤੇ ਸੁਆਸਾਂ ਦੀ ਸੋਹਣੀ ਲੜੀ ਟੁੱਟ ਗਈ ਜਾਂ ਲੱਜ ਟੁੱਟ ਗਈ ਤਾਂ ਫਿਰ ਉਸ ਵੇਲੇ ਜਿਹੜੇ ਸੱਜਣ ਬੰਦਗੀ ਦੇ ਬਿਨਾਂ ਮਰ ਗਏ ਅਤੇ ਹਮੇਸ਼ਾ ਗਾਫ਼ਲ ਰਹੇ ਉਹ ਇਸ ਧਰਤੀ ਉੱਤੇ ਨਿਰਾ ਬੋਝ ਹੀ ਸਨ। ਉਹਨਾਂ ਨੂੰ ਇਹ ਮਨੁੱਖਾ ਜਨਮ ਕਦੀ ਹੀਂ ਮਿਲ ਸਕੇਗਾ। ਉਹ ਇਸ ਧਰਤੀ ਉੱਤੇ ਬੋਝ ਬਣੇ ਰਹੇ ਅਤੇ ਅਗਲਾ ਜਨਮ ਵੀ ਬਰਬਾਦ ਕਰ ਲਿਆ।

**ਮੂਲ ਸਲੋਕ :**

**ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥**

**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥**

**English Version :**

Farid, the doomed! finds not a moment to pray,

Curse be on thee, treads not the saint's way.

Pays not a visit to Mosque, five times a day,

Never was he earnest, God's debt to defray.

**ਪਦ ਅਰਥ :**

**ਸ਼ਬਦ** **ਅਰਥ**

1. ਬੇਨਿਵਾਜਾ = ਜੋ ਨਮਾਜ਼ ਨਹੀਂ ਪੜ੍ਹਦੇ, ਜੋ ਅੱਲ੍ਹਾ ਦੀ ਬੰਦਗੀ ਨਹੀਂ ਕਰਦੇ।
2. ਕੁਤਿਆ = ਬੇਨਮਾਜ਼ ਵਾਲੇ ਬੰਦੇ ਵਾਸਤੇ ਇਹ ਇਕ ਗਾਲੀ ਹੈ। ਭੈੜੇ ਪੁਰਸ਼ ਜਾਂ ਕੁੱਤੇ ਕਦੇ ਬੰਦਗੀ ਨਹੀਂ ਕਰਦੇ।
3. ਰੀਤਿ = ਜੀਊਣ ਦਾ ਤਰੀਕਾ, ਸਲੀਕਾ, ਤਰੀਕਾ।
4. ਕਬਹੀ = ਕਦੇ ਵੀ।
5. ਚਲਿ ਨ ਆਇਆ=ਚੱਲ ਕੇ ਨਹੀਂ ਆਏ, ਹਿੰਮਤ ਕਰਕੇ ਨਹੀ ਆਇਆ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਬੰਦੇ ਨੂੰ ਨਸੀਅਤ ਦਿੰਦੇ ਹਨ ਕਿ ਐ


SIKHBOOKCLUB.COM

ਬੰਦੇ! ਦੇਖ ਜੋ ਪਰਮਾਤਮਾ ਦੀ ਬੰਦਗੀ ਨਹੀਂ ਕਰਦੇ, ਜੋ ਨਮਾਜ਼ ਨਹੀਂ ਪੜ੍ਹਦੇ, ਉਹ ਕੁੱਤਿਆਂ ਸਮਾਨ ਹਨ ਕਿਉਂਕਿ ਇਸ ਮਨੁੱਖਾ ਜਨਮ ਵਿਚ ਹੀ ਖ਼ੁਦਾ ਦੀ ਬੰਦਗੀ ਕਰਨ ਦਾ ਮੌਕਾ ਮਿਲਦਾ ਹੈ। ਜਿਹੜੇ ਇਸ ਮਨੁੱਖਾ ਜਨਮ ਵਿਚ ਖ਼ੁਦਾ ਦੀ ਬੰਦਗੀ ਨਹੀਂ ਕਰਦੇ ਉਹ ਕੂਕਰ ਜਾਂ ਕੁੱਤਿਆਂ ਦੇ ਹੀ ਬਰਾਬਰ ਹਨ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਰੱਬ ਦੀ ਬੰਦਗੀ ਨਾ ਕਰਨਾ ਚੰਗਾ ਕੰਮ ਨਹੀਂ। ਇਹ ਜੀਉਣ ਦਾ ਸਹੀ ਤਰੀਕਾ ਨਹੀਂ, ਇਹ ਚੰਗਾ ਸਲੀਕਾ ਨਹੀਂ। ਐ ਬੰਦੇ! ਦੇਖ ਤੂੰ ਕਦੇ ਵੀ ਪੰਜੇ ਵਖ਼ਤ ਮਸੀਤ ਵਿਚ ਨਹੀਂ ਆਇਆ। ਪਰਮਾਤਮਾ ਦੀ ਬੰਦਗੀ ਕਰਨ ਲਈ ਮਸੀਤ ਵਿਚ ਜਾਣਾ ਜ਼ਰੂਰੀ ਮੰਨਿਆ ਗਿਆ ਹੈ।

**ਮੂਲ ਸਲੋਕ :**

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥**

**English Version :**

Rise up O' Farid! thy morning ablution perform,

Utter thy prayers soon, to God's Will conform.

The heads that bow not in thy Lord's presence,

Chop them off the body, or their life transform.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਉਜੂ ਸਾਜਿ | = ਇਸਲਾਮ ਧਰਮ ਵਿਚ ਉਜੂ ਪੰਜ ਇਸ਼ਨਾਨਾਂ ਨੂੰ ਕਹਿੰਦੇ ਹਨ। ਮੁਸਲਮਾਨ ਲੋਕੀ ਨਮਾਜ਼ ਪੜ੍ਹਨ ਤੋਂ ਪਹਿਲਾਂ ਹੱਥਾਂ, ਪੈਰਾਂ ਅਤੇ ਮੂੰਹ ਦੀ ਸਫ਼ਾਈ ਕਰਦੇ ਹਨ। |
| 2. ਸੁਬਹ | = ਅੰਮ੍ਰਿਤ ਵੇਲੇ, ਸਵੇਰ ਦੀ, ਫਜ਼ਰ ਦੀ। |
| 3. ਨਿਵਾਜ ਗੁਜਾਰਿ | = ਨਮਾਜ਼ ਪੜ੍ਹਨੀ। |
| 4. ਸਿਰੁ | = ਸੀਸ। |
| 5. ਸਾਂਈ | = ਅੱਲਾ, ਪਰਮਾਤਮਾ, ਖ਼ਸਮ, ਮਾਲਕ। |
| 6. ਨਿਵੈ | = ਝੁਕਣਾ, ਸਲਾਮ ਕਰਨਾ, ਨਮਸਕਾਰ ਕਰਨਾ। |
| 7. ਕਪਿ | = ਕੱਟ ਕੇ। |



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀ ਫ਼ਰਮਾਉਂਦੇ ਹਨ ਕਿ ਐ ਰੱਬ ਦੇ ਬੰਦੇ! ਤੂੰ ਸਵੇਰੇ ਉੱਠ ਕੇ, ਹੱਥ ਮੂੰਹ ਧੋ ਕੇ ਜਾਂ ਇਸ਼ਨਾਨ ਕਰਕੇ ਜਾਂ ਪੰਜ ਇਸ਼ਨਾਨਾ ਹੀ ਕਰਕੇ ਅੰਮ੍ਰਿਤ ਵੇਲੇ ਦੀ ਨਮਾਜ਼ ਅਦਾ ਕਰਿਆ ਕਰ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਜਿਸ ਬੰਦੇ ਦਾ ਸਿਰ ਆਪਣੇ ਮਾਲਕ, ਖ਼ਸਮ, ਪਤੀ, ਪਰਮੇਸ਼ਵਰ ਅੱਗੇ ਨਹੀਂ ਝੁਕਦਾ, ਉਹ ਸਿਰ ਕੱਟ ਕੇ ਸਰੀਰ ਨਾਲੋਂ ਅਲੱਗ ਕਰ ਦੇਣਾ ਚਾਹੀਦਾ ਹੈ। ਭਗਤੀ ਤੋਂ ਬਿਨਾਂ, ਨਮਾਜ਼ ਤੋਂ ਬਿਨਾਂ ਬੰਦਾ ਕਿਸੇ ਕੰਮ ਦਾ ਨਹੀਂ ਅਤੇ ਜੇਕਰ ਉਸ ਦੇ ਮਨ ਵਿਚ ਆਪਣੇ ਸਾਂਈ ਪ੍ਰਤੀ ਆਦਰ ਨਹੀਂ ਤਾਂ ਉਸ ਦਾ ਸਿਰ ਕਲਮ ਵੀ ਕੀਤਾ ਜਾ ਸਕਦਾ ਹੈ।

**ਮੂਲ ਸਲੋਕ :**

**ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥**

**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥**

**English Version :**

Useless thy head O' Farid! that kneels not to pray,

Serves no purpose, this worthless mound of clay.

Burned let it be like a cooking pot on a hearth,

Given to agony untold, at death's hands decay.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਸਿਰੁ | = ਸੀਸ। |
| 2. ਸਾਈ | = ਅੱਲ੍ਹਾ, ਪਰਮਾਤਮਾ, ਖਸਮ, ਮਾਲਕ। |
| 3. ਨਿਵੈ | = ਝੁਕਣਾ, ਨਮਸਕਾਰ ਵਜੋਂ ਸੀਸ ਝੁਕਾਉਣਾ। |
| 4. ਕੀਜੈ ਕਾਂਇ | = ਕੀ ਕਰੀਏ ? ਕੀ ਬਣਾਈਏ ? |
| 5. ਕੁੰਨੇ | = ਹਾਂਡੀ, ਸਬਜ਼ੀ ਬਣਾਉਣ ਦਾ ਇਕ ਬਰਤਨ। |
| 6. ਸੰਦੈ | = ਦੇ। |



SIKHBOOKCLUB.COM

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਜਿਹੜੇ ਸਿਰ, ਖ਼ੁਦਾ ਦੀ ਬੰਦਗੀ ਲਈ ਆਪਣੇ ਮਾਲਕ ਅੱਗੇ ਨਹੀਂ ਝੁਕਦੇ ਉਹਨਾਂ ਦਾ ਕੀ ਕਰਨਾ ਚਾਹੀਦਾ ਹੈ? ਭਾਵ ਉਹਨਾਂ ਸਿਰਾਂ ਨੂੰ ਕੀ ਸਜਾ ਮਿਲਣੀ ਚਾਹੀਦੀ ਹੈ? ਫਰੀਦ ਜੀ ਦਾ ਅੱਗੋਂ ਫਿਰ ਫ਼ਰਮਾਨ ਹੈ ਕਿ ਅਜਿਹੇ ਸਿਰ ਨੂੰ ਹਾਂਡੀ ਹੇਠ ਬਾਲਣ ਦੀ ਥਾਂ ਜਾਲ ਦੇਣਾ ਚਾਹੀਦਾ ਹੈ।

ਮੂਲ ਸਲੋਕ :

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥**

SIKHBOOKCLUB.COM

**English Version :**

Long gone thy parents, leaving this world mortal,
Gave ye the birth, went the way, no one can tell.
Believed thee not, this mortal frame, comes to naught,
Death's morsel would be thy body, ye know not well.

ਪਦ ਅਰਥ :

| ਸ਼ਬਦ | ਅਰਥ |
|---|---|
| 1. ਤੈਡੇ | = ਤੇਰੇ। |
| 2. ਜਿਨ੍ਹੀ | = ਜਿਨ੍ਹਾਂ ਨੇ। |
| 3. ਤੂ | = ਤੈਨੂੰ। |
| 4. ਜਣਿਓਹਿ | = ਜਨਮ ਦਿੱਤਾ। |
| 5. ਪਾਸਹੁ | = ਪਾਸਿਓਂ, ਕੋਲ ਦੀ, ਨਾਲ ਦੀ। |
| 6. ਲਦ ਗਏ | = ਮਰ ਮੁਕ ਗਏ, ਖ਼ਤਮ ਹੋ ਗਏ। |
| 7. ਪਤੀਣੋਹਿ | = ਪਤੀਜਿਆ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਸਮਝਾਉਂਦੇ ਹਨ ਕਿ ਐ ਜੀਵ! ਐ ਬੰਦੇ! ਤੂੰ

ਜਰਾ ਧਿਆਨ ਕਰਕੇ ਦੇਖ ਕਿ ਤੇਰੇ ਮਾਪੇ ਕਿੱਥੇ ਗਏ ਭਾਵ ਤੇਰੇ ਹੁੰਦਿਆਂ ਹੀ ਤੇਰੇ ਮਾਪੇ ਤੇਰੀਆਂ ਅੱਖਾਂ ਸਾਮ੍ਹਣੇ ਤੁਰ ਗਏ ਹਨ ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ਸੀ। ਫਰੀਦ ਜੀ ਦਾ ਅੱਗੋਂ ਫਿਰ ਫ਼ਰਮਾਨ ਹੈ ਕਿ ਤੈਨੂੰ ਅਜੇ ਵੀ ਯਕੀਨ ਨਹੀਂ ਆ ਰਿਹਾ ਕਿ ਤੂੰ ਵੀ ਇੱਥੋਂ ਤੁਰ ਜਾਣਾ ਹੈ। ਫਰੀਦ ਜੀ ਦਾ ਫਿਰ ਕਥਨ ਹੈ ਕਿ ਤੂੰ ਇਸ ਕਰਕੇ ਹੀ ਰੱਬ ਦੀ ਬੰਦਗੀ ਵਲੋਂ ਬੇਮੁੱਖ ਹੋਇਆ ਹੈ।

**ਮੂਲ ਸਲੋਕ :**

**ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥**

**ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੨੪॥**

**English Version :**

Level up O' Farid! the ups and downs of our mind,
Equality and fraternity in God's kingdom you may find.
Noble be thy deeds, saving thee from the Hell's fire,
If thou dwellest in His Name, to thee, thy God be kind.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਮੈਦਾਨੁ | = ਪਧਰੀ ਥਾਂ। |
| 2. ਟੋਏ ਟਿੱਬੇ | = ਉੱਚੀ ਨੀਵੀਂ ਜਗ੍ਹਾ। |
| 3. ਲਾਹਿ | = ਦੂਰ ਕਰ ਦੇ। |
| 4. ਅਗੈ | = ਤੇਰੀ ਜ਼ਿੰਦਗੀ ਦੇ ਸਫ਼ਰ ਵਿਚ। |
| 5. ਸੰਦੀ | = ਦੀ। |
| 6. ਭਾਹਿ | = ਅੱਗ। |
| 7. ਆਵਸੀ | = ਆਵੇਗੀ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਖ਼ੁਦਾ ਦੇ ਬੰਦੇ! ਤੂੰ ਆਪਣੇ ਮਨ ਵਿਚੋਂ ਸਾਰੇ ਵਿਕਾਰ ਖ਼ਤਮ ਕਰ ਦੇ। ਵਿਕਾਰ ਇਹ ਹਨ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਇਨ੍ਹਾਂ ਨੂੰ ਕਰਮ ਇੰਦਰੀਆਂ ਵੀ ਕਿਹਾ ਜਾਂਦਾ ਹੈ। ਫਰੀਦ ਜੀ ਦਾ ਕਥਨ ਹੈ ਕਿ ਜੇਕਰ ਕਰਮ ਇੰਦਰੀਆਂ ਖ਼ਤਮ ਹੋ ਗਈਆਂ ਤਾਂ ਫਿਰ ਮਨ ਦੇ ਵਿਚੋਂ



SIKHBOOKCLUB.COM

ਸਾਰੇ ਟੋਏ ਟਿਬੇ ਦੂਰ ਹੋ ਸਕਦੇ ਹਨ। ਜੇਕਰ ਇਨ੍ਹਾਂ ਵਿਕਾਰਾ ਨੂੰ, ਇੰਦਰੀਆਂ ਨੂੰ ਖ਼ਤਮ ਕਰ ਲਿਆ ਇਨ੍ਹਾਂ ਉੱਤੇ ਆਪਣਾ ਗਲਬਾ ਪਾ ਲਿਆ ਤਾਂ ਫਿਰ ਤੇਰੇ ਜੀਵਨ-ਸਫਰ ਵਿਚ ਦੋਜਕ ਦੀ ਅੱਗ ਬਿਲਕੁਲ ਵੀ ਨੇੜੇ ਨਹੀਂ ਆਵੇਗੀ। ਮਨ ਦੇ ਵਿਚ ਕਰਮ ਇੰਦਰੀਆਂ ਟਿਕੇ ਰਹਿਣ ਕਰਕੇ ਹੀ ਜੋ ਕਲੇਸ਼ ਵਾਪਰਦੇ ਹਨ ਇਨ੍ਹਾਂ ਦੇ ਦੂਰ ਹੋਇਆਂ, ਹਟਾਇਆਂ ਸਾਰੇ ਹੀ ਕਲੇਸ਼ ਖ਼ਤਮ ਹੋ ਜਾਣਗੇ।

**ਮੂਲ ਸਲੋਕ :**

**ਮਹਲਾ ੫ ॥**

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥**

**English Version :**

MAHALA 5

In this creation O' Farid! thy God has His abode,
This creation too lives in thy Lord, ye may behold.
Be thou prudent, none in this world is good or bad,
Over whole the universe, thy Lord hath His abode.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਖਾਲਕੁ | = ਖਲਕਤ ਨੂੰ ਪੈਦਾ ਕਰਨ ਵਾਲਾ, ਪਰਮਾਤਮਾ, ਕਰਤਾਰ, ਵਾਹਿਗੁਰੂ। |
| 2. ਖਲਕ | = ਰਚਨਾ, ਸ੍ਰਿਸ਼ਟੀ ਪੈਦਾ ਕਰਨਾ। |
| 3. ਮਹਿ | = ਵਿਚ। |
| 4. ਮਾਹਿ | = ਵਿਚਕਾਰ। |
| 5. ਤਿਸੁ ਬਿਨੁ | = ਇਕ ਪਰਮਾਤਮਾ ਬਿਨਾ |

**ਅਰਥ**

ਇਹ ਸਲੋਕ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਫਰੀਦ ਜੀ ਦੇ ਸਲੋਕਾਂ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਪੰਚਮ ਪਾਤਿਸ਼ਾਹ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਇਸ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਪਰਮਾਤਮਾ ਹੀ ਹੈ ਅਤੇ ਉਹ ਸਾਰੀ ਖਲਕਤ ਵਿਚ, ਸਾਰੇ ਸੰਸਾਰ ਵਿਚ, ਸਾਰੀ ਸ੍ਰਿਸ਼ਟੀ ਵਿਚ ਸਮੋਇਆ ਹੋਇਆ


SIKHBOOKCLUB.COM

ਹੈ ਅਤੇ ਇਹ ਖਲਕਤ ਪਰਮਾਤਮਾ ਵਿਚ ਹੀ ਵਸ ਰਹੀ ਹੈ। ਜਿਸ ਵੇਲੇ ਕਿਤੇ ਵੀ ਉਸ ਪਰਮਾਤਮਾ ਤੋਂ ਬਿਨਾਂ ਕੋਈ ਹੋਰ ਦੂਜਾ ਨਹੀਂ ਹੈ ਤਾਂ ਫਿਰ ਕਿਸ ਜੀਵ ਨੂੰ ਕਿਸ ਵਿਅਕਤੀ ਨੂੰ ਭੈੜਾ ਕਿਹਾ ਜਾ ਸਕਦਾ ਹੈ? ਇਸ ਦਾ ਭਾਵ ਇਹ ਹੈ ਕਿ ਕਿਸੇ ਵੀ ਵਿਅਕਤੀ ਨੂੰ ਮਾੜਾ ਨਹੀਂ ਕਿਹਾ ਜਾ ਸਕਦਾ।

ਜਦੋਂ ਕੋਈ ਕਿਸੇ ਨੂੰ ਨਫ਼ਰਤ ਕਰਦਾ ਹੈ ਤਾਂ ਉਸ ਦਾ ਕਾਰਣ ਇਹ ਹੁੰਦਾ ਹੈ ਕਿ ਨਫ਼ਰਤ ਕਰਨ ਵਾਲੇ ਵਿਅਕਤੀ ਵਿਚ ਹੰਕਾਰ ਦੀ ਭਾਵਨਾ ਹੁੰਦੀ ਹੈ। ਇਸ ਕਰਕੇ ਹੀ ਜਿਸ ਵੇਲੇ ਕਿਸੇ ਵਿਅਕਤੀ ਦੇ ਮਨ ਵਿਚ ਕਰਮ ਇੰਦਰੀਆਂ ਦਾ ਆਪਣਾ ਕਰਤੱਵ ਖ਼ਤਮ ਹੋ ਗਿਆ ਤਾਂ ਫਿਰ ਕੋਈ ਵੈਰ ਵਿਰੋਧ ਨਹੀਂ ਰਹਿੰਦਾ।

**ਮੂਲ ਸਲੋਕ :**

**ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥**
**ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥**

**English Version :**

The time thy navel-string at thy birth was torn asunder,
Instead the mid-wife should cut thy throat no wonder.
This sordid world would never have entrapped thee thus,
Neither pains nor miseries of life, would ever thunder.

<u>ਪਦ ਅਰਥ</u> :

| <u>ਸ਼ਬਦ</u> | <u>ਅਰਥ</u> |
|---|---|
| 1. ਜਿ ਦਿਹਿ | = ਜਿਸ ਦਿਨ। |
| 2. ਨਾਲਾ | = ਨਾੜੂ। |
| 3. ਕਪਹਿ | = ਤੂੰ ਕੱਟ ਦਿੰਦੀ, ਇਹ ਲਫ਼ਜ਼ ਦਾਈ ਨੂੰ ਸੰਬੋਧਨ ਕਰਕੇ ਕਹੇ ਹਨ। |
| 4. ਚੁਖ | = ਰਤਾ ਕੁ। |
| 5. ਇਤੀ | = ਇਤਨੇ, ਐਨੇ। |
| 6. ਮਾਮਲੇ | = ਝਮੇਲੇ, ਝੰਝਟ, ਕਜੀਏ, ਦੁਖਾਂ ਦਾ ਪਸਾਰਾ। |



SIKHBOOKCLUB.COM

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਦਾਈ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ ਕਿ ਹੇ ਦਾਈ! ਜਿਸ ਦਿਨ ਤੂੰ ਮੇਰਾ ਨਾੜੂ ਕੱਟਿਆ ਸੀ ਜੇਕਰ ਉਸ ਵੇਲੇ ਤੂੰ ਰਤਾ ਕੁ ਕਰਕੇ ਮੇਰਾ ਗਲ ਹੀ ਕੱਟ ਦਿੰਦੀ ਤਾਂ ਮੈਨੂੰ ਇਸ ਸੰਸਾਰ ਦੇ ਐਨੇ ਝਮੇਲੇ ਨਾ ਸਹਿਣੇ ਪੈਂਦੇ। ਮੈਨੂੰ ਐਨੇ ਕਸ਼ਟ ਨਾ ਸਹਿਣੇ ਪੈਂਦੇ। ਇਨ੍ਹਾਂ ਕਰਮ ਇੰਦਰੀਆਂ ਕਰਕੇ ਹੀ ਐਨੇ ਝੰਝਟ ਸਹਿਣੇ ਪੈ ਰਹੇ ਹਨ। ਜੇਕਰ ਇਹ ਕਰਮ ਇੰਦਰੀਆਂ ਨੂੰ ਖ਼ਤਮ ਕੀਤਾ ਜਾਵੇ ਤਾਂ ਫਿਰ ਸਾਰੇ ਸੁੱਖ ਹੀ ਸੁੱਖ ਹੋ ਸਕਦੇ ਹਨ।

**ਮੂਲ ਸਲੋਕ :**

**ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥**

**ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥**

**English Version :**

Rendered useless are the teeth, legs and eyes too,

Ears listen not the voice, show that this life is'nt true.

Senses mortified, pleasure-sources since long quit,

Body consumed, spirit departs, left nothing to woo.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਚਬਣ | = ਦੰਦ, ਦੰਦਾਂ ਦਾ ਪੀਹੜ (Denture)। |
| 2. ਚਲਣ | = ਲੱਤਾਂ। |
| 3. ਰਤੰਨ | = ਅੱਖਾਂ। |
| 4. ਸੁਣੀਅਰ | = ਕੰਨ। |
| 5. ਬਹਿ ਗਏ | = ਕੰਮ ਕਰਨ ਤੋਂ ਰਹਿ ਗਏ। |
| 6. ਹੇੜੇ | = ਸਰੀਰ। |
| 7. ਮੁਤੀ ਧਾਹ | = ਧਾਹ ਮਾਰੀ। |
| 8. ਸੇ ਜਾਨੀ | = ਉਹ ਮਿੱਤਰ। |



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਐ ਖ਼ੁਦਾ ਦੇ ਬੰਦੇ! ਤੂੰ ਕਿਸ ਕਿਸ ਨਾਲ ਪਿਆਰ ਅਤੇ ਮਾਣ ਕਰਦਾ ਹੈ। ਤੇਰੇ ਦੰਦ, ਲੱਤਾਂ, ਅੱਖਾਂ, ਕੰਨ ਸਾਰੇ ਹੀ ਕੰਮ ਕਰਨੋਂ ਰਹਿ ਗਏ ਹਨ। ਇਹ ਸਰੀਰ ਸਾਰਾ ਨਿਆਸਰਾ ਹੋ ਚੁੱਕਾ ਹੈ। ਇਸ ਸਰੀਰ ਨੇ ਧਾਹ ਮਾਰੀ ਹੈ ਭਾਵ ਦੁਖੀ ਹੋ ਰਿਹਾ ਹੈ ਕਿ ਮੇਰੇ ਮਿੱਤਰ ਸਾਰੇ ਤੁਰ ਗਏ ਭਾਵ ਸਰੀਰ ਦੇ ਸਾਰੇ ਅੰਗ ਕੰਮ ਦੇਣੋ ਬੰਦ ਹੋ ਗਏ ਹਨ ਜਿਨ੍ਹਾਂ ਉੱਤੇ ਮੈਨੂੰ ਮਾਣ ਸੀ। ਇਹ ਸਰੀਰ ਵੀ ਆਖ਼ਰ ਮਿੱਟੀ ਹੋਣਾ ਹੈ। ਇਸ ਦਾ ਬਹੁਤਾ ਮਾਣ ਨਹੀਂ ਕਰਨਾ ਚਾਹੀਦਾ।

**ਮੂਲ ਸਲੋਕ :**

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**

**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥**

**English Version :**

Do always good O' Farid! for evil good return,

Burn not in wrath, cherish love for every one,

Garner health, spiritual wealth and life eternal,

Blessed with His saving grace, thy job is done.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਬੁਰੇ | = ਮਾੜਾ, ਭੈੜਾ ਬੰਦਾ। |
| 2. ਮਨਿ | = ਮਨ ਵਿਚ। |
| 3. ਨਾ ਹਢਾਇ | = ਨਾ ਆਉਣ ਦੇ। |
| 4. ਦੇਹੀ | = ਸਰੀਰ ਨੂੰ। |
| 5. ਨ ਲਗਈ | = ਨਹੀਂ ਲੱਗਦਾ। |
| 6. ਸਭੁ ਕਿਛੁ | = ਹਰੇਕ ਚੀਜ਼, ਸਭ ਵਸਤਾਂ। |
| 7. ਪਾਇ | = ਹਾਸਲ ਹੁੰਦੀ ਹੈ, ਪੱਲੇ ਪਈ ਰਹਿੰਦੀ ਹੈ, ਸਾਂਭੀ ਜਾਂਦੀ ਹੈ। |

SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਖੁਦਾ ਦੇ ਬੰਦੇ! ਇਸ ਸੰਸਾਰ ਵਿਚ ਵਿਚਰਦਿਆਂ ਹੋਇਆਂ ਮਾੜੇ ਅਤੇ ਭੈੜੇ ਬੰਦਿਆਂ ਦਾ ਵੀ ਭਲਾ ਕਰ, ਉਹਨਾਂ ਨਾਲ ਅੱਛਾ ਵਿਵਹਾਰ ਕਰ। ਐ ਖੁਦਾ ਦੇ ਬੰਦੇ! ਆਪਣੇ ਮਨ ਵਿਚ ਕਦੀ ਵੀ ਗੁੱਸਾ ਨਾ ਲਿਆ। ਗੁਸਾ ਨਾਮ ਚੰਡਲ ਦਾ ਹੈ। ਐ ਖੁਦਾ ਦੇ ਬੰਦਿਆ! ਜੇਕਰ ਤੂੰ ਇਸ ਤਰੀਕੇ ਨਾਲ ਆਪਣੀ ਜ਼ਿੰਦਗੀ ਬਤੀਤ ਕਰੇਗਾ ਤਾਂ ਫਿਰ ਤੇਰੇ ਸਰੀਰ ਨੂੰ ਕਦੇ ਕੋਈ ਰੋਗ ਨਹੀਂ ਲੱਗੇਗਾ ਪ੍ਰੰਤੂ ਤੇਰੇ ਪੱਲੇ ਹੀ ਸਭ ਕੁਛ ਪਵੇਗਾ।

**ਮੂਲ ਸਲੋਕ :**

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥**

**ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥**

**English Version :**

Short-lived is thy body and short-lived thy life,
Enchanted is this world, though full of strife.
Drums of death are beating, at the highest pitch,
The Dooms-day drawing closer, the word is rife.

**ਪਦ ਅਰਥ :**

| | ਸ਼ਬਦ | ਅਰਥ |
|---|---|---|
| 1. | ਪੰਖਿ | = ਪੰਛੀ ਜਾਂ ਪੰਛੀਆਂ ਦੀ ਡਾਰ। |
| 2. | ਪਰਾਹੁਣੀ | = ਨਾਸ਼ਵਾਨ, ਜਿਸ ਦੀ ਮੌਤ ਹੋ ਸਕਦੀ ਹੈ। ਇਸ ਜੀਵ ਨੂੰ ਅਨੇਕ ਦੇਹਾਂ ਵਿਚ ਨਿਵਾਸ ਕਰਨ ਦੇ ਕਾਰਨ ਪਰਾਹੁਣੀ ਲਿਖਿਆ ਹੈ। |
| 3. | ਦੁਨੀ | = ਇਹ ਦੁਨੀਆ, ਇਹ ਸੰਸਾਰ, ਇਹ ਜਗਤ। |
| 4. | ਸੁਹਾਵਾ | = ਸੋਹਣਾ, ਸੁੰਦਰ, ਮਨ ਨੂੰ ਮੋਹਣ ਵਾਲਾ। |
| 5. | ਨਉਬਤਿ | = ਧੌਂਸਾ। |
| 6. | ਸੁਬਹ ਸਿਉ | = ਸਵੇਰ, ਅੰਮ੍ਰਿਤ ਵੇਲੇ (Early in the morning)। |
| 7. | ਸਾਜੁ | = ਤਿਆਰੀ, ਆਹਰ, ਸਮਾਨ ਆਦਿ। |



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਖ਼ੁਦਾ ਦੇ ਬੰਦੇ! ਤੂੰ ਦੇਖ ਇਹ ਸੰਸਾਰ ਤਾਂ ਬਹੁਤ ਹੀ ਸੁਹਾਵਣਾ ਹੈ, ਮਨਮੋਹਕ ਹੈ। ਇਹ ਸੰਸਾਰ ਇਕ ਬਾਗ਼ ਸਮਾਨ ਹੈ ਪ੍ਰੰਤੂ ਇਹ ਜੀਵ ਰੂਪੀ ਪੰਛੀ ਪਰਾਹੁਣਿਆਂ ਸਮਾਨ ਹੈ ਜਿਹੜੇ ਕਿ ਆਪੋ ਆਪਣੀ ਵਾਰੀ ਤੁਰੀ ਜਾ ਰਹੇ ਹਨ। ਜਿਸ ਵੇਲੇ ਸੁਬਹ ਰੂਪੀ ਧੌਂਸਾ ਵੱਜਦਾ ਹੈ ਤਾਂ ਫਿਰ ਸਭ ਨੇ ਉੱਠ ਕੇ ਜ਼ਿੰਦਗੀ ਰੂਪੀ ਰਾਤ ਕੱਟ ਕੇ ਤੁਰਦੇ ਹੋਣਾ ਹੈ। ਫਰੀਦ ਜੀ ਦੇ ਇਸ ਸਲੋਕ ਵਿਚ ਜ਼ਿੰਦਗੀ ਅਤੇ ਮੌਤ ਵੱਲ ਇਸ਼ਾਰਾ ਹੈ।

**ਮੂਲ ਸਲੋਕ**

**ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥**

**ਜਿੰਨ੍ਾ ਨੈਣ ਨੀਂਦ੍ਰਾਵਲੇ ਤਿੰਨ੍ਾ ਮਿਲਣੁ ਕੁਆਉ ॥੮੦॥**

**English Version**

Blessed is thy night O' Farid! spent reciting His name,
Sleep gets thee nothing, rather it brings thee shame.
Keep thy vigil tight, never be given to slothful slumber,
Garner His spiritual wealth, and win this world's fame.

**ਪਦ ਅਰਥ :**

| | **ਸ਼ਬਦ** | **ਅਰਥ** |
|---|---|---|
| 1. | ਕਥੂਰੀ | = ਕਸਤੂਰੀ, ਸ਼ੁਭ ਵਾਸ਼ਨਾ, ਸੁਗੰਧ। |
| 2. | ਭਾਉ | = ਹਿੱਸਾ। |
| 3. | ਜਿਨ੍ਾ | = ਜਿਨ੍ਹਾਂ ਨੇ। |
| 4. | ਨੈਣ | = ਅੱਖਾਂ। |
| 5. | ਨੀਂਦ੍ਰਾਵਲੇ | = ਨੀਂਦ ਨਾਲ ਭਰੇ ਹੋਏ, ਨੀਂਦ ਨਾਲ ਘੁੱਟੇ ਹੋਏ। |
| 6. | ਮਿਲਣੁ | = ਮੇਲ, ਪ੍ਰਾਪਤੀ। |
| 7. | ਕੁਆਉ | = ਕਿੱਥੋਂ, ਕਿਵੇਂ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਖ਼ੁਦਾ



SIKHBOOKCLUB.COM

 www.sikhbookclub.com

ਦੇ ਬੰਦੇ! ਤੂੰ ਜ਼ਰਾ ਸੋਚ-ਵਿਚਾਰ ਕਰ ਅਤੇ ਦੇਖ ਕਿ ਰਾਤ ਵੇਲੇ ਹੀ ਕਸਤੂਰੀ ਵੰਡੀ ਜਾਂਦੀ ਹੈ ਭਾਵ ਜੋ ਅੱਲ੍ਹਾ ਦੀ ਬੰਦਗੀ ਰਾਤ ਵੇਲੇ ਹੋ ਸਕਦੀ ਹੈ ਉਹ ਦਿਨ ਵੇਲੇ ਨਹੀਂ ਹੋ ਸਕਦੀ ਕਿਉਂਕਿ ਰਾਤ ਵੇਲੇ ਖ਼ੁਦਾ ਦੀ ਬੰਦਗੀ ਕਰਨ ਲਈ ਇਕਾਂਤ ਦੀ ਬਹੁਤ ਜ਼ਰੂਰਤ ਹੁੰਦੀ ਹੈ। ਜਿਹੜੇ ਰਾਤ ਵੇਲੇ ਹੀ ਸੁੱਤੇ ਰਹਿੰਦੇ ਹਨ, ਉਨ੍ਹਾਂ ਨੂੰ ਉਸ ਬੰਦਗੀ ਰੂਪੀ ਕਸਤੂਰੀ ਵਿਚੋਂ ਕੋਈ ਹਿੱਸਾ ਨਹੀਂ ਮਿਲਦਾ, ਜਿਨ੍ਹਾਂ ਦੀਆਂ ਅੱਖੀਆਂ ਨੀਂਦ ਨਾਲ ਹੀ ਭਰੀਆਂ ਰਹਿੰਦੀਆਂ ਹਨ ਉਨ੍ਹਾਂ ਨੂੰ ਇਸ ਬੰਦਗੀ ਰੂਪੀ ਕਸਤੂਰੀ ਵਿਚੋਂ ਕੋਈ ਹਿੱਸਾ ਨਹੀਂ ਮਿਲਦਾ। ਇਸ ਦਾ ਭਾਵ ਇਹ ਹੈ ਕਿ ਜਿਨ੍ਹਾਂ ਨੇ ਪਰਮਾਤਮਾ ਦੀ ਭਗਤੀ ਕਰਨੀ ਹੈ ਉਹਨਾਂ ਨੂੰ ਜਾਗਣਾ ਪੈਣਾ ਹੈ ਅਤੇ ਜਿਨ੍ਹਾਂ ਦੀਆਂ ਅੱਖਾਂ ਵਿਚ ਨੀਂਦ ਹੈ ਭਾਵ ਸੁੱਤੇ ਰਹਿੰਦੇ ਹਨ ਉਹ ਇਸ ਭਗਤੀ ਰੂਪੀ ਕਸਤੂਰੀ ਵਿਚੋਂ ਹਿੱਸਾ ਨਹੀਂ ਲੈ ਸਕਦੇ।

**ਮੂਲ ਸਲੋਕ**

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥**

**English Version**

You are not alone O' Farid! to suffer thus in thy pain,

God's grace devoid, the world pines for Him in vain.

All the world over, the high and low are equally cursed,

Singing not His praises ever, devotion to Him disdain.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਮੈਂ ਜਾਨਿਆ | = ਮੈਂ ਸਮਝਿਆ, ਮਹਿਸੂਸ ਕੀਤਾ, ਅਨੁਭਵ ਕੀਤਾ। |
| 2. ਮੁਝ ਕੂ | = ਮੈਨੂੰ, ਹੋਰ ਕਿਸੇ ਨੂੰ ਨਹੀਂ। |
| 3. ਸਬਾਇਐ ਜਗਿ | = ਸਾਰੇ ਜਗਤ ਵਿਚ, ਸਾਰੇ ਸੰਸਾਰ ਵਿਚ। |
| 4. ਊਚੇ ਚੜਿ ਕੈ | = ਦੁਖ ਤੋਂ ਉੱਚਾ ਹੋ ਕੇ। |
| 5. ਘਰਿ ਘਰਿ | = ਹਰ ਘਰ ਵਿਚ, ਹਰੇਕ ਘਰ ਵਿਚ। |
| 6. ਅਗਿ | = ਦੁੱਖ, ਲੜਾਈ, ਝਗੜੇ, ਕਲਹ ਕਲੇਸ਼। |



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਇਸ ਸੰਸਾਰ ਵਿਚ ਹਰੇਕ ਪ੍ਰਾਣੀ ਦੇ ਦੁੱਖ ਦੀ ਵਿੱਥਿਆ ਬਿਆਨ ਕਰਦੇ ਹਨ। ਫਰੀਦ ਜੀ ਦਾ ਕਥਨ ਹੈ ਕਿ ਮੈਂ ਸਮਝਿਆ ਸੀ ਕਿ ਇਸ ਸੰਸਾਰ ਵਿਚ ਜੇਕਰ ਦੁੱਖ ਹਨ ਤਾਂ ਉਹ ਕੇਵਲ ਮੈਨੂੰ ਹੀ ਹਨ। ਇਹ ਦੁਖ ਹੋਰ ਕਿਸੇ ਨੂੰ ਨਹੀਂ ਵਾਪਰੇ। ਪ੍ਰੰਤੂ ਜਦੋਂ ਮੈਂ ਇਨ੍ਹਾਂ ਦੁਖਾਂ ਤੋਂ ਉਪਰ ਉਠ ਕੇ ਦੇਖਿਆ ਜਾਂ ਧਿਆਨ ਮਾਰਿਆ ਤਾਂ ਹਰੇਕ ਘਰ ਵਿਚ ਇਹੋ ਹੀ ਅੱਗ ਬਲ ਰਹੀ ਹੈ। ਇਸ ਦਾ ਭਾਵ ਇਹ ਹੈ ਕਿ ਹਰੇਕ ਜੀਵ ਆਪਣੇ ਆਪਣੇ ਥਾਂ ਦੁਖੀ ਹੈ।

**ਮੂਲ ਸਲੋਕ :**

**ਮਹਲਾ ੫ ॥**

**ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥**

**ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੯੨॥**[1]

**English Version :**

**MAHALA 5**

Glamorous is this world O' Farid! none can disclaim,

Passion consumed is its body, soul always is in flame.

Blessed be Thy meek devotees O' my Lord Supreme!

Thy servant, receives Thy mercy, sheltered from blame.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਭੂਮਿ | = ਧਰਤੀ, ਸੰਸਾਰ। |
| 2. ਰੰਗਾਵਲੀ | = ਸੁਹਾਵਣੀ, ਅਨੰਦਮਈ, ਖੁਸ਼ੀ ਦਾਇਕ, ਸੁਖੀ ਦਾਇਕ ਆਦਿ। |
| 3. ਮੰਝਿ | = ਇਸ ਵਿਚ, ਭਾਵ ਸੰਸਾਰ ਵਿਚ। |
| 4. ਵਿਸੂਲਾ | = ਜ਼ਹਿਰ ਨਾਲ ਭਰਪੂਰ, ਵਿਸ਼ ਭਰਿਆ, ਫਰੀਦ ਜੀ ਨੇ ਔਰਤਾਂ ਨੂੰ ਵੀ ਵਿਸ਼ ਭਰੀਆਂ ਗ਼ੰਦਲਾਂ ਕਿਹਾ ਹੈ। |
| 5. ਬਾਗ | = ਇਹ ਸੰਸਾਰ, ਇਹ ਦੁਨੀਆਂ। |

1. ਇਸ ਸਲੋਕ ਵਿਚ ਪਹਿਲੇ ਮਹਲਾ 5 ਆਇਆ ਹੈ ਅਤੇ ਨਾਲ ਹੀ ਫਰੀਦ ਜੀ ਦਾ ਵੀ ਨਾਮ ਹੈ। ਇਸ ਲਈ ਇਸ ਸਲੋਕ ਦਾ ਭੁਲੇਖਾ ਪੈ ਸਕਦਾ ਹੈ ਕਿ ਕੀ ਇਹ ਸਲੋਕ ਫਰੀਦ ਜੀ ਦਾ ਹੈ ਜਾਂ ਗੁਰੂ ਅਰਜਨ ਦੇਵ ਜੀ ਦਾ।



SIKHBOOKCLUB.COM

6. ਪੀਰਿ = ਗੁਰੂ, ਇਸ਼ਟ, ਮੁਰਸ਼ਦ।
7. ਜਨ = ਬੰਦਾ, ਮਨੁੱਖ।
8. ਨਿਵਾਜਿਆ = ਵਡਿਆਈਆ, ਮਾਣ, ਸਤਿਕਾਰ ਬਖਸ਼ਿਆ।
9. ਅੰਚ = ਨੁਕਸਾਨ, ਘਾਟਾ, ਹਾਨੀ ਆਦਿ।
10. ਲਾਗ = ਲਗਣੀ।

**ਅਰਥ**

ਇਹ ਸਲੋਕ ਪੰਜਵੇਂ ਪਾਤਿਸ਼ਾਹ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਪੰਜਵੇਂ ਪਾਤਿਸ਼ਾਹ ਇਸ ਸਲੋਕ ਰਾਹੀਂ ਸੰਸਾਰੀ ਬੰਦੇ ਨੂੰ ਸੰਬੋਧਨ ਕਰਕੇ ਫ਼ਰਮਾਉਂਦੇ ਹਨ ਕਿ ਇਹ ਸੰਸਾਰ ਬਹੁਤ ਹੀ ਸੁਹਾਵਣਾ ਹੈ। ਇਥੇ ਅਨੰਦਮਈ, ਖੁਸ਼ੀਦਾਇਕ ਅਤੇ ਸੁਖਦਾਇਕ ਮਾਇਕ ਪਦਾਰਥ ਬੇਅੰਤ ਹਨ। ਪ੍ਰੰਤੂ ਇਹ ਸੰਸਾਰ ਜ਼ਹਿਰ ਭਰੀਆਂ ਚੀਜ਼ਾਂ ਜਾਂ ਪਦਾਰਥਾਂ ਨਾਲ ਭਰਿਆ ਪਿਆ ਹੈ। ਇਸ ਵਿਸੂਲਾ ਵਿਚ ਪੰਜ ਤੱਤ ਹੋਰ ਵੀ ਸ਼ਾਮਿਲ ਕੀਤੇ ਜਾ ਸਕਦੇ ਹਨ ਜਿਵੇਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਮਾਇਆ। ਪ੍ਰੰਤੂ ਅੰਤ ਵਿਚ ਗੁਰੂ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਜਿਨ੍ਹਾਂ ਰੱਬ ਦੇ ਪਿਆਰਿਆਂ ਨੂੰ ਆਪਣੇ ਗੁਰੂ, ਪੀਰ ਜਾਂ ਮੁਰਸ਼ਦ ਦਾ ਅਸ਼ੀਰਵਾਦ ਪ੍ਰਾਪਤ ਹੁੰਦਾ ਹੈ ਉਸ ਦੀ ਹਮੇਸ਼ਾ ਵਡਿਆਈ ਹੁੰਦੀ ਹੈ। ਉਸ ਦਾ ਹਮੇਸ਼ਾ ਸਤਿਕਾਰ, ਇੱਜ਼ਤ ਮਾਨ ਹੁੰਦਾ ਰਹਿੰਦਾ ਹੈ ਅਤੇ ਉਹਨਾਂ ਨੂੰ ਕਦੇ ਵੀ ਕਿਸੇ ਕਿਸਮ ਦਾ ਘਾਟਾ ਨਹੀਂ ਰਹਿੰਦਾ।

**ਮੂਲ ਸਲੋਕ :**

**ਮਹਲਾ ੫ ॥**

**ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥**
**ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ ॥੯੩॥**

SIKHBOOKCLUB.COM

**English Version :**

**MAHALA 5**

Graceful thy life O' Farid! handsome thy frame,
Over brimming with health, looks like a Dame,
Few are the blessed ones in whom He dwelleth,
Merged in You, Thy servants to Thee they claim.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਸੁਹਾਵੜੀ | = ਸੁੱਖਾਂ ਵਾਲੀ, ਸੁੱਖ ਭਰੀ, ਆਰਾਮਦੇਹ। |
| 2. ਸੰਗਿ | = ਉਮਰ ਦੇ ਨਾਲ। |
| 3. ਸੁਵੰਨੜੀ | = ਸੋਹਣੇ ਰੰਗ ਵਾਲੀ, ਸੁੰਦਰ। |
| 4. ਦੇਹ | = ਸਰੀਰ, ਕਾਇਆ। |
| 5. ਪਾਈਅਨਿ | = ਪਾਏ ਜਾਂਦੇ ਹਨ, ਮਿਲਦੇ ਹਨ, ਪ੍ਰਾਪਤ ਹੁੰਦੇ ਹਨ। |
| 6. ਪਿਆਰੇ | = ਪ੍ਰੀਤਮ, ਅੱਲ੍ਹਾ, ਰੱਬ, ਪਰਮਾਤਮਾ, ਵਾਹਿਗੁਰੂ। |
| 7. ਨੇਹ | = ਪਿਆਰ, ਮੁਹੱਬਤ। |

**ਅਰਥ**

ਇਹ ਸਲੋਕ ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਇਸ ਦੇ ਨਾਲ ਫਰੀਦ ਜੀ ਦਾ ਵੀ ਨਾਮ ਆਉਂਦਾ ਹੈ। ਇਸ ਸਲੋਕ ਰਾਹੀਂ ਇਹ ਫ਼ਰਮਾਇਆ ਗਿਆ ਹੈ ਕਿ ਉਹਨਾਂ ਬੰਦਿਆਂ ਦੀ ਜ਼ਿੰਦਗੀ ਬਹੁਤ ਹੀ ਸੁਖ ਭਰੀ, ਆਰਾਮਦੇਹ ਅਤੇ ਸਰੀਰ ਵੀ ਅਰੋਗ ਹੈ ਭਾਵ ਰੋਗ ਰਹਿਤ ਹੈ ਜਿਨ੍ਹਾਂ ਦਾ ਪ੍ਰਭੂ ਪਿਆਰੇ ਨਾਲ ਪਰਮਾਤਮਾ ਨਾਲ, ਆਪਣੇ ਮੁਰਸ਼ਦ ਨਾਲ ਜਾਂ ਇਸ਼ਟ ਨਾਲ ਪਿਆਰ ਪਿਆ ਹੋਇਆ ਹੈ। ਜਿਹੜੇ ਬੰਦੇ ਪੰਜਾਂ ਵਿਕਾਰਾਂ ਤੋਂ ਰਹਿਤ ਹਨ ਉਹ ਸਦਾ ਸੁਖੀ ਰਹਿੰਦੇ ਹਨ। ਪ੍ਰੰਤੂ ਇਸ ਤਰ੍ਹਾਂ ਦੇ ਬੰਦੇ ਵਿਰਲੇ ਹੀ ਮਿਲਦੇ ਹਨ ਜਿਨ੍ਹਾਂ ਦਾ ਪ੍ਰਭੂ ਪਿਆਰੇ ਨਾਲ ਪਿਆਰ ਪਿਆ ਹੋਇਆ ਹੋਵੇ। ਜੋ ਆਪਣੇ ਇਸ਼ਟ ਦੇ ਰੰਗ ਵਿਚ ਰੰਗੇ ਹੋਏ ਹੁੰਦੇ ਹਨ।

SIKHBOOKCLUB.COM

**ਮੂਲ ਸਲੋਕ :**

**ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥**
**ਜਿਧਰਿ ਰਬ ਰਜਾਇ ਵਹਣੁ ਤਿਦਾਊ ਗਉ ਕਰੇ ॥੮੪॥**

**English Version :**

Break not the bank O' river, thee gone wild,
Thou must render thy account, He can't be guiled.
O' river! thou take the route, that thy God desireth,
Not only thee but all cosmos by His orders abide.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਕੰਧੀ | = ਪਾਣੀ ਦੀ ਹੱਦ ਕਰਨ ਵਾਲਾ, ਪਾਣੀ ਨੂੰ ਧਾਰਨ ਵਾਲਾ ਨਦੀ ਦਾ ਕੰਢਾ, ਤਟ, ਕਿਨਾਰਾ। |
| 2. ਵਹਣ | = ਜਲ ਦਾ ਪ੍ਰਵਾਹ, ਹੜ੍ਹ। |
| 3. ਢਾਹਿ | = ਖ਼ਤਮ ਕਰਨਾ, ਢਾਉਣਾ। |
| 4. ਤਉ | = ਤੂੰ। |
| 5. ਲੇਖਾ | = ਹਿਸਾਬ ਕਿਤਾਬ ਦੇਣਾ। |
| 6. ਜਿਧਰਿ | = ਜਿਸ ਪਾਸੇ ਵਲ। |
| 7. ਰਬ ਰਜਾਇ | = ਰੱਬ ਦੀ ਮਰਜ਼ੀ, ਰੱਬ ਦੇ ਹੁਕਮਾਂ ਅਨੁਸਾਰ। |
| 8. ਤਿਦਾਊ | = ਉਸ ਪਾਸੇ। |
| 9. ਗਉ ਕਰੇ | = ਰਸਤਾ ਬਣਾਉਂਦਾ ਹੈ, ਤੁਰਦਾ ਹੈ, ਚਾਲ ਚਲਦਾ ਹੈ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਹੜ੍ਹ! ਤੂੰ ਵੀ ਦਰਿਆ ਦੇ ਕੰਢੇ, ਹੱਦ ਬੰਨ੍ਹੇ ਨਾ ਢਾਹ ਕਿਉਂਕਿ ਤੈਨੂੰ ਵੀ ਅਖ਼ੀਰ ਵਿਚ ਅੱਲ੍ਹਾ ਦੇ ਦਰਬਾਰ ਵਿਚ ਲੇਖਾ ਦੇਣਾ ਪੈਣਾ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਵਹਣ! ਐ ਹੜ੍ਹ! ਤੂੰ ਉਸ ਪਾਸੇ ਵੱਲ ਹੀ ਚਲ ਜਿਸ ਪਾਸੇ ਵੱਲ ਰੱਬ ਦੀ ਮਰਜ਼ੀ ਹੋਵੇ ਅਤੇ ਤੂੰ ਉਧਰ ਹੀ ਰਸਤਾ ਬਣਾ ਕੇ ਤੁਰਦਾ ਰਹੋ, ਆਪਣੀ ਚਾਲੇ ਚਲਦਾ ਰਹਿ।

**ਦੂਸਰਾ ਅਰਥ**

ਇਸ ਸੰਸਾਰ ਵਿਚ ਇਹ ਸੰਸਾਰੀ ਬੰਦਾ ਦੁਖਾਂ ਅਤੇ ਤਕਲੀਫ਼ਾਂ ਅੱਗੇ ਤਰਲੇ ਕਰਦਾ ਰਹਿੰਦਾ ਹੈ ਕਿ ਐ ਦੁੱਖਾਂ ਰੂਪੀ ਵਹਿਣ! ਮੇਰੇ ਸਰੀਰ ਰੂਪ ਕੰਧੀ ਨੂੰ ਤਬਾਹ ਨਾ ਕਰ ਭਾਵ ਮੈਨੂੰ ਦੁੱਖ ਨਾ ਦੇ। ਤੈਨੂੰ ਵੀ ਅਖ਼ੀਰ ਵਿਚ ਆਪਣੇ ਕੀਤੇ ਹੋਏ ਕੰਮਾਂ ਦਾ ਹਿਸਾਬ ਦੇਣਾ ਪੈਣਾ ਹੈ। ਇਸ ਦੁਖੀ ਮਨੁੱਖ ਨੂੰ ਇਹ ਸਮਝ ਨਹੀਂ ਪੈਂਦੀ ਕਿ ਦੁੱਖ ਹਮੇਸ਼ਾ ਬਹੁਤ ਹੀ ਮਿਕਦਾਰ ਵਿਚ ਹੀ ਆਉਂਦੇ ਹਨ। ਮੁਸੀਬਤ ਦੇ ਉਤੇ ਮੁਸੀਬਤ ਹੀ ਆਉਂਦੀ ਹੈ। ਰੱਬ ਦੀ ਮਰਜ਼ੀ ਅਨੁਸਾਰ ਰੱਬ ਤੋਂ ਵਿਛੜੇ ਹੋਏ ਬੰਦਿਆਂ ਦੇ ਉਤੇ ਹੀ ਆਉਂਦੇ ਹਨ। ਮਨੁੱਖ ਉੱਤੇ ਜੋ ਦੁੱਖ ਆਉਂਦੇ ਹਨ ਇਹ ਉਸ ਦੇ ਮੰਦੇ ਕਰਮਾਂ ਦੇ ਅਧੀਨ ਹੀ ਆਉਂਦੇ ਹਨ ਅਤੇ ਮਨੁੱਖ ਨੂੰ ਉਸ ਹੜ੍ਹ ਰੂਪੀ ਦੁੱਖਾਂ ਵਿਚ ਰੋੜ੍ਹ ਕੇ ਲੈ ਜਾਂਦਾ ਹੈ।

SIKHBOOKCLUB.COM

**ਮੂਲ ਸਲੋਕ :**

## ਫਰੀਦਾ ਭੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥
## ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੮੫॥

**English Version :**

Thy days O' Farid! all in sorrow spent,

Thy nights are with pain unbearable rent.

Loud cries the Boat-man, travellers beware!

Whirl-winds for thy trail, thou God had sent.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਭੁਖਾ ਸੇਤੀ | = ਦੁੱਖਾਂ ਨਾਲ, ਦੁੱਖਾਂ ਨਾਲ ਭਰਪੂਰ। |
| 2. ਦਿਹੁ | = ਦਿਨ। |
| 3. ਸੂਲਾਂ | = ਚੋਭਾਂ, ਚਿੰਤਾ, ਫਿਕਰ। |
| 4. ਰਾਤਿ | = ਰਾਤ ਦੇ ਸਮੇਂ। |
| 5. ਪਾਤਣੀ | = ਮਲਾਹ, ਗੁਰੂ, ਪੀਰ, ਮੁਰਸ਼ਦ, ਸਾਈਂ ਆਦਿ। |
| 6. ਕਪਰ | = ਲਹਿਰਾਂ, ਠਾਠਾਂ। |
| 7. ਵਾਤਿ | = ਮੂੰਹ ਵਿਚ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਜੀਵ! ਐ ਪਰਮਾਤਮਾ ਦੇ ਬੰਦੇ! ਤੇਰਾ ਜੀਵਨ ਇਸ ਪ੍ਰਕਾਰ ਹੈ ਕਿ ਜਿਵੇਂ ਦੁੱਖਾਂ ਵਿਚ ਤੇਰਾ ਦਿਨ ਗੁਜ਼ਰਦਾ ਹੈ ਅਤੇ ਰਾਤ ਨੂੰ ਚਿੰਤਾਵਾਂ ਵਿਚ ਬੀਤਦਾ ਹੈ। ਇਹ ਇਸ ਕਰਕੇ ਹੈ ਕਿ ਤੇਰਾ ਮਨ ਪੰਜ ਵਿਕਾਰਾਂ ਨਾਲ ਭਰਪੂਰ ਹੈ। ਇਹ ਜੋ ਪੰਜ ਵਿਕਾਰ ਹਨ ਇਹ ਤੇਰੇ ਮਨ 'ਚ ਸ਼ਾਂਤੀ ਪੈਦਾ ਨਹੀਂ ਹੋਣ ਦਿੰਦੇ। ਇਨ੍ਹਾਂ ਪ੍ਰੇਸ਼ਾਨੀਆਂ ਨੂੰ ਦੂਰ ਕਰਨ ਲਈ ਗੁਰੂ, ਅੱਲ੍ਹਾ, ਮੁਰਸ਼ਦ ਤੈਨੂੰ ਉੱਚੀ ਉੱਚੀ ਕਹਿ ਰਿਹਾ ਹੈ ਕਿ ਤੇਰੀ ਜ਼ਿੰਦਗੀ ਦਾ ਬੇੜਾ ਦੁੱਖਾਂ ਦੀਆਂ ਠਾਠਾਂ ਦੇ ਮੂੰਹ ਵਿਚ ਆ ਕੇ ਡਿੱਗਣ ਵਾਲਾ ਹੈ। ਇਸ ਨੂੰ ਵੇਲੇ ਸਿਰ ਸੰਭਾਲ ਸਕਦਾ ਤਾਂ ਸੰਭਾਲ ਲੈ।

SIKHBOOKCLUB.COM

ਮੂਲ ਸਲੋਕ :

**ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥**

**ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥੯੬॥**

**English Version :**

Long flows the river of life, O' man behold!

This poor creature awaits, the miseries untold.

If ferryman remains, always alert and awake,

Always watchful, God's scheme to unfold.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਲੰਮੀ ਲੰਮੀ | = ਬਹੁਤ ਹੀ ਲੰਮੀ। |
| 2. ਨਦੀ | = ਦੁੱਖਾਂ ਦੀ ਨਦੀ। |
| 3. ਵਹੈ | = ਚਲ ਰਹੀ ਹੈ, ਵਗਦੀ ਜਾ ਰਹੀ ਹੈ। |
| 4. ਕੇਰੈ ਹੇਤਿ | = ਤੋੜਨ ਵਾਸਤੇ, ਢਾਹੁਣ ਵਾਸਤੇ, ਡੇਗਣ ਵਾਸਤੇ। |
| 5. ਨੋ | = ਨੂੰ। |
| 6. ਕਪਰੁ | = ਲਹਿਰਾਂ, ਪਾਣੀ ਦੀਆਂ ਠਾਠਾਂ ਆਦਿ। |
| 7. ਕਿਆ ਕਰੈ | = ਕੀ ਕਰ ਸਕਦਾ ਹੈ ? |
| 8. ਪਾਤਣ | = ਮਲਾਹ, ਗੁਰੂ, ਪੀਰ, ਮੁਰਸ਼ਦ, ਸਾਂਈ ਆਦਿ। |
| 9. ਸੁਚੇਤਿ | = ਮਲਾਹ ਦੇ ਧਿਆਨ ਵਿਚ, ਗੁਰੂ ਦੀਆਂ ਨਜ਼ਰਾਂ ਵਿਚ। |
| 10. ਕੰਧੀ | = ਨਦੀ ਦਾ ਕੰਢਾ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਇਸ ਸੰਸਾਰ ਵਿਚ ਦੁੱਖਾਂ ਰੂਪੀ ਨਦੀ ਬਹੁਤ ਹੀ ਲੰਮੀ ਹੋ ਕੇ ਵਗਦੀ ਜਾ ਰਹੀ ਹੈ ਅਤੇ ਸਰੀਰ ਰੂਪੀ ਜੋ ਕੰਧੀ ਜਾਂ ਕਿਨਾਰਾ, ਕੰਢਾ ਹੈ ਉਸ ਨੂੰ ਖ਼ਤਮ ਕਰਨ ਲਈ, ਢਾਹੁਣ ਲਈ ਵਗ ਰਹੀ ਹੈ। ਇਸ ਤੋਂ ਅੱਗੇ ਫਰੀਦ ਜੀ ਫਿਰ ਫ਼ਰਮਾਉਂਦੇ ਹਨ ਕਿ ਇਸ ਸਰੀਰ ਰੂਪੀ ਬੇੜੇ ਨੂੰ ਦੁੱਖਾਂ ਰੂਪੀ ਤੂਫ਼ਾਨ ਅਤੇ ਘੁੰਮਣ ਘੇਰੀਆਂ ਕੁਝ ਵੀ ਨਹੀਂ ਵਿਗਾੜ ਸਕਦੀਆਂ ਜੇਕਰ ਮੁਰਸ਼ਦ, ਗੁਰੂ ਸੁਚੇਤ ਹੋਵੇ, ਭਾਵ ਗੁਰੂ ਦੇ ਮਨ ਵਿਚ ਜ਼ਿੰਦਗੀ ਰੂਪੀ ਬੇੜੀ ਵਲ ਧਿਆਨ ਰਹੇ। ਇਸ ਦਾ



SIKHBOOKCLUB.COM

ਭਾਵ ਇਹ ਹੋਇਆ ਕਿ ਜਿਸ ਪ੍ਰਾਣੀ ਉੱਤੇ ਗੁਰੂ ਦੀ, ਮੁਰਸ਼ਦ ਦੀ ਮੇਹਰ ਹੋ ਜਾਵੇ ਤਾਂ ਫਿਰ ਉਸ ਨੂੰ ਦੁੱਖ ਅਤੇ ਤਕਲੀਫ਼ਾਂ ਦੀ ਕੋਈ ਪਰਵਾਹ ਨਹੀਂ ਰਹਿੰਦੀ। ਪ੍ਰੰਤੂ ਇਸ ਸੰਦਰਭ ਵਿਚ ਇਹ ਵੀ ਕਿਹਾ ਜਾ ਸਕਦਾ ਹੈ ਕਿ ਗੁਰੂ, ਪੀਰ, ਮੁਰਸ਼ਦ ਵੀ ਕਾਮਲ ਹੀ ਹੋਣਾ ਚਾਹੀਦਾ ਹੈ।

**ਮੂਲ ਸਲੋਕ :**

**ਫਰੀਦਾ ਗਲੀ ਸੁ ਸਜਣ ਵੀਹ ਇਕ ਢੂੰਢੇਦੀ ਨ ਲਹਾਂ ॥**

**ਧੁਖਾਂ ਜਿਉ ਮਾਲੀਹ ਕਾਰਣਿ ਤਿੰਨ੍ਾ ਮਾ ਪਿਰੀ ॥੮੭॥**

**English Version :**

Fair weather friends O' Farid! ye have hundreds around
A true one amongst them, could rarely be found.
Such an one, do I always seek but yearn in vain,
Smouldering like cow-dung, left totally astound.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਗਲੀ | = ਗੱਲਾਂ ਨਾਲ, ਮੂੰਹ ਜ਼ੁਬਾਨੀ। |
| 2. ਵੀਹ | = ਵੀਹ (20)। |
| 3. ਇਕ | = ਅਸਲ ਸੱਜਣ। |
| 4. ਨ ਲਹਾਂ | = ਮੈਨੂੰ ਮਿਲਦਾ ਨਹੀਂ, ਮੈਨੂੰ ਲੱਭਾ ਨਹੀਂ, ਪ੍ਰਾਪਤ ਨਹੀਂ ਹੋਇਆ। |
| 5. ਮਾਲੀਹ | = ਬਕਰੀ, ਭੇਡ ਆਦਿ ਦੀ ਮਲ, ਮੱਝ, ਗਾਂ ਆਦਿ ਦੇ ਗੋਹੇ ਦਾ ਬਾਲਣ। |
| 6. ਮਾ | = ਮੇਰਾ। |
| 7. ਕਾਰਣਿ | = ਸਬੱਬ, ਕਾਰਣ। |
| 8. ਪਿਰੀ | = ਪਿਆਰੇ, ਸੱਜਣ, ਮਿੱਤਰ। |
| 9. ਤਿੰਨ੍ਾ | = ਉਹਨਾਂ ਦੀ ਖ਼ਾਤਰ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਇਸ ਸੰਸਾਰ



SIKHBOOKCLUB.COM

ਵਿਚ ਗੱਲਾਂ ਨਾਲ ਪਤਿਆਉਣ ਵਾਲੇ ਤਾਂ ਵੀਹ ਮਿੱਤਰ ਮਿਲ ਸਕਦੇ ਹਨ ਭਾਵ ਵੀਹ ਗੁਰੂ ਮਿਲ ਸਕਦੇ ਹਨ ਪ੍ਰੰਤੂ ਅਸਲ ਵਿਚ ਜਦੋਂ ਢੂੰਢਣ ਜਾਈਏ ਤਾਂ ਪੂਰਨ ਅਤੇ ਪਰਮ ਮਿੱਤਰ (ਗੁਰੂ) ਨਹੀਂ ਲੱਭਦਾ। ਭਾਵ ਇਹ ਕਿ ਮੁਰਸ਼ਦ ਜੋ ਸੱਚਾ ਹੋਵੇ ਨਹੀਂ ਮਿਲਦਾ ਜੋ ਇਸ ਸੰਸਾਰ ਵਿਚੋਂ, ਭਵਜਲ ਵਿਚੋਂ ਜ਼ਿੰਦਗੀ ਰੂਪੀ ਬੇੜੀ ਪਾਰ ਲਾ ਦੇਵੇ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਮੈਂ ਅਜਿਹੇ ਪਰਮ ਮਿੱਤਰ, ਪੂਰਨ ਗੁਰੂ ਦੇ ਨਾ ਮਿਲਣ ਦੇ ਕਾਰਣ ਅੰਦਰੋਂ ਅੰਦਰੀ ਧੁਖੀ ਜਾ ਰਿਹਾ ਹਾਂ ਅਤੇ ਦੁਖੀ ਹੋ ਰਿਹਾ ਹਾਂ। ਫਰੀਦ ਜੀ ਦੇ ਇਸ ਸਲੋਕ ਦਾ ਭਾਵ ਇਹ ਹੈ ਕਿ ਅਪੂਰਨ ਗੁਰੂ ਤਾਂ ਬਹੁਤ ਮਿਲ ਜਾਂਦੇ ਹਨ ਪ੍ਰੰਤੂ ਪੂਰਨ ਗੁਰੂ ਨਹੀਂ ਮਿਲਦੇ। ਪੂਰਨ ਗੁਰੂ ਜਾਂ ਮੁਰਸ਼ਦ ਨਾ ਮਿਲਣ ਕਾਰਣ ਇਹ ਸਰੀਰ ਬਹੁਤ ਹੀ ਦੁਖੀ ਰਹਿੰਦਾ ਹੈ।

**ਮੂਲ ਸਲੋਕ :**

> **ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥**
>
> **ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੯੮॥**

SIKHBOOKCLUB.COM

**English Version :**

> O' Farid! This body yells and craves in vain,
>
> Making me unhappy, desires always remain.
>
> No notice do I take, giving them an ear deaf,
>
> This way my mind is cleared of all disdain.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਭਉਕਣਾ | = ਜਿਸ ਨੂੰ ਭੌਂਕਣ ਦੀ ਆਦਤ ਪੈ ਗਈ, ਭੌਂਕਾ। |
| 2. ਦੁਖੀਐ ਕਉਣੁ | = ਕੌਣ ਔਖਾ ਹੁੰਦਾ ਰਹੇ ? |
| 3. ਬੁਜੇ | = ਡਾਟ, ਬੀੜਾ, ਕੰਨਾਂ ਵਿਚ ਰੂੰ ਦੇ ਰਖਣਾ ਆਦਿ। |
| 4. ਦੇ ਰਹਾਂ | = ਦੇਈ ਰੱਖਾਂ, ਰੱਖਾਂਗਾ। |
| 5. ਕਿਤੀ | = ਕਿਤਨੀ, ਜਿਤਨੀ ਜੀ ਚਾਹੇ। |
| 6. ਪਉਣੁ | = ਹਵਾ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਜਿਸ ਵੇਲੇ ਇਹ ਸਰੀਰ ਜੁਆਨ ਹੁੰਦਾ ਹੈ ਤਾਂ ਉਸ ਵੇਲੇ, ਹਰ ਵਕਤ ਨਵੇਂ ਨਵੇਂ ਪਦਾਰਥਾਂ ਨੂੰ ਮੰਗਦਾ ਰਹਿੰਦਾ ਹੈ ਅਤੇ ਜਿਸ ਵੇਲੇ ਇਹ ਬਿਰਧ ਹੋ ਜਾਂਦਾ ਹੈ ਤਾਂ ਉਸ ਵੇਲੇ ਵੀ ਇਹ ਹੋਰ ਹੋਰ ਕਿਸਮ ਦੀਆਂ ਮੰਗਾਂ ਅੱਗੇ ਰੱਖਦਾ ਹੈ। ਇਸ ਦੀਆਂ ਨਿਤ ਦੀਆਂ ਮੰਗਾਂ ਨੂੰ ਕੌਣ ਪੂਰਾ ਕਰ ਸਕਦਾ ਹੈ? ਇਸ ਭੌਂਕਣ ਦੀਆਂ ਨਿਤ ਦੀਆਂ ਮੰਗਾਂ ਪੂਰੀਆਂ ਨਹੀਂ ਹੁੰਦੀਆਂ ਤਾਂ ਫਿਰ ਇਹ ਬਹੁਤ ਹੀ ਔਖਾ ਹੁੰਦਾ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਮੈਂ ਇਸ ਲਈ ਆਪਣੇ ਕੰਨ ਹੀ ਬੰਦ ਕਰ ਲਏ ਹੋਏ ਹਨ, ਭਾਵ ਕੰਨਾਂ ਵਿਚ ਬੁਜੇ ਦੇ ਰਖੇ ਹੋਏ ਹਨ। ਮੈਂ ਆਪਣੇ ਕੰਨਾਂ ਨੂੰ ਡਟ ਜਾਂ ਬੀੜਾ ਲਾ ਰੱਖਿਆ ਹੋਇਆ ਹੈ। ਹੁਣ ਭਾਵੇਂ ਜਿੰਨੀ ਮਰਜ਼ੀ ਹਵਾ ਝੁਲਦੀ ਰਹੇ ਮੈਨੂੰ ਕੋਈ ਪਰਵਾਹ ਨਹੀਂ। ਇਸ ਦਾ ਭਾਵ ਇਹ ਹੈ ਕਿ ਇਹ ਸਰੀਰ ਹੁਣ ਭਾਵੇਂ ਜਿੰਨੀਆਂ ਮਰਜ਼ੀ ਮੰਗਾਂ ਦਾ ਰੌਲਾ ਪਾਈ ਜਾਵੇ ਮੈਂ ਤਾਂ ਇਸ ਦੀ ਇਕ ਵੀ ਨਹੀਂ ਸੁਣਾਂਗਾ। ਇਸ ਦਾ ਭਾਵ ਇਹ ਹੋਇਆ ਕਿ ਫਰੀਦ ਜੀ ਨੇ ਆਪਣੀ ਜ਼ਿੰਦਗੀ ਐਸੀ ਸਾਦੀ ਕਰ ਲਈ ਰੱਖੀ ਹੋਈ ਸੀ ਕਿ ਉਸ ਨੂੰ ਸੰਸਾਰਕ ਵਸਤਾਂ ਦੀ ਕੋਈ ਵੀ ਬਹੁਤੀ ਜ਼ਰੂਰਤ ਮਹਿਸੂਸ ਨਹੀਂ ਸੀ ਹੁੰਦੀ।

**ਮੂਲ ਸਲੋਕ :**

**ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ ॥**

**ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥੯੯॥**

SIKHBOOKCLUB.COM

**English Version :**

O' Farid! God's Heavens, sweet dates yield,

Rivulets of honey, always flow in His fields.

Every passing day bringing them to death,

The fate of these mortals, for ever sealed.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਰਬ ਖਜੂਰੀ | = ਰੱਬ ਦੀ ਰਹਿਮਤ ਦੀਆਂ ਖਜੂਰਾਂ। |
| 2. ਮਾਖਿਅ ਨਈ | = ਮਾਖਿਓਂ ਦੀਆਂ, ਸ਼ਹਿਦ ਦੀਆਂ, ਨਦੀਆਂ ਤੋਂ ਭਾਵ ਸੁਆਦਲੇ ਪਦਾਰਥ। |

3. ਵਹੰਨਿ = ਵਗਦੀਆਂ ਹਨ, ਵਹਿੰਦੀਆਂ ਹਨ।

4. ਡੀਹੜਾ = ਦਿਹਾੜਾ, ਦਿਨ।

5. ਵੰਞੈ = ਬੀਤਦਾ ਹੈ ਜਾਂ ਬੀਤ ਗਿਆ।

6. ਹਥ ਪਵੰਨਿ੍ = ਹੱਥ ਪੈ ਰਹੇ ਹਨ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਸੰਸਾਰੀ ਜੀਵ! ਦੇਖ ਤੇਰੇ ਆਲੇ ਦੁਆਲੇ, ਤੇਰੇ ਚੌਗਿਰਦੇ ਖਜੂਰਾਂ ਪੱਕੀਆਂ ਹੋਈਆਂ ਹਨ ਭਾਵ ਬਹੁਤ ਹੀ ਸੁੰਦਰ ਨਾਜ਼ੁਕ, ਕੋਮਲ ਅਤੇ ਲਚਕੀਲੀਆਂ ਹੂਰਾਂ, ਪਰੀਆਂ ਵਰਗੀਆਂ ਨਾਰੀਆਂ ਵਿਚਰ ਰਹੀਆਂ ਹਨ ਅਤੇ ਇਸ ਦੇ ਨਾਲ ਹੀ ਸ਼ਹਿਦ ਨਾਲੋਂ ਮਿੱਠੇ ਹੋਰ ਪਦਾਰਥ ਵੀ ਹਨ ਜੋ ਨਦੀਆਂ ਵਾਂਗ ਵਗ ਰਹੇ ਹਨ। ਹਰ ਪਾਸੇ ਸੋਹਣੇ ਸੋਹਣੇ ਸੁਆਦਲੇ ਤੇ ਮਨ ਨੂੰ ਭਾਉਣ ਵਾਲੇ ਪਦਾਰਥ ਹਨ ਜਿਹੜੇ ਕਿ ਇਸ ਜੀਵ ਨੂੰ ਤ੍ਰਿਪਤ ਕਰਨ ਲਈ ਜ਼ਰੂਰੀ ਹਨ। ਇਨ੍ਹਾਂ ਪਦਾਰਥਾਂ ਨੂੰ ਮਾਣਦਾ ਹੋਇਆ ਕਿਸੇ ਵਿਅਕਤੀ ਦਾ ਜੋ ਜੋ ਦਿਨ ਬੀਤ ਰਿਹਾ ਹੈ, ਉਹ ਉਸ ਦੀ ਉਮਰ ਦਾ ਵਿਅਰਥ ਹੀ ਦਿਨ ਬੀਤ ਰਿਹਾ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਵਿਸ਼ੇ ਵਿਕਾਰਾਂ ਦੀ ਜ਼ਿੰਦਗੀ ਨੂੰ ਤਿਆਗ ਕੇ ਇਕ ਸਾਦਾ ਜ਼ਿੰਦਗੀ ਜਿਉਣ ਲਈ ਬੰਦੇ ਨੂੰ ਪ੍ਰੇਰ ਰਹੇ ਹਨ।

**ਮੂਲ ਸਲੋਕ :**

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥**

**English Version :**

This body withered away only the skeleton remains,
Though the whole frame wasted, yet no favour gains.
Failing to earn His Love Eternal bewailing in vain,
Useless thy prayers, O' Farid! useless thy body-pains.


SIKHBOOKCLUB.COM

**ਪਦ ਅਰਥ :**

| **ਸ਼ਬਦ** | **ਅਰਥ** |
| --- | --- |
| 1. ਤਨੁ ਸੁਕਾ | = ਬਿਰਧ ਅਵਸਥਾ ਵਿਚ ਸਰੀਰ ਦਾ ਕਮਜ਼ੋਰ ਹੋਣਾ ਅਤੇ ਸੁਕ ਜਾਣਾ। |
| 2. ਪਿੰਜਰੁ ਥੀਆ | = ਹੱਡੀਆਂ ਦਾ ਮੁੱਠ ਹੋ ਗਿਆ ਭਾਵ ਬਹੁਤ ਕਮਜ਼ੋਰ ਹੋ ਗਿਆ। |
| 3. ਖੂੰਢਹਿ | = ਠੂੰਗੇ ਮਾਰ ਰਹੇ ਹਨ, ਭਾਵ ਚੁੰਝਾਂ ਨਾਲ ਮਾਸ ਨੋਚਿਆ ਗਿਆ। |
| 4. ਕਾਗ | = ਕਾਂ, ਕਾਲੇ ਰੰਗ ਦਾ ਇਕ ਪੰਛੀ ਜੋ ਘਰਾਂ ਵਿਚ ਆਮ ਦੇਖੀਦਾ ਹੈ। |
| 5. ਅਜੈ | = ਅਜੇ ਤੱਕ, ਆਖਰੀ ਅਵਸਥਾ ਤੱਕ, ਬੁਢੇਪੇ ਵਿਚ। |
| 6. ਨਾ ਬਾਹੁੜਿਓ | = ਅਜੇ ਤੱਕ ਨਹੀਂ ਆਇਆ, ਤਰਸ ਨਹੀਂ ਕੀਤਾ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਇਸ ਸੰਸਾਰ ਦੀ ਖਲਕਤ ਨੂੰ ਇਹ ਸੰਦੇਸ਼ ਦਿੰਦੇ ਹਨ ਕਿ ਜਦੋਂ ਮਨੁੱਖ ਬਿਰਧ ਹੋ ਜਾਂਦਾ ਹੈ ਤਾਂ ਇਸ ਦੇ ਸਰੀਰ ਦੀਆਂ ਹੱਡੀਆਂ ਦਾ ਵੀ ਪਿੰਜਰ ਹੋ ਗਿਆ ਹੋਇਆ ਹੁੰਦਾ ਹੈ ਤਾਂ ਉਸ ਵੇਲੇ ਫਿਰ ਵੀ ਇਸ ਮਨੁੱਖੀ ਮਨ ਦੇ ਵਿਕਾਰ ਭਾਵ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਇਸ ਦੇ ਸਰੀਰ ਵਿਚ ਪ੍ਰਵੇਸ਼ ਹੀ ਕਰਦੇ ਰਹਿੰਦੇ ਹਨ ਅਤੇ ਇਸ ਦੀਆਂ ਤਲੀਆਂ ਤੋਂ ਲੈ ਕੇ ਸਿਰ ਤਾਂਈਂ ਚੂੰਡਦੇ ਰਹਿੰਦੇ ਹਨ। ਇਥੇ ਫਰੀਦ ਜੀ ਨੇ ਕਾਗ ਨੂੰ ਵਿਕਾਰ ਰੂਪੀ ਇੰਦਰੀਆਂ ਲਿਆ ਹੈ। ਇਸ ਭੈੜੀ ਦੁਰਦਸ਼ਾ ਵਿਚ ਅੱਲ੍ਹਾ, ਰੱਬ ਅਤੇ ਪਰਮਾਤਮਾ ਦੇ ਦਰਸ਼ਨ ਹੋਣੇ ਅਸੰਭਵ ਹੁੰਦੇ ਹਨ। ਇਹ ਮਨੁੱਖ ਵਿਸ਼ੇ ਵਿਕਾਰਾਂ ਵਿਚ ਗਲਤਾਨ ਹੋ ਕੇ ਆਪਣੇ ਸਰੀਰ ਦੀ ਸਤਿਆ ਹੀ ਨਸ਼ਟ ਕਰ ਬੈਠਦਾ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਇਸ ਬਿਰਧ ਅਵਸਥਾ ਵਿਚ ਹੁੰਦਿਆਂ ਹੋਇਆ ਵੀ ਉਸ ਨੂੰ ਪਰਮਾਤਮਾ ਦੀ ਦਯਾ ਦ੍ਰਿਸ਼ਟੀ ਨਹੀਂ, ਉਸ ਅੱਲ੍ਹਾ ਦੇ ਦਰਸ਼ਨ ਨਹੀਂ ਹੋਏ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਇਸ ਸੰਸਾਰੀ ਮਨੁੱਖ ਦੀ ਕਿਸਮਤ ਦੇਖੋ ਕਿੰਨੀ ਭੈੜੀ ਹੈ ਜੋ ਵਿਸ਼ੇ ਵਿਕਾਰਾਂ ਵਿਚ ਗਲਤਾਨ ਰਹਿੰਦੀ ਹੈ ਅਤੇ ਉਸ ਨੂੰ ਆਪਣੇ ਅਸਲੀ ਮਹਿਬੂਬ ਦੀ ਪਹਿਚਾਣ ਨਹੀਂ ਰਹਿੰਦੀ। ਉਸ ਨੂੰ ਬੁਢਾਪੇ ਵਿਚ ਵੀ ਪਰਮਾਤਮਾ ਦਰਸ਼ਨ ਨਹੀਂ ਦਿੰਦਾ।


www.sikhbookclub.com

ਮੂਲ ਸਲੋਕ :

**ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥**

**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥**

**English Version :**

Do pick at my corpse O' crow! devour this mortl frame,

Do it at thy liberty, consider it thy cherished game.

Earnestly do I pray, touch not these eyes beautiful,

Having a last look, at my Beloved is my ultimate aim.

ਪਦ ਅਰਥ :

| ਸ਼ਬਦ | ਅਰਥ |
|---|---|
| 1. ਕਾਗਾ | = ਕਾਂ ਨੇ, ਕਾਲੇ ਰੰਗ ਦੇ ਇਕ ਪੰਛੀ ਨੇ ਜੋ ਘਰਾਂ ਵਿਚ ਆਮ ਦੇਖੀਦਾ ਹੈ। |
| 2. ਕਰੰਗ | = ਪਿੰਜਰ, ਬੁੱਢਾ ਸਰੀਰ, ਬਿਰਧ ਅਵਸਥਾ ਦਾ ਸਰੀਰ, ਬਹੁਤ ਲਿਸਾ ਸਰੀਰ। |
| 3. ਸਗਲਾ | = ਸਾਰਾ। |
| 4. ਮਤਿ ਛੁਹਉ | = ਰੱਬ ਕਰਕੇ ਇਸ ਸਰੀਰ ਨੂੰ ਨਾ ਛੂਹਣਾ। |
| 5. ਪਿਰ | = ਪਤੀ ਰੂਪੀ ਪਰਮਾਤਮਾ। |
| 6. ਆਸ | = ਉਮੀਦ। |
| 7. ਢਢੋਲਿਆ | = ਛਾਨਬੀਨ ਕਰਕੇ, ਢੂੰਢਣਾ, ਖੋਜਣਾ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਕਾਂ ਨੇ ਮੇਰੇ ਸਰੀਰ ਰੂਪੀ ਪਿੰਜਰੇ ਨੂੰ ਬਹੁਤ ਹੀ ਬੁਰੀ ਤਰ੍ਹਾਂ ਛਾਨਬੀਨ ਕਰਕੇ, ਖੋਜ ਖੋਜ ਕੇ, ਢੂੰਢ ਢੂੰਡ ਕੇ, ਸਾਰਾ ਮਾਸ ਖਾ ਲਿਆ ਹੈ। ਸਾਰੇ ਸਰੀਰ ਵਿਚ ਕੁਝ ਵੀ ਨਹੀਂ ਰਿਹਾ। ਕੇਵਲ ਪਿੰਜਰਾ ਹੀ ਰਹਿ ਗਿਆ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਕਾਂ! ਮੇਰੀਆਂ ਇਹ ਦੋ ਅੱਖਾਂ ਨੂੰ ਤੂੰ ਬਿਲਕੁਲ ਵੀ ਨਾ ਛੋਹੀ ਕਿਉਂਕਿ ਇਨ੍ਹਾਂ ਨੈਣਾਂ ਵਿਚ ਉਹ ਅੱਲ੍ਹਾ ਵਸਦਾ ਹੈ। ਇਨ੍ਹਾਂ ਨੈਣਾਂ ਨਾਲ ਆਪਣੇ ਪਿਰ, ਪਰਮਾਤਮਾ, ਅੱਲ੍ਹਾ ਦੇ ਦਰਸ਼ਨ ਕਰਨੇ ਹੁੰਦੇ ਹਨ।

ਦੂਸਰਾ ਅਰਥ



SIKHBOOKCLUB.COM

ਦੂਸਰਾ ਅਰਥ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ ਕਿ ਮੇਰੇ ਇਸ ਸਰੀਰ ਨੂੰ ਦੁਨਿਆਵੀ ਪੰਜ ਵਿਸ਼ੇ-ਵਿਕਾਰਾਂ ਨੇ ਬਹੁਤ ਹੀ ਬੁਰੀ ਤਰ੍ਹਾਂ ਤਬਾਹ ਕਰ ਰੱਖਿਆ ਹੋਇਆ ਹੈ। ਇਹ ਦੁਨਿਆਵੀ ਵਿਕਾਰ ਸਰੀਰ ਦੇ ਸਾਰੇ ਅੰਗਾਂ ਨੂੰ ਬੇਕਾਰ ਕਰ ਦਿੰਦੇ ਹਨ। ਫਰੀਦ ਜੀ ਆਪਣੇ ਨੈਣਾਂ ਦੀ ਜੋਤ ਲਈ ਪਰਮਾਤਮਾ ਅੱਗੇ ਬੇਨਤੀ ਕਰਦੇ ਹਨ ਕਿ ਇਹ ਸਹੀ ਸਲਾਮਤ ਰਹੇ ਕਿਉਂਕਿ ਇਨ੍ਹਾਂ ਨੈਣਾਂ ਨਾਲ ਹੀ ਪ੍ਰਭੂ ਦੇ ਪ੍ਰਤੱਖ ਦਰਸ਼ਨ ਹੋ ਸਕਦੇ ਹਨ।

**ਮੂਲ ਸਲੋਕ :**

**ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥**

**ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥**[1]

**English Version :**

Pick not at my corpse O' crow! must ye fly away,

This body, His venerated abode, a place of pray,

Each and every part of this frame, His sacred abode,

It is His sanctuary galore, and never is thy prey.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਕਾਗਾ | = ਕਾਂ, ਕਾਲੇ ਰੰਗ ਦਾ ਇਕ ਪੰਛੀ ਜੋ ਘਰਾਂ ਵਿਚ ਆਮ ਦੇਖੀਦਾ ਹੈ। |
| 2. ਚੂੰਡਿ ਨ | = ਚੁੰਝ ਨਾਲ ਮਾਸ ਨੋਚਣਾ, ਠੂੰਗ ਠੂੰਗ ਕੇ ਖਾਣਾ, ਚੁਣ ਚੁਣ ਕੇ ਖਾਣਾ। |
| 3. ਪਿੰਜਰਾ | = ਸੁੱਕਾ ਹੋਇਆ ਸਰੀਰ, ਮਾਸ ਅਤੇ ਨਾੜੀ ਰਹਿਤ ਸਰੀਰ। |
| 4. ਬਸੈ | = ਬੈਠਣਾ, ਆਣ ਕੇ ਬੈਠਣਾ, ਜੇ ਵੱਸ ਵਿਚ ਹੈ, ਜੇ ਤੇਰੇ ਵਿਚ ਹਿੰਮਤ ਹੈ। |
| 5. ਉਡਰਿ | = ਉਡ ਜਾਣਾ, ਦੌੜ ਜਾਣਾ, ਨੱਠ ਜਾਣਾ ਆਦਿ। |
| 6. ਜਿਤੁ ਪਿੰਜਰੈ | = ਜਿਸ ਸਰੀਰ ਵਿਚ, ਜਿਸ ਵੀ ਜਿਸਮ ਵਿਚ। |
| 7. ਸਹੁ | = ਪਤੀ ਰੂਪੀ ਪਰਮਾਤਮਾ, ਅੱਲ੍ਹਾ, ਖ਼ੁਦਾ, ਸਾਂਈ, ਮੁਰਸ਼ਦ। |
| 8. ਤਿਦੂ | = ਉਸ ਸਰੀਰ ਵਿਚੋਂ। |

1. ਫਰੀਦ ਜੀ ਦੀ ਉਮਰ ਬਹੁਤ ਲੰਮੀ ਸੀ। ਹੋ ਸਕਦਾ ਹੈ ਕਿ ਐਸੀ ਅਵਸਥਾ ਵੀ ਆਈ ਹੋਵੇ ਕਿ ਕਾਵਾਂ ਨੇ ਕੇਵਲ ਪਿੰਜਰ ਜਾਣ ਕੇ ਉਸ ਦੇ ਸਰੀਰ ਦਾ ਮਾਸ ਚੂੰਡਣਾ ਕਰ ਦਿੱਤਾ ਹੋਵੇ ਕਿਉਂਕਿ ਬਿਰਧ ਅਵਸਥਾ ਐਸੀ ਹੀ ਹੁੰਦੀ ਹੈ।



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਕਾਂ! ਇਹ ਮੇਰੇ ਸਰੀਰ ਦੇ ਪਿੰਜਰੇ ਨੂੰ ਬਿਲਕੁਲ ਵੀ ਤੂੰ ਚੂੰਡ ਚੂੰਡ ਕੇ ਨਾ ਖਾ। ਜੇਕਰ ਤੂੰ ਇਸ ਸਰੀਰ ਦੇ ਪਿੰਜਰ ਉੱਤੇ ਆਣ ਕੇ ਬੈਠ ਵੀ ਗਿਆ ਤਾਂ ਤੂੰ ਉਥੋਂ ਉਡ ਜਾ। ਫਰੀਦ ਜੀ ਨੇ ਇਥੇ ਵਿਸ਼ੇ ਵਿਕਾਰਾਂ ਵੱਲ ਵੀ ਇਸ਼ਾਰਾ ਕੀਤਾ ਜਾਪਦਾ ਹੈ। ਇਹ ਵਿਸ਼ੇ ਵਿਕਾਰ ਸਰੀਰ ਦੀ ਸਾਰੀ ਸਤਿਆ ਹੀ ਖ਼ਤਮ ਕਰ ਦਿੰਦੇ ਹਨ। ਇਹ ਇਸ ਸਰੀਰ ਨੂੰ ਤਬਾਹ ਹੀ ਕਰ ਦਿੰਦੇ ਹਨ। ਫਰੀਦ ਜੀ ਆਪਣੇ ਸਰੀਰ ਰੂਪੀ ਪਿੰਜਰੇ ਵਿਚ ਵਿਸ਼ੇ-ਵਿਕਾਰ ਦੀ ਹੋਂਦ ਨੂੰ ਖ਼ਤਮ ਕਰਨ ਦੀ ਲੋਚਦੇ ਹਨ। ਫਰੀਦ ਜੀ ਦਾ ਅੱਗੋਂ ਫਿਰ ਫ਼ਰਮਾਨ ਹੈ ਕਿ ਜੇਕਰ ਇਸ ਸਰੀਰ ਉੱਤੇ ਕਾਗ ਰੂਪੀ ਵਿਸ਼ੇ-ਵਿਕਾਰ ਵਾਰ ਕਰਦੇ ਹਨ ਤਾਂ ਉਹਨਾਂ ਨੂੰ ਉਡਾ ਜਾਂ ਖ਼ਤਮ ਕਰ ਦੇਣਾ ਚਾਹੀਦਾ ਹੈ ਅਤੇ ਇਸ ਸਰੀਰ ਦੇ ਵਿਚ ਜੋ ਮਾਸ ਅਤੇ ਅੰਤੜੀਆਂ ਹਨ ਉਨ੍ਹਾਂ ਨੂੰ ਤਬਾਹ ਹੋਣ ਤੋਂ ਬਚਾਇਆ ਜਾ ਸਕੇ।

**ਮੂਲ ਸਲੋਕ :**

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥**

**ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥੯੩॥**

**English Version :**

Harken O' Farid! thy grave calls thee aloud,

Me, thy final abode, come! be not so proud.

Lodged here for ever, destined thou are,

Why should ye fear death? and feel astound.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਗੋਰ | = ਕਬਰ, ਜਿਥੇ ਮੁਰਦੇ ਦਫਨਾਏ ਜਾਂਦੇ ਹਨ, ਕਬਰਸਤਾਨ। |
| 2. ਨਿਮਾਣੀ | = ਵਿਚਾਰੀ। |
| 3. ਸਡੁ ਕਰੇ | = ਅਵਾਜ਼ਾਂ ਮਾਰ ਰਹੀ ਹੈ। |
| 4. ਨਿਘਰਿਆ | = ਜਿਸ ਦਾ ਕੋਈ ਘਰ ਨਾ ਹੋਵੇ, ਬੇਘਰਾ, ਨਿਥਾਂਣਾ। |
| 5. ਘਰਿ | = ਘਰ ਵਿਚ। |
| 6. ਸਰਪਰ | = ਜ਼ਰੂਰ, ਆਖ਼ਰ ਨੂੰ। |



SIKHBOOKCLUB.COM

7. ਮੈਥੇ = ਮੇਰੇ ਪਾਸ।

8. ਮਰਣਹੁ = ਮਰਣ ਤੋਂ, ਮੌਤ ਤੋਂ।

9. ਡਰਿਆਹੁ = ਡਰਨਾ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫ਼ਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਜੀਵ! ਐ ਪ੍ਰਾਣੀ! ਤੈਨੂੰ ਤੇਰੀ ਵਿਚਾਰੀ ਕਬਰ ਆਵਾਜ਼ਾਂ ਮਾਰ ਮਾਰ ਕੇ ਬੁਲਾ ਰਹੀ ਹੈ ਕਿ ਤੂੰ ਇਸ ਸੰਸਾਰ ਵਿਚ ਇਕ ਨਿਥਾਵਾਂ ਹੈ, ਬੇਘਰਾ ਹੈ, ਤੇਰੀ ਕੋਈ ਵੀ ਰਹਿਣ ਦੀ ਜਗ੍ਹਾ ਨਹੀਂ ਹੈ। ਤੂੰ ਇਸ ਕਰਕੇ ਆਪਣੇ ਘਰ ਨੂੰ ਆ ਜਾ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਤੈਨੂੰ ਅਖ਼ੀਰ ਵਿਚ ਇਸ ਹੀ ਘਰ ਵਿਚ ਆਉਣਾ ਪੈਣਾ ਹੈ। ਤੈਨੂੰ ਮੌਤ ਤੋਂ ਬਿਲਕੁਲ ਹੀ ਨਹੀਂ ਡਰਨਾ ਚਾਹੀਦਾ। ਇਹ ਇਕ ਅਟੱਲ ਸਚਾਈ ਹੈ ਕਿ ਤੈਨੂੰ ਅਖੀਰ ਵਿਚ ਇਥੇ ਹੀ ਆਉਣਾ ਪੈਣਾ ਹੈ। ਕਬਰਾਂ ਉਡੀਕਦੀਆਂ ਜਿਉਂ ਪੁੱਤਰਾਂ ਨੂੰ ਮਾਵਾਂ।

**ਮੂਲ ਸਲੋਕ :**

**ਏਨ੍ਹੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥**

**ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥**

**English Version :**

Many a one depart O' Farid! I well could see,
Consigned to oblivion all mortals like thee.
In worries deep engulfed, sadly do they depart,
Me too engrossed in filth, could never His be.

**ਪਦ ਅਰਥ :**

**ਸ਼ਬਦ** **ਅਰਥ**

1. ਲੋਇਣੀ = ਅੱਖਾਂ ਨਾਲ, ਨੈਣਾਂ ਨਾਲ।

2. ਦੇਖਦਿਆਂ = ਤਕਦਿਆਂ ਤਕਦਿਆਂ।

3. ਕੇਤੀ = ਕਿਤਨੇ ਹੀ, ਕਈ, ਬਹੁਤ ਸਾਰੇ, ਬੇਅੰਤ, ਬੇਸ਼ੁਮਾਰ।



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਨ ਕਰਦੇ ਹਨ ਅਤੇ ਜੀਵ ਆਤਮਾ ਨੂੰ ਸੰਬੋਧਨ ਕਰਕੇ ਹਕੀਕਤ ਬਿਆਨ ਕਰਦੇ ਹਨ ਕਿ ਇਨ੍ਹਾਂ ਅੱਖਾਂ ਦੇ ਦੇਖਦਿਆਂ ਦੇਖਦਿਆਂ ਕਿਤਨੀ ਹੀ ਖਲਕਤ ਇਸ ਸੰਸਾਰ ਤੋਂ ਕੂਚ ਕਰ ਗਈ ਭਾਵ ਮੌਤ ਦਾ ਸ਼ਿਕਾਰ ਹੋ ਗਈ ਹੈ। ਫਰੀਦ ਜੀ ਅਗੋਂ ਫਿਰ ਫ਼ਰਮਾਉਂਦੇ ਹਨ ਕਿ ਇਸ ਸੰਸਾਰ ਤੋਂ ਖਲਕਤ ਤੁਰੀ ਜਾਂਦੀ ਦੇਖ ਕੇ ਹਰ ਇਕ ਜੀਵ ਨੂੰ ਆਪੋ ਆਪਣੀ ਹੀ ਪਈ ਹੋਈ ਹੈ। ਭਾਵ ਕਿਸੇ ਨੂੰ ਅਗਲੇ ਜਨਮ ਦੀ ਸੋਚ ਹੈ ਅਤੇ ਕਿਸੇ ਨੂੰ ਇਸ ਜਨਮ ਦੀ ਪਈ ਹੋਈ ਹੈ। ਹਰ ਇਕ ਜੀਵ ਪ੍ਰਾਣੀ ਆਪਣੇ ਹੀ ਧੁਨ ਵਿਚ ਮਸਤ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਮੈਨੂੰ ਵੀ ਆਪਣਾ ਫਿਕਰ ਪਿਆ ਹੋਇਆ ਹੈ। ਫਰੀਦ ਜੀ ਮੌਤ ਦੇ ਡਰ ਤੋਂ ਡਰਦੇ ਮਾਰੇ ਹੀ ਅਗਲੇ ਜਨਮ ਦੀ ਹੀ ਸੋਚ ਰਹੇ ਹਨ।

**ਮੂਲ ਸਲੋਕ :**

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥**

**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥**

**English Version :**

Be ever so pure O' man! My Grace to attain,

All happiness follows thee, must this be thy gain.

Come hither! and thou be my Love Esteemed,

Both world's kingdom, sure to thee I ordain.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਸਵਾਰਹਿ | = ਆਪਣੇ ਆਪ ਨੂੰ ਸਵਾਰਨਾ, ਸੁਧਾਰਨਾ। |
| 2. ਮੈ | = ਪਰਮਾਤਮਾ, ਅੱਲ੍ਹਾ, ਖ਼ੁਦਾ। |
| 3. ਆਪੁ | = ਆਪਣੇ ਆਪ ਨੂੰ। |
| 4. ਰਹਹਿ | = ਹੋਣਾ। |



SIKHBOOKCLUB.COM

**ਅਰਥ**

ਇਹ ਸ਼ਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਸਲੋਕ ਵਿਚ ਫਰੀਦ ਜੀ ਆਪ ਸਾਂਈ, ਰੱਬ, ਪਰਮਾਤਮਾ ਦੇ ਮੂੰਹੋਂ ਇਹ ਅਖਵਾਉਂਦੇ ਹਨ ਕਿ ਐ ਫਰੀਦ! ਜੇਕਰ ਤੂੰ ਆਪਣੇ ਆਪ ਨੂੰ ਸੁਧਾਰ ਲਵੇਗਾ ਭਾਵ ਇਹ ਵਿਕਾਰ ਇੰਦਰੀਆਂ ਤੋਂ ਬਚਿਆ ਰਹੇਗਾ, ਇਨ੍ਹਾਂ ਸੰਸਾਰਕ ਮੋਹ ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਜਾਵੇਗਾ ਤਾਂ ਫਿਰ ਮੈਂ ਤੈਨੂੰ ਆਪ ਵੀ ਮਿਲ ਪਵਾਂਗਾ ਅਤੇ ਜਦੋਂ ਤੇਰਾ ਅਤੇ ਮੇਰਾ ਮਿਲਾਪ ਹੋ ਜਾਵੇਗਾ ਤਾਂ ਫਿਰ ਇਸ ਦੁਨੀਆਂ ਦੇ ਸਾਰੇ ਸੁੱਖ ਆਰਾਮ ਅਤੇ ਹੋਰ ਹਰ ਪ੍ਰਕਾਰ ਦੀ ਸਹੂਲਤ ਆਪਣੇ ਆਪ ਹੀ ਮਿਲ ਜਾਵੇਗੀ। ਫਰੀਦ ਜੀ ਨੂੰ ਉਸ ਅੱਲ੍ਹਾ, ਪਰਮਾਤਮਾ, ਸਾਂਈ ਜਾਂ ਮੁਰਸ਼ਦ ਇਸ ਪ੍ਰਕਾਰ ਸੰਬੋਧਨ ਕਰਕੇ ਕਹਿੰਦਾ ਹੈ ਕਿ ਐ ਫਰੀਦ! ਜੇਕਰ ਤੂੰ ਮੇਰਾ ਹੋ ਜਾਵੇਂਗਾ ਤਾਂ ਫਿਰ ਸਾਰਾ ਜਹਾਨ, ਸਾਰਾ ਸੰਸਾਰ, ਸਾਰੀ ਕਾਇਨਾਤ ਤੇਰੀ ਹੋ ਜਾਵੇਗੀ ਤਾਂ ਤੈਨੂੰ ਕਿਸੇ ਦੀ ਮੁਥਾਜਗੀ ਨਹੀਂ ਰਹੇਗੀ। ਇਹ ਮਾਇਆ, ਇਹ ਸਾਰੇ ਸੰਸਾਰਕ ਪਦਾਰਥ ਤੇਰੇ ਪਿੱਛੇ ਆਪਣੇ ਆਪ ਹੀ ਦੌੜੇ ਆਉਣਗੇ।

**ਮੂਲ ਸਲੋਕ :**

**ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥**

**ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥**

**English Version :**

A tree on river's bank, holding out fast,

No longer can it hold itself, falls at last.

As a pot of clay, unable to hold O' Farid!

How much might it try, the water in its cast.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਕੰਧੀ | = ਕੰਢਾ, ਪਾਣੀ ਦੀ ਹੱਦ ਕਰਨ ਵਾਲਾ, ਪਾਣੀ ਨੂੰ ਧਾਰਨ ਵਾਲਾ ਨਦੀ ਦਾ ਕੰਢਾ, ਤਟ। |
| 2. ਰੁਖੜਾ | = ਬਿਰਖ, ਰੁੱਖ, ਦਰਖ਼ਤ ਆਦਿ। |
| 3. ਕਿਚਰਕੁ | = ਕਿੰਨਾ ਚਿਰ ? ਕਿੰਨਾ ਸਮਾਂ। |
| 4. ਧੀਰੁ | = ਧੀਰਜ, ਹੌਂਸਲਾ, ਧਰਵਾਸ। |
| 5. ਨੀਰੁ | = ਪਾਣੀ, ਜਲ ਆਦਿ। |



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਜੀਵਨ ਦੀ ਹਕੀਕਤ ਨੂੰ ਸਮਝਾਉਂਦੇ ਹੋਏ ਫ਼ਰਮਾਉਂਦੇ ਹਨ ਕਿ ਇਹ ਸਰੀਰ ਰੂਪੀ ਰੁਖੜਾ, ਦਰਿਆ ਕੰਢੇ ਦੇ ਉੱਤੇ ਜਿਥੋਂ ਕਿ ਦਰਿਆ ਦਾ ਵਹਿਣ ਵਗਦਾ ਹੈ, ਕਿਤਨਾ ਕੁ ਚਿਰ ਟਿਕਿਆ ਰਹਿ ਸਕਦਾ ਹੈ। ਅਖ਼ੀਰ ਉਸ ਨੇ ਮੌਤ ਰੂਪੀ ਵਹਿਣ ਵਿਚ ਵਗ ਕੇ ਜਾਣਾ ਹੀ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਇਹ ਜੀਵਨ ਇਸ ਪ੍ਰਕਾਰ ਹੈ ਜਿਵੇਂ ਕਿ ਕੱਚੇ ਭਾਂਡੇ ਵਿਚ ਪਾਣੀ ਬਹੁਤਾ ਚਿਰ ਟਿਕਿਆ ਨਹੀਂ ਰਹਿ ਸਕਦਾ। ਇਸ ਪ੍ਰਕਾਰ ਹੀ ਇਹ ਜੀਵਨ ਹੈ, ਇਸ ਨੇ ਅਖੀਰ ਵਿਚ ਮੌਤ ਰੂਪੀ ਵਹਿਣ ਅੱਗੇ ਵਗਣਾ ਹੀ ਹੈ। ਇਸ ਸਰੀਰ ਵਿਚੋਂ ਸੁਆਸ ਖ਼ਤਮ ਹੋਣੇ ਹੀ ਹਨ।

**ਮੂਲ ਸਲੋਕ :**

**ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥**
**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥**
**ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥੯੭॥**

**English Version :**

The palaces are desolate, dwellers lie under earth,
Some buried deep in graves, others burnt in hearth.
Hold God's fear in mind, pray day and night O' Farid!
Immanent is the death, the wise know right from birth.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਮਹਲ | = ਮਹਲ ਮਾੜੀਆਂ, ਪੱਕੇ ਘਰ, ਸੁੰਦਰ ਆਵਾਸ। |
| 2. ਨਿਸਖਣ | = ਬਿਲਕੁਲ ਖਾਲੀ, ਜਿਸ ਵਿਚ ਕਿਸੇ ਦਾ ਨਿਵਾਸ ਨਾ ਹੋਵੇ। |
| 3. ਵਾਸਾ | = ਰਿਹਾਇਸ਼। |
| 4. ਤਲਿ | = ਧਰਤੀ ਦੇ ਤਲ ਵਿਚ, ਧਰਤੀ ਵਿਚਕਾਰ। |
| 5. ਗੋਰਾ | = ਕਬਰਾਂ, ਜਿੱਥੇ ਮੁਰਦੇ ਦਫਨਾਏ ਜਾਂਦੇ ਹਨ, ਕਬਰਸਤਾਨ ਆਦਿ। |
| 6. ਨਿਮਾਣੀਆਂ | = ਵਿਚਾਰੀਆਂ, ਜਿਸ ਦਾ ਕੋਈ ਆਸਰਾ ਨਾ ਹੋਵੇ, ਆਸਰਾ ਰਹਿਤ। |



SIKHBOOKCLUB.COM

7. ਬਹਸਨਿ = ਬੈਠਣਗੀਆਂ।

8. ਮਲਿ = ਮਲ ਕੇ, ਸੰਭਾਲ ਕੇ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਇਸ ਨਾਸ਼ਵਾਨ ਸਰੀਰ ਦੀ ਹਕੀਕਤ ਬਿਆਨ ਕਰਦੇ ਹਨ ਕਿ ਜਿਸ ਵੇਲੇ ਇਸ ਜੀਵ ਦੀ ਮੌਤ ਹੋ ਜਾਂਦੀ ਹੈ ਤਾਂ ਸਾਰੇ ਮਹਿਲ ਮਾੜੀਆਂ, ਧੌਲਰ, ਸੁੰਦਰ ਨਿਵਾਸ ਖਾਲੀ ਰਹਿ ਜਾਂਦੇ ਹਨ ਅਤੇ ਇਸ ਸਰੀਰ ਦਾ ਧਰਤੀ ਦੇ ਹੇਠ ਨਿਵਾਸ ਹੁੰਦਾ ਹੈ। ਜਿਨ੍ਹਾਂ ਕਬਰਾਂ ਤੋਂ ਇਸ ਨੂੰ ਨਫ਼ਰਤ ਹੁੰਦੀ ਹੈ ਉਸ ਨਾਲ ਹੀ ਇਸ ਦਾ ਵਾਸਤਾ ਪੈਂਦਾ ਹੈ। ਇਹ ਬੰਦਾ ਇਨ੍ਹਾਂ ਕਬਰਾਂ ਨੂੰ ਦੂਰ ਤੋਂ ਹੀ ਨਫ਼ਰਤ ਕਰਦਾ ਹੈ ਤਾਂ ਫਿਰ ਇਨ੍ਹਾਂ ਕਬਰਾਂ ਵਿਚ ਹੀ ਰੂਹਾ ਆਣ ਕੇ ਨਿਵਾਸ ਕਰਦੀਆਂ ਹਨ। ਸ਼ੇਖ ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਇਨਸਾਨ! ਉਸ ਪਰਮਾਤਮਾ ਦੀ ਬੰਦਗੀ ਕਰ, ਉਸ ਦਾ ਸਿਮਰਨ ਕਰ, ਉਸ ਦੀ ਰਜ਼ਾ ਵਿਚ ਰਹਿ ਕਿਉਂਕਿ ਤੇਰਾ ਇਸ ਸੰਸਾਰ ਤੋਂ ਅੱਜ ਕੱਲ ਜ਼ਰੂਰ ਹੀ ਚਲਣਾ ਹੋਣਾ ਹੈ। ਇਸ ਸੰਸਾਰ ਤੇ ਤੂੰ ਸਦੀਵੀ ਜੀਵਤ ਨਹੀਂ ਰਹਿਣਾ।

**ਮੂਲ ਸਲੋਕ :**

**ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥**
**ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥**
**ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥**
**ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥੯੮॥**

**English Version :**

The end of life is like the bank of a river O' Farid!

Burning Hell and yelling voices, ye can hear indeed.

A few realize in earnest while others remain unconcerned,

Some entangled in moral sins, some by His grace freed.

**ਪਦ ਅਰਥ :**

**ਸ਼ਬਦ** **ਅਰਥ**

1. ਮਉਤੈ = ਮੌਤ।

2. ਬੰਨਾ = ਕਿਨਾਰਾ।

3. ਢਾਹਾ = ਕਿਨਾਰਾ, ਕੰਢਾ।



SIKHBOOKCLUB.COM

4. ਦੋਜਕ – (1) ਨਰਕ। ਪੁਰਾਣਾ ਅਨੁਸਾਰ ਉਹ ਦੇਸ਼ ਜਿੱਥੇ ਪਾਪੀ ਜੀਵ ਬੁਰੇ ਕਰਮਾਂ ਦਾ ਫਲ ਭੁਗਤਣ ਲਈ ਜਾਂਦੇ ਹਨ। ਦੋਜਖ, ਜਹੱਨੁਮ। ਗੰ੍ਥਾਂ ਵਿਚ ਮਤਭੇਦ ਹੋਣ ਕਰਕੇ ਇਨ੍ਹਾਂ ਦੀ ਗਿਣਤੀ ਵਧ ਘੱਟ ਲਿਖੀ ਮਿਲਦੀ ਹੈ। ਮਨੂੰ ਨੇ ਮਨੂੰਸਿਮ੍ਰਤੀ ਵਿਚ 21 (ਇੱਕੀ) ਪ੍ਰਕਾਰ ਦੇ ਨਰਕ ਲਿਖੇ ਹਨ।

(2) ਬ੍ਰਹਮ ਵੈਵਰਤ ਵਿਚ 86 ਕਿਸਮ ਦੇ ਨਰਕ ਕੁੰਡ ਲਿਖੇ ਹਨ ਜੋ ਕੁਕਰਮੀਆਂ ਨੂੰ ਸਜ਼ਾ ਦੇਣ ਲਈ ਬਣਾਏ ਹੋਏ ਦਸੀਦੇ ਹਨ।

(3) ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਸੁਕਰਮ ਸਵਰਗ ਹੈ ਅਤੇ ਕੁਕਰਮ ਨਰਕ ਹੈ।*

5. ਹੂਲ = ਰੌਲਾ ਰੱਪਾ, ਚੀਕ ਚਿਹਾੜਾ।
6. ਕਾਹਾਹਾ = ਹਾਹਾਕਾਰ।
7. ਇਕਿ = ਬਹੁਤ ਹੀ ਜੀਵ!
8. ਵੇਪਰਵਾਹਾ = ਜਿਸ ਨੂੰ ਕਿਸੇ ਕਿਸਮ ਦਾ ਕੋਈ ਫਿਕਰ ਨਾ ਹੋਵੇ।
9. ਦਰਗਹ = ਪਰਮਾਤਮਾ ਦਾ ਦਰਬਾਰ।
10. ਓਗਾਹਾ = ਗਵਾਹ, ਸਾਖੀ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗੰ੍ਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਦੋਜਕ ਭਾਵ ਨਰਕ ਦੀ ਸਥਿਤੀ ਬਿਆਨ ਕਰਦੇ ਹਨ ਕਿ ਮੌਤ ਰੂਪੀ ਕਿਨਾਰਾ ਲਾਗੇ ਦਿਸ ਰਿਹਾ ਹੈ। ਇਹ ਮੌਤ ਰੂਪੀ ਕਿਨਾਰਾ ਇਸ ਪ੍ਰਕਾਰ ਹੈ ਜਿਵੇਂ ਦਰਿਆਵਾਂ ਦੇ ਕਿਨਾਰੇ ਹੁੰਦੇ ਹਨ ਕਿਉਂਕਿ ਜੋ ਦਰਿਆ ਹੁੰਦੇ ਹਨ ਉਨ੍ਹਾਂ ਦਰਿਆ ਦੇ ਨਾਲ ਨਾਲ ਜੋ ਕੰਢੇ ਜਾਂ ਕਿਨਾਰੇ ਹੁੰਦੇ ਹਨ ਉਨ੍ਹਾਂ ਨੂੰ ਹੌਲੀ ਹੌਲੀ ਖੋਰਦੇ ਜਾਂ ਢਾਉਂਦੇ ਰਹਿੰਦੇ ਹਨ। ਇਸ ਪ੍ਰਕਾਰ ਹੀ ਮੌਤ ਰੂਪੀ ਦਰਿਆ ਵੀ ਇਸ ਜੀਵਨ ਰੂਪੀ ਕੰਢੇ ਨੂੰ ਢਾਉਂਦਾ ਰਹਿੰਦਾ ਹੈ।

ਜਿਸ ਵੇਲੇ ਇਸ ਸਰੀਰ ਦੀ ਮੌਤ ਹੋ ਜਾਂਦੀ ਹੈ ਫਿਰ ਕੀ ਹੁੰਦਾ ਹੈ। ਅੱਗੇ ਦੋਜਕ, ਦੋਜਖ ਜਾਂ ਨਰਕ ਤਪਿਆ ਹੋਇਆ ਸੁਣੀਦਾ ਹੈ। ਇਹ ਨਰਕ ਦੇ ਅਸਥਾਨ ਪਾਪੀ ਜਾਂ ਵਿਕਾਰੀ ਬੰਦਿਆਂ ਲਈ ਸੁਰੱਅਤ ਹੁੰਦੇ ਹਨ। ਜਿਹੜੇ ਬੰਦੇ ਧਰਮੀ, ਕਰਮੀ ਜਾਂ ਅੱਲ੍ਹਾ ਨੂੰ ਮੰਨਣ ਵਾਲੇ ਹੁੰਦੇ ਹਨ, ਉਹਨਾਂ ਨੂੰ ਸਵਰਗ ਪ੍ਰਦਾਨ ਕੀਤਾ ਜਾਂਦਾ ਹੈ। ਨਰਕਾਂ ਵਿਚ ਜਾਂ ਦੋਜਖ ਵਿਚ ਪਾਪੀ ਅਤੇ ਦੁਰਾਚਾਰੀ ਬੰਦਿਆਂ ਦਾ ਰੌਲਾ ਰੱਪਾ ਅਤੇ ਹਾਹਾਕਾਰ ਹੀ ਸੁਣਨ ਨੂੰ ਮਿਲਦੀ ਹੈ। ਉਹ ਰੋਂਦੇ ਅਤੇ ਕੁਰਲਾਉਂਦੇ ਹਨ। ਇਨ੍ਹਾਂ ਨਰਕਾਂ ਦੀ ਅੱਗ ਤੋਂ ਬਚਣ ਲਈ ਕਿਸੇ ਭਾਗਾਂ ਵਾਲੇ, ਕਿਸਮਤ ਵਾਲੇ ਨੂੰ ਹੀ ਸਾਰੀ ਸਮਝ ਆਉਂਦੀ ਹੈ ਕਿ ਇਸ ਸੰਸਾਰ

---

* ਦੇਖੋ ਦੇਵੀ ਭਗਵਤ ਸਕੰਧ 9 ਅਧਿਆਏ 37 ।



SIKHBOOKCLUB.COM

ਵਿਚ ਕਿਵੇਂ ਜ਼ਿੰਦਗੀ ਗੁਜ਼ਾਰਨੀ ਹੈ। ਕੀ ਇਹ ਜ਼ਿੰਦਗੀ ਵਿਸ਼ੇ ਵਿਕਾਰਾਂ ਵਿਚ ਐਵੇਂ ਹੀ ਗਲਤਾਨ ਕਰਨੀ ਹੈ ਜਾਂ ਫਿਰ ਉਹ ਅੱਲ੍ਹਾ ਜਾਂ ਪਰਮਾਤਮਾ ਦਾ ਨਾਮ ਜਪ ਕੇ ਅਗਲਾ ਜਨਮ ਸੁਧਾਰਨਾ ਹੈ? ਇਸ ਸੰਸਾਰ ਵਿਚ ਕਈ ਐਸੇ ਵੀ ਬੇਪਰਵਾਹ, ਬੇਧਿਆਨੇ ਮਨੁੱਖਾ ਜਨਮ ਵਿਚ ਹੁੰਦੇ ਹਨ। ਉਹ ਇਨ੍ਹਾਂ ਚੰਗੇ ਕਰਮਾਂ ਦੀ ਅਣਦੇਖੀ ਹੀ ਕਰੀ ਜਾਂਦੇ ਰਹਿੰਦੇ ਹਨ। ਉਹਨਾਂ ਨੂੰ ਇਹ ਜਹਾਨ ਬਹੁਤ ਹੀ ਮਿੱਠਾ ਅਤੇ ਪਿਆਰਾ ਲੱਗਦਾ ਹੈ। ਫਰੀਦ ਜੀ ਅੱਗੋਂ ਆਪਣੇ ਇਸ ਸਲੋਕ ਵਿਚ ਫਿਰ ਬਿਆਨ ਕਰਦੇ ਹਨ ਕਿ ਜਿਹੜੇ ਅਮਲ ਇੱਥੇ ਕੀਤੇ ਜਾਂਦੇ ਹਨ ਉਹ ਹੀ ਪਰਮਾਤਮਾ ਦੀ ਦਰਗਾਹ ਵਿਚ ਇਸ ਮਨੁੱਖ ਦੀ ਜ਼ਿੰਦਗੀ ਲਈ, ਨਰਕ, ਸਵਰਗ ਲਈ ਗਵਾਹ ਬਣਦੇ ਹਨ ਅਤੇ ਉਹੀ ਅਸਲੀ ਅਤੇ ਸੱਚੇ ਗਵਾਹ ਹੁੰਦੇ ਹਨ। ਭਾਵ ਨੇਕ ਕਰਮ ਅਤੇ ਪ੍ਰਭੂ ਦੀ ਸ਼ੁਧ ਹਿਰਦੇ ਨਾਲ ਕੀਤੀ ਭਗਤੀ ਹੀ ਪਰਮਾਤਮਾ ਦੀ ਦਰਗਾਹ ਵਿਚ ਚੰਗਾ ਗਵਾਹ ਸਾਬਿਤ ਹੁੰਦੇ ਹਨ।

**ਮੂਲ ਸਲੋਕ :**

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥**
**ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ ॥**
**ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥**
**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥**

**English Version :**

By the river's side, the strok his sport enjoy,
Suddenly the death's angel descends to prey.
The stork frolicking, could hardly ever imagine,
Unpredicted and unexpected is the God's way.

SIKHBOOKCLUB.COM

---

* ਫਰੀਦ ਜੀ ਦੇ ਇਸ ਸਲੋਕ ਤੋਂ ਇਹ ਅਰਥ ਵੀ ਲਿਆ ਜਾ ਸਕਦਾ ਹੈ ਕਿ ਫਰੀਦ ਜੀ ਨੇ ਇਸ ਸਲੋਕ ਵਿਚ ਬਾਰ੍ਹਵੀਂ ਅਤੇ ਤੇਰ੍ਹਵੀਂ ਸਦੀ ਵਿਚ ਹੋ ਰਹੇ ਤੁਰਕੀ ਹਮਲਿਆਂ ਦਾ ਵਰਨਣ ਪੇਸ਼ ਕੀਤਾ ਹੈ। ਉਹਨਾਂ ਨੇ ਸਾਹਿਤਕ ਬੋਲ ਅਤੇ ਸੁੰਦਰ ਅਲੰਕਾਰਾਂ ਰਾਹੀਂ ਜਰਵਾਣਿਆ ਦੇ ਹਮਲਿਆਂ ਦਾ ਨਕਸ਼ਾ ਖਿਚਿਆ ਹੈ ਜਿਹੜਾ ਕਿ ਇਸ ਤਰ੍ਹਾਂ ਹੈ, ਭਾਰਤੀ ਲੋਕ ਹੰਸਾਂ ਵਾਂਗ ਬੇਫਿਕਰ ਹੋ ਕੇ ਕਲੋਲ ਕਰਦੇ ਸਨ ਜਦੋਂ ਕਿ ਤੁਰਕ, ਪਠਾਣ ਬਾਜਾਂ ਵਾਂਗ ਅਚਾਨਕ ਆਣ ਕੇ ਉਹਨਾਂ ਉੱਤੇ ਆ ਪੈਂਦੇ ਅਤੇ ਉਹਨਾਂ ਦੇ ਹਮਲਿਆਂ ਨਾਲ ਭਾਰਤੀ ਲੋਕਾਂ ਨੂੰ ਸਾਰੇ ਕਲੋਲ ਅਤੇ ਖੁਸ਼ੀਆਂ ਭੁੱਲ ਜਾਂਦੀਆਂ ਸਨ। ਫਰੀਦ ਜੀ ਨੇ ਹਮਲਾ ਕਰਨ ਵਾਲਿਆਂ ਵਲੋਂ ਕੀਤੇ ਜ਼ੁਲਮਾਂ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਹੈ ਕਿ ਤੁਰਕਾਂ, ਪਠਾਣਾਂ ਜਾਂ ਮੁਸਲਮਾਨਾਂ ਨੇ ਲੋਕਾਂ ਉੱਤੇ ਜ਼ੁਲਮ ਕੀਤੇ ਜਿਨ੍ਹਾਂ ਦਾ ਕਿਸੇ ਨੂੰ ਚਿਤ-ਚੇਤਾ ਜਾਂ ਕਿਆਸ ਵੀ ਨਹੀਂ ਸੀ।

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਦਰਿਆਵੈ | = ਦਰਿਆ। |
| 2. ਕੰਨੈ | = ਕੰਢੇ 'ਤੇ, ਕਿਨਾਰੇ 'ਤੇ। |
| 3. ਬਗੁਲਾ | = ਵਕ ਬਗਲਾ, ਪਾਖੰਡੀ, ਦੰਭੀ, ਬਗੁ। |
| 4. ਕੇਲ | = ਕਲੋਲ, ਮਨਭਾਉਂਦੇ ਤਰਤੱਵ ਕਰਨੇ, ਹੱਸਣਾ ਖੇਡਣਾ, ਖੁਸ਼ੀਆਂ ਕਰਨੀਆਂ। |
| 5. ਹੰਝ | = ਹੰਸ, ਚਿੱਟਾ ਜਿਹਾ ਬਗਲਾ, ਜੰਗਲੀ ਬੱਤਖ਼, ਜੀਵਾਤਮਾ। |
| 6. ਅਚਿੰਤੇ* | = ਅਚਨਚੇਤ, ਅਚਾਨਕ, ਬਿਨਾ ਕਿਸੇ ਪੂਰਵ ਅਨੁਮਾਨ ਤੋਂ। |
| 7. ਬਾਜ* | = ਮੌਤ ਰੂਪੀ ਬਾਜ। ਬਾਜ ਇਕ ਸ਼ਿਕਾਰੀ ਪੰਛੀ ਹੁੰਦਾ ਹੈ ਜੋ ਗੁਲਾਬਚਸ਼ਮ ਪੰਛੀਆਂ ਦਾ ਰਾਜਾ ਹੈ। ਇਹ ਜੁਰਾਰਹ ਦੀ ਮਦੀਨ ਹੈ। ਇਸ ਦਾ ਕੱਦ ਜੁਰਰੇ ਨਾਲੋਂ ਵੱਡਾ ਹੁੰਦਾ ਹੈ। ਬਾਜ ਸਰਦ ਦੇਸਾਂ ਤੋਂ ਫੜ ਕੇ ਪੰਜਾਬ ਲਿਆਂਦਾ ਗਿਆ ਸੀ। ਬਾਜ ਇਥੇ ਅੰਡੇ ਨਹੀਂ ਦਿੰਦਾ। ਦਸ ਬਾਰ੍ਹਾਂ ਸਾਲ ਇਹ ਸ਼ਿਕਾਰ ਦਾ ਕੰਮ ਕਰਦਾ ਰਹਿੰਦਾ ਹੈ। ਗਰਮੀਆਂ ਵਿਚ ਇਸ ਨੂੰ ਠੰਢੇ ਥਾਂ ਕੁਰੀਚ (ਕਰੀਜ) ਬਿਠਾਉਂਦੇ ਹਨ, ਜਦ ਕਿ ਇਹ ਪੁਰਾਣੇ ਖੰਭ ਸੁਟਕੇ ਨਵੇਂ ਬਦਲਦਾ ਹੈ। ਇਹ ਤਿੱਤਰ, ਮੁਰਗਾਬੀ ਅਤੇ ਸਹੇ ਦਾ ਚੰਗਾ ਸ਼ਿਕਾਰ ਕਰਦਾ ਹੈ। ਪੁਰਾਣੇ ਸਮੇਂ ਅਮੀਰ ਲੋਕ ਬਾਜ ਨੂੰ ਆਪਣੇ ਹੱਥ ਤੇ ਰੱਖਦੇ ਸਨ ਜਿਵੇਂ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ। |
| 8. ਵਿਸਰੀਆਂ | = ਭੁਲ ਗਈਆਂ, ਖ਼ਤਮ ਹੋ ਗਈ। |
| 9. ਮਨਿ | = ਮਨ ਵਿਚ, ਹਿਰਦੇ ਵਿਚ। |
| 10. ਚੇਤੇ ਸਨਿ | = ਯਾਦ ਸਨ, ਚੇਤੇ ਵਿਚ ਸਨ। |
| 11. ਗਾਲੀ | = ਗੱਲਾਂ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਇਸ ਸੰਸਾਰ ਵਿਚੋਂ ਜੀਵਾਤਮਾ ਦੀ ਨਾਸ਼ਵਾਨਤਾ ਦੀ ਸਹੀ ਤਸਵੀਰ, ਚਿੱਤਰ ਪੇਸ਼ ਕਰਦੇ ਹਨ। ਫਰੀਦ ਜੀ ਇਸ ਸਲੋਕ ਰਾਹੀਂ ਬੰਦੇ ਦੀ ਮੌਤ ਨੂੰ ਇਸ ਤਰੀਕੇ ਨਾਲ ਬਿਆਨ ਕਰਦੇ ਹਨ। ਜਿਵੇਂ:- ਐ ਬੰਦੇ! ਤੂੰ ਇਕ ਬਗੁਲੇ ਜਾਂ ਹੰਸ ਸਮਾਨ ਹੈ ਜੋ ਇਸ ਸੰਸਾਰ ਵਿਚ ਆਣ ਕੇ, ਰੰਗ ਰਲੀਆਂ, ਰੰਗ ਤਮਾਸ਼ੇ ਮਨਾਉਂਦਾ ਰਹਿੰਦਾ ਹੈ। ਤੂੰ ਆਪਣੇ ਇਸ ਰੰਗ ਤਮਾਸ਼ਿਆਂ ਵਿਚ ਮਸਤ ਰਹਿੰਦਾ ਹੈਂ। ਇਹ ਸੰਸਾਰ ਇਕ ਦਰਿਆ ਦੇ ਕੰਢੇ ਸਮਾਨ ਹੈ। ਤੇਰੀ ਇਸ ਸੰਸਾਰ ਵਿਚ ਇਸ ਤਰ੍ਹਾਂ ਦੀ ਸਥਿਤੀ ਹੈ ਕਿ



SIKHBOOKCLUB.COM

ਜਦੋਂ ਤੂੰ ਇਸ ਸੰਸਾਰ ਵਿਚ ਰੰਗ ਰਲੀਆਂ ਅਤੇ ਹੋਰ ਸੁਖਦਾਇਕ ਅਤੇ ਆਰਾਮਦਾਇਕ ਸਥਿਤੀਆਂ ਵਿਚ ਹੁੰਦਾ ਹੈ, ਤਾਂ ਉਸ ਵੇਲੇ ਤੈਨੂੰ ਮੌਤ ਰੂਪੀ ਬਾਜ਼ ਆਣ ਕੇ ਝਪਟਾ ਮਾਰ ਕੇ ਖ਼ਤਮ ਕਰ ਦਿੰਦਾ ਹੈ ਤਾਂ ਉਸ ਵੇਲੇ ਉਸ ਦੇ ਸਾਰੇ ਕਲੋਲ ਉਸ ਨੂੰ ਭੁੱਲ ਜਾਂਦੇ ਹਨ। ਇਸ ਵੇਲੇ ਇਸ ਸੰਸਾਰੀ ਜੀਵ ਨੂੰ ਆਪਣੀ ਜਾਨ ਦੀ ਪੈ ਜਾਂਦੀ ਹੈ। ਜਿਸ ਵੇਲੇ ਮੌਤ ਦਾ ਫਰਿਸ਼ਤਾ ਆਉਂਦਾ ਹੈ ਤਾਂ ਉਸ ਦੀ ਹਾਲਤ ਬਹੁਤ ਹੀ ਨਾਜ਼ੁਕ ਹੁੰਦੀ ਹੈ। ਉਸ ਵੇਲੇ ਬੰਦੇ ਦੀ ਉਹ ਹਾਲਤ ਹੁੰਦੀ ਹੈ ਕਿ ਜੋ ਗੱਲਾਂ ਮਨੁੱਖ ਦੇ ਮਨ ਵਿਚ ਕਦੇ ਵੀ ਚਿੱਤ ਚੇਤੇ ਵੀ ਨਹੀਂ ਸਨ। ਰੱਬ, ਅੱਲ੍ਹਾ, ਪਰਮਾਤਮਾ ਨੇ ਕਰਕੇ ਦਿਖਾ ਦਿੱਤੀਆਂ।

**ਮੂਲ ਸਲੋਕ :**

> **ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥**
> **ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ੍ ॥**
> **ਮਲਕਲਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥**
> **ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ੍ ॥**
> **ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍ ॥**
> **ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥**

**English Version :**

> Man born in this world, with food and water fed,
> Comes with many a longing, many a hopes ahead,
> Lo! The death's angel appears breaking hurdles all,
> The loved ones are his pall-bearers, a scene of dread.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਦੇਹੁਰੀ | = ਇਹ ਸਰੀਰ, ਇਹ ਕਾਇਆ, ਇਸ ਮਨੁੱਖ ਦੀ ਲੋਥ। |
| 2. ਚਲੈ | = ਚਲਦਾ ਹੈ, ਤੁਰਦਾ ਹੈ, ਕੰਮ ਦਿੰਦਾ ਹੈ। |
| 3. ਅੰਨਿ | = ਭੋਜਨ, ਖੁਰਾਕ, ਅੰਨ ਆਦਿ। |
| 4. ਵਿਚਿ | = ਸਰੀਰ ਵਿਚ, ਸਰੀਰ ਅੰਦਰ। |
| 5. ਵਤਿ | = ਪਰਤ ਕੇ, ਮੁੜ ਕੇ, ਦੁਬਾਰਾ, ਦੂਸਰੀ ਵਾਰ। |
| 6. ਆਸੂਣੀ | = ਨਿੱਕੀ ਜਿਹੀ ਆਸ, ਇਕ ਆਸ ਦੀ ਕਿਰਨ ਆਦਿ। |

SIKHBOOKCLUB.COM

7. ਮਲਕਲਮਉਤ = ਮੌਤ ਦਾ ਫਰਿਸ਼ਤਾ, ਯਮਦੂਤ ਅਜਰਾਈਲ, ਵਕੀਲ, ਦੂਤ, ਮਾਲਕ। ਇਸਲਾਮ ਦੀਆਂ ਧਾਰਮਕ ਪੁਸਤਕਾਂ ਅਨੁਸਾਰ ਫਰਿਸ਼ਤੇ ਖੁਦਾ ਦੇ ਨੂਰ ਤੋਂ ਪੈਦਾ ਹੋਏ ਹਨ। ਉਹਨਾਂ ਨੂੰ ਭੁੱਖ ਪਿਆਸ ਨਹੀਂ ਲਗਦੀ ਅਤੇ ਬਹੁਤ ਹੀ ਵੱਡੀ ਸ਼ਕਤੀ ਰੱਖਦੇ ਹਨ। ਫਰਿਸ਼ਤਿਆਂ ਦੀ ਗਿਣਤੀ ਕਈ ਥਾਂਵੀਂ ਸਵਾ ਲੱਖ ਅਤੇ ਕਿਤੇ ਅੱਸੀ ਹਜ਼ਾਰ ਦਿੱਤੀ ਹੈ। ਪ੍ਰੰਤੂ ਕੁਰਾਨ ਵਿਚ ਕੇਵਲ ਚਾਰ ਫਰਿਸ਼ਤੇ ਹੀ ਮੁੱਖ ਹਨ।

8. ਭੰਨਿ = ਤੋੜ ਕੇ, ਖ਼ਤਮ ਕਰਕੇ।

9. ਬੰਨਿ = ਬੰਨ ਕੇ।

10. ਕੰਨਿ = ਮੋਢੇ 'ਤੇ।

11. ਦਰਗਹਿ = ਪਰਮਾਤਮਾ ਦੇ ਦਰਬਾਰ ਵਿਚ।

12. ਆਏ ਕੰਮਿ = ਕੰਮ ਆਏ, ਸਹਾਈ ਹੋਏ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਇਸ ਸੰਸਾਰੀ ਜੀਵ ਦਾ ਪੂਰਨ ਜੀਵਨ ਬਿਆਨ ਕਰਦੇ ਹਨ ਕਿ ਕਿਵੇਂ ਇਹ ਮਨੁੱਖੀ ਸਰੀਰ ਸੋਹਣਾ, ਸੁਡੌਲ ਅਤੇ ਸੁੰਦਰ ਹੁੰਦਾ ਹੈ। ਇਹ ਸਾਢੇ ਤਿੰਨ ਮਣ ਭਾਰ ਦਾ ਪਲਿਆ ਹੋਇਆ ਹੁੰਦਾ ਹੈ। ਇਹ ਮਨੁੱਖੀ ਸਰੀਰ ਅੰਨ, ਪਾਣੀ ਅਤੇ ਖੁਰਾਕ ਦੇ ਸਿਰ 'ਤੇ ਹੀ ਜੀਊਂਦਾ ਰਹਿੰਦਾ ਹੈ। ਭਾਵ ਇਸ ਸਰੀਰ ਨੂੰ ਹਰਕਤ ਵਿਚ, ਚਲਣ ਫਿਰਨ ਅਤੇ ਹੋਰ ਸੰਸਾਰੀ ਕੰਮ ਕਾਜ ਲਈ ਖੁਰਾਕ ਦੀ ਲੋੜ ਪੈਂਦੀ ਹੈ। ਇਹ ਮਨੁੱਖ ਜਾਂ ਬੰਦਾ ਜਦੋਂ ਇਸ ਸੰਸਾਰ ਵਿਚ ਆਉਂਦਾ ਹੈ ਤਾਂ ਇਕ ਬਹੁਤ ਹੀ ਸੋਹਣੀ ਆਸ ਬੰਨ੍ਹ ਕੇ ਆਉਂਦਾ ਹੈ ਪ੍ਰੰਤੂ ਉਸ ਦੀਆਂ ਆਸਾਂ ਕਦੇ ਵੀ ਪੂਰੀਆਂ ਨਹੀਂ ਹੁੰਦੀਆਂ, ਹਮੇਸ਼ਾ ਅਧੂਰੀਆਂ ਹੀ ਰਹਿੰਦੀਆਂ ਹਨ। ਅੰਤ ਸਮੇਂ ਜਿਸ ਵੇਲੇ ਮੌਤ ਦਾ ਫਰਿਸ਼ਤਾ, ਮਲਕਲਮੌਤ ਜਾਂ ਯਮਦੂਤ ਸਾਰੇ ਦਰਵਾਜ਼ੇ ਭੰਨ ਕੇ ਭਾਵ ਸਾਰੀਆਂ ਰੁਕਾਵਟਾਂ ਦੂਰ ਕਰਦਾ ਹੋਇਆ, ਬੰਦੇ ਦੇ ਸਰਹਾਣੇ ਆ ਕੇ ਬੈਠ ਜਾਂਦਾ ਹੈ ਤਾਂ ਉਸ ਵੇਲੇ ਉਸ ਦੀਆਂ ਸਾਰੀਆਂ ਇੰਦਰੀਆਂ ਨੂੰ ਨਕਾਰਾ ਕਰ ਦਿੰਦਾ ਹੈ ਤਾਂ ਉਸ ਵੇਲੇ ਉਸ ਬੰਦੇ ਦੀ, ਮੌਤ ਹੋ ਜਾਂਦੀ ਹੈ। ਉਸ ਤੋਂ ਬਾਅਦ ਫਿਰ ਕੀ ਹੁੰਦਾ ਹੈ? ਉਸ ਮਨੁੱਖ ਦੇ, ਉਸ ਬੰਦੇ ਦੇ ਸਕੇ ਸੰਬੰਧੀ, ਪਿਆਰੇ ਸੱਜਣ ਉਸ ਮਨੁੱਖ ਨੂੰ ਮੌਤ ਦੇ ਫਰਿਸ਼ਤੇ ਦੇ ਅੱਗੇ ਬੰਨ ਕੇ ਤੋਰ ਦਿੰਦੇ ਹਨ। ਫਿਰ ਉਸ ਦੇ ਪਿੱਛੋਂ ਕੀ ਹੁੰਦਾ ਹੈ? ਉਸ ਵੇਲੇ ਇਹ ਹੁੰਦਾ ਹੈ ਕਿ ਮੁਰਦਾ ਸਰੀਰ ਚਾਰ ਬੰਦਿਆਂ ਦੇ ਮੋਢਿਆਂ ਤੇ ਚੜ੍ਹ ਕੇ ਜਾਂਦਾ ਹੈ।

SIKHBOOKCLUB.COM

ਫਰੀਦ ਜੀ ਇਸ ਸਲੋਕ ਦੇ ਅੰਤ ਵਿਚ ਹਕੀਕਤ ਭਰੀ ਨਸੀਹਤ ਦਿੰਦੇ ਹਨ ਕਿ ਜਿਨ੍ਹਾਂ ਬੰਦਿਆਂ ਦੇ ਸ਼ੁਭ ਅਮਲ, ਚੰਗੇ ਕਰਮ, ਦਾਨ ਪੁੰਨ, ਅੱਲ੍ਹਾ ਦੀ ਬੰਦਗੀ ਹੁੰਦੀ ਹੈ ਤਾਂ ਉਹ ਹੀ ਪਰਮਾਤਮਾ ਦੀ ਦਰਗਾਹ ਵਿਚ ਕੰਮ ਆਉਂਦੀ ਹੈ। ਇਸ ਸੰਸਾਰ ਦੇ ਹੋਰ ਸਾਰੇ ਕਰਮ-ਕਾਂਡ, ਫੋਕੀ ਸ਼ਾਨੋ-ਸ਼ੌਕਤ, ਵਿਕਾਰਾਂ ਵਿਚ ਗੁਜਾਰੀ ਜ਼ਿੰਦਗੀ ਕਿਤੇ ਵੀ ਕੰਮ ਨਹੀਂ ਆਉਂਦੇ, ਸ਼ੁਭ ਅਮਲ ਹੀ ਦਰਗਾਹ ਵਿਚ ਪਰਵਾਨ ਹੁੰਦੇ ਹਨ।

**ਮੂਲ ਸਲੋਕ :**

**ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥**
**ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥**

**English Version :**

Blessed are those birds, who in jungles stay,
Forget not their Lord, day & night they pray.
Visit this earth only to feed their mortal frame.
By the Lord's side abide, Him they never betray.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਹਉ | = ਮੈਂ ਭਾਵ ਫਰੀਦ। |
| 2. ਬਲਿਹਾਰੀ | = ਵਾਰੇ ਜਾਣਾ, ਸਦਕੇ ਜਾਣਾ, ਕੁਰਬਾਨ ਜਾਣਾ। |
| 3. ਪੰਖੀਆਂ | = ਉਡਣੇ ਵਾਲੇ ਪੰਛੀ। |
| 4. ਜੰਗਲਿ | = ਜੰਗਲ ਵਿਚ। |
| 5. ਵਾਸੁ | = ਰਿਹਾਇਸ਼, ਵਸੇਬਾ ਰਹਿਣਾ, ਨਿਵਾਸ ਕਰਨਾ ਆਦਿ। |
| 6. ਕਕਰੁ | = ਰੋੜ, ਕੰਕਰ। |
| 7. ਚੁਗਨਿ | = ਚੁਗ ਚੁਗ ਕੇ ਖਾਂਦੇ। |
| 8. ਥਲਿ | = ਜ਼ਮੀਨ ਉੱਤੇ, ਭੂੰਇ ਉੱਤੇ, ਥਲ ਉੱਤੇ। |
| 9. ਵਸਨਿ ਰਬ ਪਾਸੁ | = ਰੱਬ ਦਾ ਪਾਸਾ, ਪਰਮਾਤਮਾ ਦੀ ਤਰਫ, ਰੱਬ ਦਾ ਆਸਰਾ। |
| 10. ਛੋੜਨਿ | = ਛੱਡਣਾ। |



SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਜੰਗਲ ਦੇ ਪੰਛੀਆਂ ਨੂੰ ਦੇਖ ਕੇ ਉਹਨਾਂ ਦੀ ਸਿਫ਼ਤ ਸਲਾਹ ਕਰਦੇ ਹੋਏ ਕਹਿੰਦੇ ਹਨ ਕਿ ਮੈਂ ਉਹਨਾਂ ਪੰਛੀਆਂ ਤੋਂ ਸਦਕੇ ਜਾਂਦਾ ਹਾਂ, ਬਲਿਹਾਰੀ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਦਾ ਨਿਵਾਸ ਜੰਗਲਾਂ ਵਿਚ ਹੀ ਹੈ। ਇਹ ਪੰਛੀ ਰੋੜ, ਕੰਕਰ ਚੁਗ ਕੇ ਹੀ ਆਪਣਾ ਗੁਜ਼ਾਰਾ ਕਰਦੇ ਹਨ। ਉਹਨਾਂ ਦਾ ਸੌਣਾ ਵੀ ਧਰਤੀ ਉੱਤੇ ਹੈ, ਪ੍ਰੰਤੂ ਫਿਰ ਵੀ ਉਹ ਰੱਬ ਦਾ ਆਸਰਾ ਨਹੀਂ ਛੱਡਦੇ, ਉਹ ਪਰਮਾਤਮਾ ਨੂੰ ਹੀ ਯਾਦ ਕਰਦੇ ਰਹਿੰਦੇ ਹਨ। ਉਹ ਰੱਬ ਦੀ ਓਟ ਲੈ ਕੇ ਆਪਣੀ ਜ਼ਿੰਦਗੀ ਬਤੀਤ ਕਰਦੇ ਹਨ। ਇਹ ਪੰਛੀ ਰੁੱਖਾਂ, ਦਰਖ਼ਤਾਂ ਉੱਤੇ ਹੀ ਆਪਣੇ ਆਲ੍ਹਣਾ, ਟਿਕਾਣਾ ਬਣਾਉਂਦੇ ਹਨ ਅਤੇ ਬਹੁਤ ਹੀ ਸਾਦਾ ਜੀਵਨ ਬਤੀਤ ਕਰਦੇ ਹਨ। ਫਰੀਦ ਜੀ ਦਾ ਇਹ ਇਸ਼ਾਰਾ ਉਹਨਾਂ ਲੋਕਾਂ ਵੱਲ ਹੈ ਜਿਹੜੇ ਮਹੱਲਾਂ ਵਿਚ ਨਿਵਾਸ ਕਰਦੇ ਹਨ, ਚੰਗਾ ਖਾਂਦੇ ਪੀਂਦੇ ਅਤੇ ਆਪਣੇ ਸਰੀਰ ਨੂੰ ਚੰਗੀ ਤਰ੍ਹਾਂ ਪਾਲਦੇ ਪੋਸਦੇ ਹਨ ਪ੍ਰੰਤੂ ਰੱਬ ਦਾ, ਪਰਮਾਤਮਾ ਦਾ ਨਾਮ ਵਿਸਾਰ ਦਿੰਦੇ ਹਨ। ਉਹਨਾਂ ਬੰਦਿਆਂ ਨਾਲੋਂ ਤਾਂ ਇਹ ਪੰਛੀ ਹੀ ਬਹੁਤ ਚੰਗੇ ਹੁੰਦੇ ਹਨ।

**ਮੂਲ ਸਲੋਕ :**

**ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥[1]**

**ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥੧੦੨॥**

**English Version :**

Changed are the seasons change is everywhere,

Trees shedding old leaves, scatter them here & there.

The spirit looks around, yearning for a shelter safe,

Spring Eternal of Lord's Presence, found nowhere.

---

1. ਇਸ ਸਲੋਕ ਦਾ ਭਾਵ ਅਰਥ ਇਹ ਵੀ ਨਿਕਲਦਾ ਹੈ ਕਿ ਤੁਰਕਾਂ, ਪਠਾਣਾਂ ਅਤੇ ਮੁਸਲਮਾਨ ਧਾੜਵੀਆਂ ਦੇ ਆਉਣ ਨਾਲ ਭਾਰਤ ਵਿਚ ਵਿਸ਼ੇਸ਼ ਕਰਕੇ ਪੰਜਾਬ ਦੇ ਹਾਲਾਤ ਬਦਲ ਗਏ ਅਤੇ ਪੰਜਾਬ ਜ਼ੁਲਮਾਂ ਨਾਲ ਕੰਬ ਉਠਿਆ। ਲੋਕਾਂ ਦਾ ਕਤਲੇਆਮ ਇਸ ਤਰ੍ਹਾਂ ਹੋਇਆ ਜਿਸ ਤਰ੍ਹਾਂ ਰੁੱਤ ਬਦਲਣ ਨਾਲ ਕਿਸੇ ਦਰਖ਼ਤ ਦੇ ਪੱਤੇ ਝੜ ਕੇ ਡਿਗਦੇ ਜਾਂਦੇ ਹੋਣ। ਭਾਰਤ ਵਿਚ ਰਾਜ ਤਬਦੀਲੀ ਨੂੰ ਫਰੀਦ ਜੀ ਨੇ ਰੁੱਤ ਬਦਲੀ ਦਾ ਅਲੰਕਾਰ ਵਰਤ ਕੇ ਸਾਹਿਤਕ ਪੱਧਰ ਉੱਤੇ ਸਮੇਂ ਦੀ ਸਥਿਤੀ ਵਰਨਣ ਦੇ ਪ੍ਰਸੰਗ ਵਿਚ ਅੰਕਿਤ ਕੀਤਾ ਹੈ।



SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਫਿਰੀ | = ਬਦਲ ਗਈ। |
| 2. ਵਣੁ | = ਜੰਗਲ, ਭਾਵ ਜੰਗਲ ਦੇ ਰੁੱਖ, ਦਰੱਖਤ। |
| 3. ਕੁੰਡਾ | = ਦਿਸ਼ਾ, ਕੂਟ। |
| 4. ਢੂੰਢੀਆ | = ਲੱਭੀਆਂ, ਭਾਲੀਆਂ, ਤਲਾਸ਼ ਕੀਤੀਆਂ। |
| 5. ਰਹਣੁ | = ਸਦਾ ਰਹਿਣ ਦੀ ਜਗ੍ਹਾ, ਸਥਿਰ ਥਾਂ, ਅਟੱਲ ਨਿਵਾਸ। |
| 6. ਕਿਥਾਊ | = ਕਿਤੇ ਵੀ, ਕੋਈ ਜਗ੍ਹਾ ਨਹੀਂ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਸਾਰੇ ਸੰਸਾਰ ਦੀ ਨਾਸ਼ਵਾਨਤਾ ਬਾਰੇ ਬਿਆਨ ਕਰਦੇ ਹਨ। ਫਰੀਦ ਜੀ ਦਾ ਫ਼ਰਮਾਨ ਹੈ ਕਿ ਇਸ ਜਗਤ ਵਿਚ ਰੁੱਤਾਂ ਵੀ ਬਦਲ ਜਾਂਦੀਆਂ ਹਨ। ਕਦੇ ਗਰਮੀ ਹੁੰਦੀ ਹੈ, ਕਦੇ ਸਰਦੀ ਹੁੰਦੀ ਹੈ, ਕਦੇ ਪਤਝੜ ਅਤੇ ਕਦੇ ਬਹਾਰ ਹੁੰਦੀ ਹੈ। ਇਨ੍ਹਾਂ ਰੁੱਤਾਂ ਦੇ ਅਨੁਸਾਰ ਹੀ ਜੰਗਲ ਵਣ ਵੀ ਕੰਬ ਉਠਦੇ ਹਨ। ਉਹਨਾਂ ਵਿਚ ਵੀ ਤਬਦੀਲੀ ਆਉਂਦੀ ਰਹਿੰਦੀ ਹੈ। ਇਨ੍ਹਾਂ ਰੁੱਤਾਂ ਦੇ ਅਨੁਸਾਰ ਹੀ ਜੰਗਲਾਂ ਦੇ ਰੁੱਖਾਂ ਦੇ ਪੱਤੇ ਵੀ ਝੜਦੇ ਰਹਿੰਦੇ ਹਨ ਅਤੇ ਖਿਲਦੇ ਰਹਿੰਦੇ ਹਨ। ਬਹਾਰ ਵਿਚ ਰੁੱਖਾਂ ਦੇ ਪੱਤਿਆਂ ਦੀ ਹੋਰ ਦਸ਼ਾ ਹੁੰਦੀ ਹੈ ਅਤੇ ਪਤਝੜ ਵਿਚ ਜੰਗਲਾਂ ਦੇ ਰੁੱਖਾਂ ਦੇ ਪੱਤੇ ਝੜ ਜਾਂਦੇ ਹਨ। ਫਰੀਦ ਜੀ ਅੱਗੋਂ ਫਿਰ ਬਿਆਨ ਕਰਦੇ ਹਨ ਕਿ ਮੈਂ ਇਸ ਸੰਸਾਰ ਵਿਚ ਵਿਚਰ ਕੇ ਦੇਖ ਲਿਆ ਹੈ, ਚਾਰੇ ਕੂਟਾਂ ਢੂੰਢ ਕੇ ਦੇਖ ਲਈਆਂ ਹਨ। ਇੱਥੇ ਕਿਸੇ ਦੀ ਕੋਈ ਸਥਿਰਤਾ ਨਹੀਂ। ਇੱਥੇ ਨਾ ਤਾਂ ਰੁੱਤਾਂ ਇਕੋ ਜਿਹੀਆਂ ਰਹਿੰਦੀਆਂ ਹਨ ਅਤੇ ਨਾ ਹੀ ਰੁੱਖ ਅਤੇ ਇਨ੍ਹਾਂ ਰੁੱਖਾਂ ਦੇ ਪੱਤਰ ਸਦਾ ਟਿਕੇ ਰਹਿੰਦੇ ਹਨ। ਫਰੀਦ ਜੀ ਨੇ ਇਹ ਦ੍ਰਿਸ਼ਟਾਂਤ ਮਨੁੱਖੀ ਜ਼ਿੰਦਗੀ ਬਾਰੇ ਬਿਆਨ ਕੀਤਾ ਹੈ। ਪਹਿਲੇ ਬਚਪਨ ਹੁੰਦਾ ਹੈ, ਉਸ ਦੇ ਪਿੱਛੋਂ ਜੁਆਨੀ ਅਤੇ ਫਿਰ ਬੁਢਾਪਾ ਆਉਂਦਾ ਹੈ। ਭਾਵ ਕਿ ਸਮਾਂ ਗੁਜ਼ਰਨ ਨਾਲ ਮਨੁੱਖ ਉੱਤੇ ਬੁਢੇਪਾ ਆ ਜਾਂਦਾ ਹੈ। ਉਸ ਦੇ ਸਾਰੇ ਅੰਗ ਕਮਜ਼ੋਰ ਪੈ ਜਾਦੇ ਹਨ ਅਤੇ ਫਿਰ ਉਸ ਦੀ ਮੌਤ ਹੋ ਜਾਂਦੀ ਹੈ।


SIKHBOOKCLUB.COM

ਮੂਲ ਸਲੋਕ :

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥**
**ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥**

**English Version :**

Shredding my silken robes, I throw them aside,

Wearing rough woollen garb all luxuries deride.

The raiment to my Lord's taste, suits me the most,

Enamoured of the Infinite one, by His side abide.

ਪਦ ਅਰਥ :

| ਸ਼ਬਦ | ਅਰਥ |
|---|---|
| 1. ਪਾੜਿ | = ਪਾੜਨਾ, ਲੀਰਾਂ ਲੀਰਾਂ ਕਰਨਾ। |
| 2. ਪਟੋਲਾ | = ਸਿਰ ਉਤੇ ਲੈਣ ਵਾਲਾ ਜਨਾਨੀ ਦਾ ਪੱਟ ਦਾ ਕਪੜਾ। |
| 3. ਧਜ | = ਲੀਰਾਂ, ਪਾਟੇ ਹੋਏ ਕਪੜੇ, ਭਾਵ ਸਾਦਾ ਲਿਬਾਸ। |
| 4. ਕੰਬਲੜੀ | = ਗਰਮ ਉੱਨ ਦੀ ਛੋਟੀ ਜਿਹੀ ਚਾਦਰ। |
| 5. ਪਹਿਰੇਉ | = ਪਹਿਨਣਾ, ਪਹਿਰਾਵਾ, ਲਿਬਾਸ। |
| 6. ਜਿਨ੍ਹੀ ਵੇਸੀ | = ਜਿਨ੍ਹਾਂ ਭੇਸਾਂ ਨਾਲ, ਜਿਸ ਤਰੀਕੇ ਨਾਲ। |
| 7. ਸਹੁ | = ਖਸਮ, ਪਤੀ ਰੂਪੀ ਪਰਮਾਤਮਾ, ਸਾਂਈ ਮੁਰਸ਼ਦ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਇਸ ਸੰਸਾਰੀ ਜੀਵ ਨੂੰ ਪਤੀ ਰੂਪੀ ਪਰਮਾਤਮਾ ਨੂੰ ਪਾਉਣ ਦਾ ਬਹੁਤ ਹੀ ਸਿੱਧਾ ਸਾਦਾ ਤਰੀਕਾ ਦਸਦੇ ਹਨ। ਪਤੀ ਰੂਪੀ ਪਰਮਾਤਮਾ ਨੂੰ ਰਿਝਾਉਣ ਲਈ ਬਹੁਤ ਹੀ ਭੜਕੀਲੇ ਅਤੇ ਕੀਮਤੀ ਲਿਬਾਸ ਦੀ ਕੋਈ ਲੋੜ ਨਹੀਂ। ਜੇਕਰ ਪਤੀ ਰੂਪੀ ਪਰਮਾਤਮਾ ਨੂੰ ਪ੍ਰਾਪਤ ਕਰਨਾ ਹੈ ਤਾਂ ਪੱਟ ਦੇ ਕਪੜੇ ਭਾਵੇਂ ਪਾੜ ਸੁੱਟ ਅਤੇ ਲੀਰਾਂ ਲੀਰਾਂ ਕਰ ਦੇ। ਪਤੀ ਰੂਪੀ ਪਰਮਾਤਮਾ ਬਾਹਰਲੇ ਭੇਸਾ ਰਾਹੀਂ ਪ੍ਰਾਪਤ ਨਹੀਂ ਹੋ ਸਕਦਾ। ਜੇਕਰ ਪਤੀ ਰੂਪੀ ਪਰਮਾਤਮਾ ਨੂੰ ਵਸ ਕਰਨਾ ਹੈ ਤਾਂ ਫਿਰ ਤੈਨੂੰ ਸਾਦੀ ਜਿਹੀ ਕੰਬਲੀ ਹੀ ਕਾਫ਼ੀ ਹੈ। ਤੈਨੂੰ ਉਹੀ ਭੇਸ ਧਾਰਨ ਕਰਨਾ ਚਾਹੀਦਾ ਹੈ ਜਿਨ੍ਹਾਂ ਭੇਸਾਂ ਵਿਚ ਪਤੀ ਰੂਪੀ ਪਰਮਾਤਮਾ ਆਪ ਰਹਿੰਦਾ ਹੈ ਅਤੇ ਖ਼ੁਸ਼ ਰਹਿੰਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਪਰਮਾਤਮਾ ਬਾਹਰਲੇ ਵਿਖਾਵੇ ਨਾਲ ਨਹੀਂ ਰੀਝਦਾ ਉਹ ਤਾਂ ਅੰਦਰੂਨੀ ਸ਼ੁੱਧ ਭਾਵਨਾ ਦਾ ਧਾਰਨੀ ਹੁੰਦਾ ਹੈ।



SIKHBOOKCLUB.COM

ਮੂਲ ਸਲੋਕ :

**ਮਹਲਾ ੩**

**ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ**
**ਜੇ ਨੀਅਤਿ ਰਾਸਿ ਕਰੇਇ ॥੧੦੪ ॥**

**English Version :**

**MAHALA 3**

Tear & waste not thy silken wear, O' listen and beware!
To Him thy Lord, garments rough & course can't snare.
Keep thy heart pure, intent right, thy prayers sincere,
Thus sayeth Nanak! Thy Lord can be found everywhere,

SIKHBOOKCLUB.COM

ਪਦ ਅਰਥ :

| ਸ਼ਬਦ | ਅਰਥ |
|---|---|
| 1. ਕਾਇ | = ਕਿਸ ਲਈ ?, ਕਿਉਂ ? |
| 2. ਪਟੋਲਾ | = ਰੇਸ਼ਮੀ ਵਸਤਰ, ਇਕ ਪ੍ਰਕਾਰ ਦਾ ਰੇਸ਼ਮੀ ਵਸਤਰ ਜੋ ਪੁਰਾਣੇ ਸਮੇਂ ਵਿਚ ਗੁਜਰਾਤ ਵਿਚ ਬਣਦਾ ਸੀ। |
| 3. ਕੰਬਲੜੀ | = ਉੱਨ ਦੀ ਛੋਟੀ ਚਾਦਰ। |
| 4. ਪਹਿਰੇਇ | = ਪਹਿਨਦੀ ਹੈ। |
| 5. ਘਰ ਹੀ | = ਆਪਣੇ ਘਰ ਵਿਚ ਹੀ। |
| 6. ਨੀਅਤਿ | = ਚੰਗੇ ਮਨ ਦੀ ਅਵਸਥਾ। |
| 7. ਰਾਸਿ | = ਚੰਗੀ, ਸਾਫ਼, ਸ਼ੁੱਧ ਨੀਅਤ ਕਰਨੀ। |

ਅਰਥ

ਇਹ ਸਲੋਕ ਤੀਸਰੇ ਪਾਤਿਸ਼ਾਹ ਗੁਰੂ ਅਮਰਦਾਸ ਜੀ ਦਾ ਉਚਾਰਿਆ ਹੋਇਆ ਹੈ ਅਤੇ ਫਰੀਦ ਜੀ ਦੇ ਸਲੋਕ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰੂ ਅਮਰਦਾਸ ਜੀ ਆਪਣੇ ਇਸ ਸਲੋਕ ਵਿਚ ਫਰੀਦ ਜੀ ਦੇ ਸਲੋਕ ਦੀ ਸੋਧ ਕਰਦੇ ਹੋਏ ਫ਼ਰਮਾਉਂਦੇ ਹਨ ਕਿ ਐ ਜੀਵ ਇਸਤਰੀ! ਤੈਨੂੰ ਪਤੀ ਰੂਪੀ ਪਰਮਾਤਮਾ ਨੂੰ ਮਿਲਣ ਲਈ ਪੱਟ ਦਾ ਕੱਪੜਾ ਪਹਿਨਣ ਜਾਂ ਪਟੋਲਾ ਪਾੜਨ ਦੀ ਕੀ ਜ਼ਰੂਰਤ ਹੈ ਜਾਂ ਕੀ ਲੋੜ ਹੈ ? ਅਤੇ ਇਸ ਦੇ ਨਾਲ ਭੈੜੀ, ਮੈਲੀ ਅਤੇ ਲੀਰੋ ਲੀਰ ਹੋਈ ਕੰਬਲੀ ਵੀ ਪਹਿਨਣ ਦੀ ਕੋਈ ਲੋੜ ਨਹੀਂ। ਗੁਰੂ ਜੀ

ਦਾ ਫ਼ਰਮਾਨ ਹੈ ਕਿ ਜੇਕਰ ਜੀਵ ਰੂਪੀ ਇਸਤਰੀ ਦੀ ਨੀਅਤ ਸਾਫ਼ ਹੋਵੇ, ਉਸ ਦਾ ਹਿਰਦਾ ਸ਼ੁਧ ਹੋਵੇ, ਪਤੀਵਰਤਾ ਹੋਵੇ, ਉਸ ਵਿਚ ਚੰਗੇ ਗੁਣ ਹੋਣ ਤਾਂ ਫਿਰ ਪਤੀ ਰੂਪੀ ਪਰਮਾਤਮਾ ਆਪਣੇ ਆਪ ਹੀ ਮਿਲ ਜਾਂਦਾ ਹੈ।

**ਮੂਲ ਸਲੋਕ :**

**ਮਃ ੫ ॥**

**ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥**

**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥**

**English Version :**

**MAHALA 5**

Full of pride of beauty with riches glorifying.

Lived their lives luxurious, with each other vying.

All bereft of Lord God's Love Divine & benefaction,

Left this world empty-handed, sad and sighing.

SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਗਰਬੁ | = ਹੰਕਾਰ। |
| 2. ਵਡਿਆਈਆ | = ਮਾਣ, ਆਦਰ, ਸਤਿਕਾਰ। |
| 3. ਧਨਿ | = ਦੌਲਤ, ਮਾਇਆ, ਧਨ ਦੇ ਕਾਰਣ। |
| 4. ਜੋਬਨਿ | = ਜੁਆਨੀ ਦੇ ਕਾਰਨ। |
| 5. ਆਗਾਹ | = ਬੇਅੰਤ। |
| 6. ਧਣੀ | = ਰੱਬ, ਪਰਮਾਤਮਾ। |
| 7. ਸਿਉ | = ਤੋਂ। |
| 8. ਮੀਮਾਹੁ | = ਮੀਂਹ ਤੋਂ, ਬਾਰਸ਼ ਤੋਂ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਸੰਸਾਰੀ ਜੀਵ! ਇਸ

ਜਗਤ ਉੱਤੇ ਆਣ ਕੇ ਇੱਜ਼ਤ, ਮਾਣ ਅਤੇ ਧਨ ਦਾ ਕਦੀ ਵੀ ਹੰਕਾਰ ਨਹੀਂ ਕਰਨਾ ਚਾਹੀਦਾ। ਜਿਹੜੇ ਲੋਕ ਵਡਿਆਈਆਂ, ਇੱਜ਼ਤ, ਮਾਣ, ਧਨ, ਜੋਬਨ ਦਾ ਅਨੰਦ ਮਾਣ ਰਹੇ ਹਨ, ਉਹ ਪਰਮਾਤਮਾ ਦੀ ਮਿਹਰ ਤੋਂ ਹਮੇਸ਼ਾਂ ਲਈ ਸਖਣੇ ਹੁੰਦੇ ਹਨ ਅਤੇ ਸੱਖਣੇ ਰਹਿ ਕੇ ਹੀ ਇਸ ਸੰਸਾਰ ਤੋਂ ਤੁਰ ਜਾਂਦੇ ਹਨ। ਫਰੀਦ ਜੀ ਇਸ ਸਲੋਕ ਵਿਚ ਦ੍ਰਿਸ਼ਟਾਂਤ ਰਾਹੀਂ ਸਮਝਾਉਂਦੇ ਹਨ ਕਿ ਇਹ ਵਿਅਕਤੀ ਇਸ ਤਰ੍ਹਾਂ ਹੀ ਹੁੰਦੇ ਹਨ ਜਿਵੇਂ ਰੇਤ ਦੇ ਟਿੱਬਿਆਂ ਉੱਤੇ ਮੀਂਹ ਪਿੱਛੋਂ ਫਿਰ ਸੁੱਕੇ ਦੇ ਸੁੱਕੇ ਹੀ ਰਹਿ ਜਾਂਦੇ ਹਨ। ਭਾਵ ਇਹ ਕਿ ਜਿਨ੍ਹਾਂ ਵਿਅਕਤੀਆਂ ਨੇ ਧਨ ਦਾ, ਆਪਣੀ ਇੱਜ਼ਤ ਮਾਣ ਦਾ ਅਤੇ ਜੋਬਨ ਦਾ ਹੰਕਾਰ ਕੀਤਾ ਉਹਨਾਂ ਲੋਕਾਂ ਦੀ ਜ਼ਿੰਦਗੀ ਪਰਮਾਤਮਾ ਦੀ ਮੇਹਰ ਤੋਂ ਖਾਲੀ ਹੁੰਦੀ ਹੈ।

**ਮੂਲ ਸਲੋਕ :**

**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥**
**ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥੧੦੬॥**

**English Version :**

Dreadful are their faces, who forsake His name,
Derided in Heaven, every inch are put to shame.
Suffering pains unbearable, are doomed for ever,
God's Grace and life eternal, they can never claim.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਮੁਖ | = ਮੂੰਹ, ਮੁੱਖੜਾ। |
| 2. ਡਰਾਵਣੇ | = ਡਰਾਉਣ ਵਾਲੇ। |
| 3. ਵਿਸਾਰਿਓਨੁ | = ਭੁਲਾਏ ਜਾਂਦੇ, ਵਿਸਾਰੇ ਜਾਂਦੇ ਹਨ। |
| 4. ਘਣੇਰਿਆ | = ਬਹੁਤ ਜ਼ਿਆਦਾ, ਘਣਾ। |
| 5. ਠਉਰ ਨ ਠਾਉ | = ਕੋਈ ਥਾਂ ਨਹੀਂ, ਕੋਈ ਰਿਹਾਇਸ਼ ਨਹੀਂ, ਕੋਈ ਟਿਕਾਣਾ ਨਹੀਂ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਇਸ ਸੰਸਾਰ ਵਿਚ ਆਉਣ ਵਾਲੇ ਜਿਨ੍ਹਾਂ ਵਿਅਕਤੀਆਂ ਨੇ ਉਸ ਪਰਮਾਤਮਾ ਦਾ, ਉਸ ਅੱਲ੍ਹਾ ਦਾ ਨਾਮ ਵਿਸਾਰ ਰੱਖਿਆ ਹੈ ਭਾਵ ਭੁਲਾ ਰੱਖਿਆ ਹੈ, ਆਪਣੇ ਮਾਲਕ ਨੂੰ ਚਿਤਵਦੇ ਨਹੀਂ,



SIKHBOOKCLUB.COM

ਉਸ ਦੀ ਅਰਾਧਨਾ ਨਹੀਂ ਕਰਦੇ, ਉਹਨਾਂ ਵਿਅਕਤੀਆਂ ਦੇ ਮੂੰਹ ਬਹੁਤ ਹੀ ਡਰਾਉਣੇ ਹੁੰਦੇ ਹਨ, ਉਹ ਦੇਖਣਯੋਗ ਨਹੀਂ, ਉਹ ਭਿਆਨਕ ਹੁੰਦੇ ਹਨ। ਇਸ ਦਾ ਕਾਰਣ ਇਹ ਹੈ ਕਿ ਉਹ ਬਹੁਤ ਹੀ ਸੁੰਦਰ ਪਹਿਰਾਵਾ ਪਹਿਨਦੇ ਹੁੰਦੇ ਹਨ, ਉਹਨਾਂ ਨੂੰ ਆਪਣੇ ਧਨ ਦਾ ਬਹੁਤ ਹੀ ਮਾਣ ਹੁੰਦਾ ਹੈ, ਉਹਨਾਂ ਨੂੰ ਆਪਣੇ ਜੋਬਨ ਦਾ ਵੀ ਬਹੁਤ ਘੁਮੰਡ ਹੁੰਦਾ ਹੈ। ਉਹ ਜਿੰਨਾ ਚਿਰ ਇਸ ਸੰਸਾਰ ਵਿਚ ਵਿਚਰਦੇ ਹਨ ਉਹਨਾਂ ਨੂੰ ਬਹੁਤ ਹੀ ਜ਼ਿਆਦਾ ਤੋਂ ਜ਼ਿਆਦਾ ਦੁੱਖਾਂ ਦਾ, ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਹਨਾਂ ਨੂੰ ਇਨ੍ਹਾਂ ਦੁੱਖਾਂ ਤੋਂ ਇਲਾਵਾ ਅਗਲੇ ਜਹਾਨ ਵਿਚ ਵੀ ਕੋਈ ਰਹਿਣ ਲਈ ਥਾਂ ਨਹੀਂ ਮਿਲਦੀ ਭਾਵ ਉਹਨਾਂ ਨੂੰ ਧੱਕੇ ਹੀ ਪੈਂਦੇ ਹਨ। ਉਹ ਇਸ ਜਹਾਨ ਵਿਚ ਵੀ ਖਾਲੀ ਰਹੇ ਅਤੇ ਅਗਲੇ ਜਹਾਨ ਵਿਚ ਵੀ ਖਾਲੀ ਹੀ ਹੋਣਗੇ।

**ਮੂਲ ਸਲੋਕ :**

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥**

**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥**

**English Version :**

Early hours of night, if thou does not pray,

Better be dead, did not Lord's debt defray.

Forgot the Ocean of Bliss, groped in the dark,

He forsook thee not, though thee go astray.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਪਿਛਲ ਰਾਤਿ | = ਅੰਮ੍ਰਿਤ ਵੇਲੇ। |
| 2. ਜਾਗਿਓਹਿ | = ਜਾਗਣਾ, ਨੀਂਦ ਛਡਣੀ। |
| 3. ਜੀਵਦੜੋ | = ਜੀਉਂਦਿਆਂ ਜੀ। |
| 4. ਮੁਇਓਹਿ | = ਤੂੰ ਮਰ ਗਿਆ, ਖ਼ਤਮ ਹੋ ਗਿਆ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਜਿਹੜੇ ਵਿਅਕਤੀ ਅੰਮ੍ਰਿਤ ਵੇਲੇ ਨਹੀਂ ਉਠਦੇ , ਪਰਮਾਤਮਾ ਦਾ ਨਾਮ ਨਹੀਂ ਸਿਮਰਦੇ ਕਿਉਂਕਿ ਇਹ ਸਾਰੇ ਕੰਮ ਚੰਗੇ ਤਰੀਕੇ ਨਾਲ ਅੰਮ੍ਰਿਤ ਵੇਲੇ ਹੀ ਹੋ ਸਕਦੇ ਹਨ। ਅੰਮ੍ਰਿਤ ਵੇਲਾ ਬਹੁਤ ਹੀ ਸ਼ੁੱਭ



SIKHBOOKCLUB.COM

ਅਤੇ ਸੋਹਾਵਣਾ ਹੁੰਦਾ ਹੈ। ਜੋ ਵਿਅਕਤੀ ਅੰਮ੍ਰਿਤ ਵੇਲੇ ਨਹੀਂ ਉਠਦਾ ਉਹ ਤਾਂ ਜੀਵਦਿਆਂ ਹੀ ਮੁਰਦਿਆ ਸਮਾਨ ਹੈ। ਉਹਾਂ ਦਾ ਜੀਵਨ ਕੋਈ ਜੀਵਨ ਨਹੀਂ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਬੰਦੇ! ਐ ਸੰਸਾਰੀ ਜੀਵ! ਜੇਕਰ ਤੂੰ ਪਰਮਾਤਮਾ ਨੂੰ ਵਿਸਾਰਿਆ ਹੋਇਆ ਹੈ ਤਾਂ ਤੈਨੂੰ ਰੱਬ ਨੇ ਨਹੀਂ ਭੁਲਾਇਆ। ਉਸ ਦੇ ਮਨ ਵਿਚ ਤੇਰੇ ਪ੍ਰਤੀ ਅਜੇ ਵੀ ਥਾਂ ਹੈ। ਪਰਮਾਤਮਾ ਇਸ ਮਨੁੱਖ ਦੇ ਅਮਲਾਂ ਨੂੰ ਬਹੁਤ ਹੀ ਗਹੁ ਨਾਲ ਦੇਖਦਾ ਰਹਿੰਦਾ ਹੈ।

**ਮੂਲ ਸਲੋਕ :**

**ਮਃ ੫ ॥**

**ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥**
**ਅਲਹ ਸੇਤੀ ਰਤਿਆ ਏਹੁ ਸਚਾਵਾ ਸਾਜੁ ॥੧੦੮॥**

**English Version :**

**MAHALA 5**

Self-Dependent & Glamorous is thy Lord O' Farid!
Wantless, Omnipresent & Care-free is His creed.
Get drenched in His colours true, waste no time,
The servants of God always enter Heaven indeed.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਕੰਤੁ | = ਖਸਮ, ਪਤੀ, ਪਤੀ ਰੂਪੀ ਪਰਮਾਤਮਾ। |
| 2. ਰੰਗਾਵਲਾ | = ਸੁਹਜਮਈ ਸੋਹਣਾ, ਸੁਹਾਵਣਾ, ਅਨੰਦਦਾਇਕ। |
| 3. ਵੇਮੁਹਤਾਜ | = ਬੇਪ੍ਰਵਾਹ, ਇੱਛਾ-ਰਹਿਤ, ਨਿਡਰ। |
| 4. ਅਲਹ ਸੇਤੀ | = ਪਰਮਾਤਮਾ ਨਾਲ। |
| 5. ਸਾਜੁ | = ਬਣਤਰ ਰੂਪ। |
| 6. ਸਚਾਵਾ | = ਸੱਚ ਵਾਲਾ, ਪਰਮਾਤਮਾ ਵਾਲਾ, ਰੱਬ ਵਾਲਾ। |

**ਅਰਥ**

ਇਹ ਸਲੋਕ ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਬਾਬਾ ਫਰੀਦ ਜੀ ਨੂੰ ਸੰਬੋਧਨ ਕਰਕੇ ਉਹਨਾਂ ਦੇ ਸਲੋਕ ਨੰਬਰ 107 ਦੇ ਸੰਦਰਭ ਵਿਚ ਉਚਾਰਿਆ ਹੈ। ਗੁਰੂ ਜੀ ਇਸ ਸਲੋਕ ਵਿਚ ਫਰੀਦ ਜੀ ਨੂੰ ਮੁਖ਼ਾਤਿਬ ਹੁੰਦੇ ਹੋਏ ਕਹਿ ਰਹੇ ਹਨ ਕਿ ਹੇ ਫਰੀਦ! ਪਤੀ ਰੂਪੀ ਪਰਮਾਤਮਾ ਬਹੁਤ ਹੀ ਬੇਪ੍ਰਵਾਹ, ਇੱਛਾ ਰਹਿਤ ਅਤੇ



SIKHBOOKCLUB.COM

ਨਿਡਰ ਗੁਣਾ ਦਾ ਧਾਰਨੀ ਹੈ। ਉਸ ਨੂੰ ਕਿਸੇ ਦੀ ਮੁਹਤਾਜਗੀ ਨਹੀਂ ਹੈ। ਜੇਕਰ ਪਤੀ ਰੂਪੀ ਪਰਮਾਤਮਾ ਨੂੰ ਪਾਉਣਾ ਹੋਵੇ ਤਾਂ ਅੰਮ੍ਰਿਤ ਵੇਲੇ ਉਠ ਕੇ ਪਰਮਾਤਮਾ ਦੇ ਰੰਗ ਵਿਚ ਰੰਗੇ ਜਾਣਾ ਚਾਹੀਦਾ ਹੈ। ਜੇਕਰ ਜੀਵ ਰੂਪੀ ਇਸਤਰੀ ਆਪਣੇ ਪਤੀ ਰੂਪੀ ਪਰਮਾਤਮਾ ਦੇ ਪਿਆਰ ਵਿਚ ਰੰਗੀ ਜਾਵੇ ਤਾਂ ਫਿਰ ਉਹ ਵੀ ਆਪਣੇ ਪਤੀ ਰੂਪੀ ਪਰਮਾਤਮਾ ਦਾ ਹੀ ਰੂਪ ਧਾਰਣ ਕਰ ਸਕਦੀ ਹੈ। ਇਸ ਦਾ ਭਾਵ ਇਹ ਹੋਇਆ ਕਿ ਇਹ ਮਨੁੱਖੀ ਜੀਵ ਆਪ ਵੀ ਪਰਮਾਤਮਾ ਦੇ ਮਨ ਵਾਂਗ ਸ਼ੁੱਧ ਅਤੇ ਸੁੰਦਰ ਹੋ ਜਾਂਦਾ ਹੈ। ਜੇਕਰ ਜੀਵ ਰੂਪੀ ਇਸਤਰੀ ਇਸ ਤਰ੍ਹਾਂ ਦੇ ਗੁਣ ਆਪਣੇ ਹਿਰਦੇ ਵਿਚ ਧਾਰ ਲਵੇ ਤਾਂ ਫਿਰ ਉਸ ਨੂੰ ਕਿਸੇ ਹੋਰ ਦੀ ਕੋਈ ਮੁਥਾਜਗੀ ਨਹੀਂ ਰਹਿੰਦੀ।

**ਮੂਲ ਸਲੋਕ :**

**ਮ: ੫ ॥**

**ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥**
**ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥**

**English Version :**

**MAHALA 5**

Regard pains & pleasures alike O' Farid, no evil in mind,
Nurture grudge against none, with no one faults do find.
Resigned to His Will, always living serene, contended,
Sure find abode in Heaven, when life mundane left behind.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਇਕੁ ਕਰਿ | = ਇਕ ਸਮਾਨ ਸਮਝਣੇ, ਬਰਾਬਰ ਜਾਨਣੇ, ਇਕੋ ਜਿਹੇ ਜਾਨਣੇ। |
| 2. ਵਿਕਾਰੁ | = ਨਿਕੰਮਾ, ਨਿਸਫ਼ਲ, ਪੰਜ ਵਿਕਾਰ:- ਜਿਵੇਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ। |
| 3. ਤੇ | = ਤੋਂ। |
| 4. ਅਲਹ ਭਾਵੈ | = ਜੋ ਰੱਬ ਨੂੰ ਚੰਗਾ ਲਗਦਾ ਹੋਵੇ। |
| 5. ਦਰਬਾਰੁ | = ਰੱਬ ਦੀ ਦਰਗਾਹ। |
| 6. ਲਭੀ | = ਭਾਲਣ, ਢੂੰਢਣਾ, ਤਲਾਸ਼ ਕਰਨੀ। |



SIKHBOOKCLUB.COM

ਅਰਥ

ਇਹ ਸਲੋਕ ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਜੋ ਕਿ ਫਰੀਦ ਜੀ ਨੂੰ ਸੰਬੋਧਨ ਕਰਕੇ ਫ਼ਰਮਾਇਆ ਗਿਆ ਹੈ। ਗੁਰੂ ਜੀ ਫਰੀਦ ਜੀ ਨੂੰ ਸੰਬੋਧਨ ਕਰਕੇ ਇਹ ਕਹਿੰਦੇ ਹਨ ਕਿ ਐ ਜੀਵ-ਰੂਪੀ ਇਨਸਾਨ! ਤੂੰ ਜੇਕਰ ਇਸ ਸੰਸਾਰ ਵਿਚ ਸੁਖੀ ਜੀਵਨ ਬਤੀਤ ਕਰਨਾ ਹੈ ਤਾਂ ਫਿਰ ਤੈਨੂੰ ਦੁਖ ਅਤੇ ਸੁੱਖ ਇਕ ਸਮਾਨ ਸਮਝਣੇ ਪੈਣਗੇ ਅਤੇ ਫਿਰ ਤੈਨੂੰ ਆਪਣੇ ਦਿਲ ਦੇ ਵਿਚੋਂ ਸਾਰੇ ਵਿਕਾਰ ਦੂਰ ਕਰਨੇ ਪੈਣਗੇ, ਜਿਵੇਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿ। ਇਸ ਪ੍ਰਕਿਰਿਆ ਦੇ ਸਾਥ ਸਾਥ ਤੈਨੂੰ ਹੋਰ ਐਬ ਜਿਵੇਂ ਕੌੜਾ ਬੋਲਣਾ ਵੀ ਤਿਆਗਣਾ ਪਵੇਗਾ। ਕਿਸੇ ਨੂੰ ਦੁੱਖ ਦੇਣਾ ਅਤੇ ਕਲੇਸ਼ ਕਰਨਾ ਵੀ ਤਿਆਗਣਾ ਪਵੇਗਾ। ਤੈਨੂੰ ਉਹ ਹੀ ਕੰਮ ਕਰਨੇ ਪੈਣਗੇ ਹਨ ਜੋ ਰੱਬ ਨੂੰ ਚੰਗੇ ਲੱਗਦੇ ਹੋਣ ਤਾਂ ਫਿਰ ਜਾ ਕੇ ਤੈਨੂੰ ਪਰਮਾਤਮਾ ਦੇ ਦਰਬਾਰ ਵਿਚ ਢੋਈ ਮਿਲੇਗੀ। ਫਿਰ ਹੀ ਤੈਨੂੰ ਪਰਮਾਤਮਾ ਦਾ ਦਰਬਾਰ ਪ੍ਰਾਪਤ ਹੋਵੇਗਾ।

SIKHBOOKCLUB.COM

ਮੂਲ ਸਲੋਕ :

ਮ: ੫ ॥

ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥

ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥੧੧੦॥

**English Version :**

**MAHALA 5**

Everyone dances to this wicked world's tune,

To such a dance, even Farid is never immune.

Dance not the souls, on whom God's grace conferred,

Lift the veil of illusion O' man! the false world impugn.

ਪਦ ਅਰਥ :

| ਸ਼ਬਦ | ਅਰਥ |
|---|---|
| 1. ਦੁਨੀ | = ਦੁਨੀਆਂ ਦੇ ਲੋਕ, ਇਹ ਸੰਸਾਰੀ ਲੋਕ, ਦੁਨੀਆਂ। |
| 2. ਵਜਾਈ | = ਸੰਸਾਰ ਦੀ ਮਾਇਆ ਨਾਲ ਪ੍ਰੇਰੀ ਹੋਈ, ਸੰਸਾਰਿਕ ਪਦਾਰਥ ਨਾਲ। |

3. ਵਜਦੀ = ਐਸ਼ ਕਰਦੀ, ਸੰਸਾਰਿਕ ਮੋਹ ਮਾਇਆ ਦੇ ਜਾਲ ਵਿਚ ਫਸੀ ਹੋਈ।

4. ਵਜਹਿ = ਨਾਲ ਚਲਦਾ, ਉਹਨਾਂ ਦੇ ਨਾਲ ਮਿਲ ਗਿਆ, ਉਹਨਾਂ ਸਮਾਨ ਹੋ ਗਿਆ।

5. ਜੀਉ = ਸੰਸਾਰੀ ਮਨੁੱਖ ਜੋ ਆਤਮਿਕ ਪ੍ਰਵਿਰਤੀਆਂ ਦਾ ਮਾਲਕ ਹੋਵੇ।

6. ਨਾਲਿ = ਦੁਨੀਆਂ ਦੇ ਸਾਥ, ਸੰਸਾਰਕ ਜੀਵਾਂ ਨਾਲ, ਆਮ ਬੰਦਿਆਂ ਨਾਲ।

7. ਜਿਸੁ = ਜਿਸ ਦੀ।

8. ਸਾਰ = ਖ਼ਬਰਸਾਰ ਲੈਣੀ, ਸੰਭਾਲ ਕਰਨੀ, ਚੰਗੀ ਤਰ੍ਹਾਂ, ਖਿਆਲ ਰੱਖਣਾ।

9. ਅਲਹੁ = ਰੱਬ, ਪਰਮਾਤਮਾ ਆਦਿ।

**ਅਰਥ**

ਇਹ ਸਲੋਕ ਪੰਜਵੇਂ ਪਾਤਿਸ਼ਾਹੀ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਸਲੋਕ ਰਾਹੀਂ ਗੁਰੂ ਅਰਜਨ ਦੇਵ ਜੀ ਫਰੀਦ ਜੀ ਦੇ ਸਲੋਕ ਨੂੰ ਮੁੱਖ ਰੱਖਦੇ ਹੋਏ ਆਪਣੇ ਮੁਖਾਰਬਿੰਦ ਤੋਂ ਉਚਾਰਦੇ ਹਨ ਕਿ ਹੇ ਫਰੀਦ! ਇਹ ਦੁਨੀਆਂ ਦੇ ਲੋਕ ਇਕ ਕਿਸਮ ਦੇ ਵਾਜੇ ਸਮਾਨ ਹਨ। ਇਹ ਮਾਇਆ ਦੇ ਵਜਾਏ ਹੋਏ ਹੀ ਵਜਦੇ ਹਨ। ਇਹ ਮਾਇਆ ਰੂਪੀ ਵਾਜੇ ਨਾਲ ਖ਼ੂਬ ਚਲਦੇ ਜਾਂ ਨੱਚਦੇ ਹਨ, ਇਹ ਬੰਦਾ ਵੀ, ਭਾਵ ਫਰੀਦ ਵੀ ਦੁਨੀਆਂ ਦੇ ਸਮਾਨ ਇਸ ਜਗਤ ਵਿਚ ਵਿਚਰ ਰਿਹਾ ਹੈ। ਜਿਸ ਤਰ੍ਹਾਂ ਦੁਨੀਆਂ ਰੰਗ ਰਲੀਆਂ ਮਨਾ ਰਹੀ ਹੈ, ਉਸ ਪ੍ਰਕਾਰ ਫਰੀਦ ਵੀ ਰੰਗ ਰਲੀਆਂ ਵਿਚ ਮਸਤ ਹੈ। ਇਹ ਦੁਨੀਆਂ, ਪਰਮਾਤਮਾ ਦੇ ਅਸਲੀ ਰਾਹ ਤੇ ਨਹੀਂ ਤੁਰਦੀ ਅਤੇ ਫਰੀਦ ਵੀ ਇਸ ਦੁਨੀਆਂ ਨਾਲ ਵਿਚਰ ਰਿਹਾ ਹੈ। ਇਹ ਸੰਸਾਰੀ ਜੀਵ ਪੰਜ ਵਿਕਾਰੀ ਵਿਸ਼ਿਆਂ ਨਾਲ ਭਰਿਆ ਹੈ ਅਤੇ ਫਰੀਦ ਵੀ ਉਹਨਾਂ ਵਿਚ ਸ਼ਾਮਲ ਹੈ। ਗੁਰੂ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਉਹ ਜੀਵ, ਉਹ ਵਿਅਕਤੀ, ਉਹ ਬੰਦਾ ਇਸ ਵਿਕਾਰੀ ਦੁਨੀਆਂ ਵਿਚ, ਮਾਇਆ ਦੇ ਵਜਾਇਆ ਨਹੀਂ ਵਜਦਾ ਜਿਸ ਉੱਤੇ ਉਸ ਅੱਲ੍ਹਾ, ਪਰਮਾਤਮਾ, ਵਾਹਿਗੁਰੂ ਦੀ ਮੇਹਰ ਹੈ। ਜਿਸ ਦੀ ਉਹ ਆਪ ਸਾਰ ਲੈਂਦਾ ਹੋਵੇ, ਜਿਸ ਦੀ ਉਹ ਆਪ ਰਾਖੀ ਕਰਦਾ ਹੋਵੇ।

SIKHBOOKCLUB.COM

ਮੂਲ ਸਲੋਕ :

ਮਃ ੫ ॥

**ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥**
**ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥**

**English Version :**

**MAHALA 5**

Attachment to this world deceitful, all in vain,
Shun the leisures false and its luxuries disdain.
Tortuous are the ways of the God's men meek,
Be blessed with Radiant Light, ye from sins refrain.

SIKHBOOKCLUB.COM

ਪਦ ਅਰਥ :

| ਸ਼ਬਦ | ਅਰਥ |
|---|---|
| 1. ਦਿਲੁ ਰਤਾ | = ਦਿਲ ਰੰਗਿਆ ਹੋਇਆ ਹੈ। |
| 2. ਦੁਨੀ ਸਿਉ | = ਦੁਨੀਆ ਨਾਲ, ਇਸ ਸੰਸਾਰ ਨਾਲ। |
| 3. ਦੁਨੀ | = ਇਥੇ ਦੁਨੀ ਤੋਂ ਭਾਵ ਸੰਸਾਰ, ਮਾਇਕ ਪਦਾਰਥ ਹਨ। |
| 4. ਨ ਕਿਤੈ ਕੰਮਿ | = ਕਿਸੇ ਕੰਮ ਦੀ ਨਹੀਂ। |
| 5. ਮਿਸਲ ਫਕੀਰਾਂ | = ਫਕੀਰਾਂ ਵਾਲੀ ਰਹਿਣੀ ਬਹਿਣੀ, ਵਤੀਰਾ, ਰੰਗ ਢੰਗ। |
| 6. ਗਾਖੜੀ | = ਔਖੀ। |
| 7. ਪੂਰ ਕਰੰਮਿ | = ਪੂਰੀ ਕਿਸਮਤ ਨਾਲ। |

ਅਰਥ

ਇਹ ਸਲੋਕ ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਹ ਸਲੋਕ ਗੁਰੂ ਜੀ ਨੇ ਫਰੀਦ ਜੀ ਦੇ ਸਲੋਕ ਨੂੰ ਮੁੱਖ ਰੱਖ ਕੇ ਉਚਾਰਿਆ ਅਤੇ ਲਿਖਿਆ ਹੈ। ਗੁਰੂ ਜੀ ਇਸ ਸਲੋਕ ਰਾਹੀਂ ਇਸ ਦੁਨਿਆਵੀ ਜੀਵ ਦੀ ਵਿਚਰਨ ਦੀ ਸਥਿਤੀ ਬਿਆਨ ਕਰਦੇ ਹਨ। ਐ ਫਰੀਦ! ਇਸ ਸੰਸਾਰੀ ਜੀਵ ਦਾ ਦਿਲ ਇਸ ਸੰਸਾਰ ਦੇ ਮਾਇਕ ਪਦਾਰਥਾਂ ਵਿਚ ਰੰਗਿਆ ਹੋਇਆ ਹੈ। ਇਹ ਮਾਇਆ, ਮਾਇਕ ਪਦਾਰਥ ਅਤੇ ਹੋਰ ਰੰਗੀਲੀ ਦੁਨੀਆਂ ਕਿਤੇ ਵੀ ਕੰਮ ਨਹੀਂ ਆਉਂਦੀ। ਇਹ ਮਾਇਕ ਪਦਾਰਥ ਪਰਮਾਤਮਾ ਦੇ ਨਾਮ ਨੂੰ ਵਿਸਾਰ ਦਿੰਦੇ ਹਨ। ਫਕੀਰਾਂ ਦੀ ਰਹਿਣੀ ਬਹਿਣੀ ਬਹੁਤ ਹੀ ਔਖੀ ਹੈ। ਇਹ ਸੰਸਾਰੀ ਦੁਨੀਆ ਨਾਲੋਂ ਅਲੱਗ ਕਿਸਮ ਦੀ

ਹੁੰਦੀ ਹੈ ਪ੍ਰੰਤੂ ਇਹ ਉਸ ਵਿਅਕਤੀ ਨੂੰ ਹੀ ਮਿਲਦੀ ਹੈ ਜਿਸ ਦੇ ਵੱਡੇ ਭਾਗ ਹੋਣ ਜੋ ਬਹੁਤ ਹੀ ਚੰਗੀ ਨੀਅਤ ਵਾਲਾ ਹੋਵੇ।

**ਮੂਲ ਸਲੋਕ :**

**ਪਹਿਲੇ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥**
**ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥**

**English Version :**

Early night prayer brings thee flowers fine,
Morning rememberance yields fruits Devine?
Imbued with Lord's love, in Him engrossed,
Shed slothful slumber, whole world be thine.

SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਪਹਿਲੇ ਪਹਿਰੈ | = ਅੰਮ੍ਰਿਤ ਵੇਲੇ। |
| 2. ਫੁਲੜਾ | = ਸੋਹਣਾ ਜਿਹਾ ਫੁੱਲ ਜੋ ਅੰਮ੍ਰਿਤ ਵੇਲੇ ਖਿੜਦਾ ਹੈ। |
| 3. ਪਛਾ ਰਾਤਿ | = ਪਿਛਲੀ ਰਾਤ ਭਾਵ ਅੰਮ੍ਰਿਤ ਵੇਲੇ। |
| 4. ਜਾਗੰਨਿ੍ | = ਜਾਗਦੇ ਹਨ। |
| 5. ਲਹੰਨਿ | = ਪ੍ਰਾਪਤ ਕਰਦੇ ਹਨ, ਹਾਸਲ ਕਰਦੇ ਹਨ। |
| 6. ਸੇ | = ਉਹ ਬੰਦੇ, ਭਗਤੀ ਕਰਨ ਵਾਲੇ ਬੰਦੇ। |
| 7. ਕੰਨੋ | = ਪਾਸੋਂ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਜਿਹੜੇ ਵਿਅਕਤੀ ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਦੀ, ਅੱਲ੍ਹਾ ਦੀ ਭਗਤੀ, ਬੰਦਗੀ ਕਰਦੇ ਹਨ, ਉਹ ਪ੍ਰਭੂ ਦੇ ਪਿਆਰ ਦਾ ਇਕ ਸੋਹਣਾ ਜਿਹਾ ਫੁੱਲ ਪ੍ਰਾਪਤ ਕਰ ਲੈਂਦੇ ਹਨ। ਅੱਲ੍ਹਾ ਜਾਂ ਪ੍ਰਭੂ ਦੇ ਪਿਆਰ ਦਾ ਤੋਹਫ਼ਾ ਅੰਮ੍ਰਿਤ ਵੇਲੇ ਦੀ ਬੰਦਗੀ, ਭਗਤੀ ਹੀ ਪ੍ਰਦਾਨ ਕਰ ਸਕਦੀ ਹੈ। ਜੋ ਬੰਦੇ ਅੰਮ੍ਰਿਤ ਵੇਲੇ ਜਾਗਦੇ ਹਨ ਅਤੇ ਉਸ ਦੇ ਪਿਆਰ ਵਿਚ ਰੱਤੇ ਜਾਂਦੇ ਹਨ ਤਾਂ ਫਿਰ ਉਹ ਹੀ ਪ੍ਰਭੂ ਦੀ ਅਸਲੀ ਦਾਤ ਪ੍ਰਾਪਤ ਕਰਦੇ ਹਨ, ਜਿਹੜੇ ਸੁੱਤੇ ਰਹਿੰਦੇ ਹਨ ਉਹ ਇਸ ਦਾਤ ਤੋਂ ਵਾਂਝੇ ਰਹਿੰਦੇ ਹਨ।

ਮੂਲ ਸਲੋਕ :

### ਮਃ ੧ ॥

**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥**
**ਇਕਿ ਜਾਗੰਦੇ ਨਾ ਲਹਨਿ੍**
**ਇਕਨ੍ਹਾ ਸੁਤਿਆ ਦੇਇ ਉਠਾਲਿ ॥੧੧੩॥**

**English Version :**

### MAHALA 1

God's bounties abundant, by force none can take,
Thy hard toil and tireless efforts, can nothing make.
A few are showered with His Grace, while asleep,
Others miss His favours, though day & night awake.

<u>ਪਦ ਅਰਥ</u> :

| <u>ਸ਼ਬਦ</u> | <u>ਅਰਥ</u> |
|---|---|
| 1. ਦਾਤੀ | = ਬਖਸ਼ਿਸ਼, ਦਾਨ, ਦਿੱਤੀ ਹੋਈ ਵਸਤੂ, ਦਾਤ ਦੇਣ ਵਾਲਾ। |
| 2. ਸਾਹਿਬ | = ਸੁਆਮੀ, ਮਾਲਿਕ, ਮਿੱਤਰ, ਕਰਤਾਰ, ਆਪ ਪਰਮਾਤਮਾ। |
| 3. ਸੰਦੀਆ | = ਦੀਆਂ। |
| 4. ਤਿਸੁ ਨਾਲਿ | = ਉਸ ਸਾਹਿਬ, ਪਰਮਾਤਮਾ, ਖੁਦਾ ਨਾਲ। |
| 5. ਕਿਆ ਚਲੈ | = ਕੀ ਜ਼ੋਰ ਚਲਦਾ ਹੈ? |
| 6. ਇਕਿ | = ਕਈ ਬੰਦੇ। |
| 7. ਜਾਗੰਦੇ | = ਜਾਗਦਿਆਂ ਹੋਇਆਂ, ਸੁਚੇਤ ਰਹਿੰਦਿਆਂ ਹੋਇਆਂ, ਸਾਵਧਾਨੀ ਵਰਤਿਆ। |
| 8. ਲਹਨਿ੍ | = ਪ੍ਰਾਪਤ ਕਰਦੇ ਹਨ। |

---

1. ਗੁਰੂ ਨਾਨਕ ਦੇਵ ਜੀ ਵਲੋਂ ਉਚਾਰੇ ਇਸ ਸਲੋਕ ਤੋਂ ਜੋ ਫਰੀਦ ਜੀ ਦੇ ਸਲੋਕਾਂ ਵਿਚ ਹੈ ਅਤੇ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਸਿਰੀ ਰਾਗੁ ਕੀ ਵਾਰ ਦੀ ਦੂਜੀ ਪਉੜੀ ਵਿਚ ਥੋੜ੍ਹਾ ਜਿਹਾ ਅੰਤਰ ਹੈ, ਜੋ ਕਿ ਹੇਠ ਲਿਖਿਆ ਹੋਇਆ ਹੈ।
ਫਰੀਦ ਜੀ ਦੇ ਸਲੋਕ ਵਿਚ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ "ਸਿਰੀ ਰਾਗੁ" ਦੀ ਵਾਰ ਦੀ ਦੂਜੀ ਪਉੜੀ ਵਿਚ।

| | *ਫਰੀਦ ਜੀ ਦੇ ਸਲੋਕਾਂ ਵਿਚ* | *ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਸਿਰੀ ਰਾਗੁ ਦੀ ਵਾਰ ਦੀ ਦੂਜੀ ਪਾਉੜੀ ਵਿਚ* |
|---|---|---|
| (1) | ਲਹਿਨ | ਲਹੰਨਿ |
| (2) | ਇਕਨਾ | ਇਕਨ੍ਹਾ |



SIKHBOOKCLUB.COM

**ਅਰਥ**

ਇਹ ਸਲੋਕ ਪਹਿਲੀ ਪਾਤਿਸ਼ਾਹੀ ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਹ ਸਲੋਕ ਜੋ ਗੁਰੂ ਜੀ ਦਾ ਹੈ ਸਲੋਕ ਨੰਬਰ 112 ਦੀ ਵਿਆਖਿਆ ਵਿਚ ਲਿਖਿਆ ਅਤੇ ਉਚਾਰਿਆ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵੇਲੇ, ਗੁਰੂ ਅਰਜਨ ਦੇਵ ਜੀ ਨੇ ਇਸ ਸਲੋਕ ਨੂੰ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਸਿਰੀ ਰਾਗੁ ਦੀ ਵਾਰ ਦੀ ਦੂਜੀ ਪਉੜੀ ਨਾਲ ਵੀ ਵਰਤਿਆ ਹੈ। ਉਥੇ ਇਹ ਸਲੋਕ ਇਉਂ ਹੈ—

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕ ਜਾਗੰਦੇ ਨ ਲਹੰਨਿ ਇਕਨ੍ਹਾ ਸੁਤਿਆ ਦੇਇ ਉਠਾਲਿ॥੧॥੨॥

– ਸਿਰੀ ਰਾਗ ਕੀ ਵਾਰ, ਮ ੪॥

ਇਸ ਸਲੋਕ ਰਾਹੀਂ ਗੁਰੂ ਜੀ ਫਰੀਦ ਜੀ ਦੇ ਸਲੋਕ ਦੀ ਬਹੁਤ ਚੰਗੇ ਤਰੀਕੇ ਨਾਲ ਵਿਆਖਿਆ ਕਰਦੇ ਹੋਏ ਫ਼ਰਮਾਉਂਦੇ ਹਨ ਕਿ ਸੰਸਾਰ ਵਿਚ ਜੋ ਪਦਾਰਥਕ ਅਤੇ ਅਧਿਆਤਮਕ ਬਖ਼ਸ਼ਿਸ਼ਾਂ ਹੁੰਦੀਆਂ ਹਨ, ਇਹ ਸਾਰੀਆਂ ਉਸ ਪਰਮਪਿਤਾ, ਵਾਹਿਗੁਰੂ ਪਰਮਾਤਮਾ ਦੀਆਂ ਹੀ ਪ੍ਰਦਾਨ ਕੀਤੀਆਂ ਹੋਈਆਂ ਹੁੰਦੀਆਂ ਹਨ। ਉਸ ਪਰਮਾਤਮਾ ਅੱਗੇ ਕਿਸੇ ਦਾ ਕੀ ਜੋਰ ਚਲ ਸਕਦਾ ਹੈ। ਉਹ ਆਪ ਹੀ ਸਰਬ ਸ਼ਕਤੀਮਾਨ ਅਤੇ ਦਾਤਾਂ ਨੂੰ ਬਖ਼ਸ਼ਣਹਾਰ ਹੁੰਦਾ ਹੈ। ਉਸ ਅਕਾਲ ਪੁਰਖ ਕੋਲੋਂ ਕਈ ਜੀਵ ਜਾਗਦਿਆਂ, ਸੁਚੇਤ ਹੁੰਦਿਆਂ ਹੋਇਆਂ ਵੀ ਦਾਤਾਂ ਹਾਸਿਲ ਨਹੀਂ ਕਰ ਸਕਦੇ। ਇਸ ਤੋਂ ਉਪਰੰਤ ਕਈ ਐਸੇ ਭਾਗਾਂ ਵਾਲੇ ਵੀ ਹੁੰਦੇ ਹਨ ਜਿਨ੍ਹਾਂ ਨੂੰ ਆਪ ਵਾਹਿਗੁਰੂ ਸੁੱਤਿਆਂ ਹੀ ਉਠਾਲ ਦਿੰਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਕਈ ਜੀਵ ਜੋ ਅੰਮ੍ਰਿਤ ਵੇਲੇ ਜਾਗਦੇ ਹੋਏ ਹੰਕਾਰ ਦੀ ਅਵਸਥਾ ਵਿਚ ਆਉਣ ਕਰਕੇ, ਪਰਮਾਤਮਾ ਵਲੋਂ ਪ੍ਰਦਾਨ ਕੀਤੀਆਂ ਜਾਣ ਵਾਲੀਆਂ ਪਦਾਰਥਕ ਅਤੇ ਅਧਿਆਤਮਕ ਦਾਤਾ ਤੋਂ ਸੱਖਣੇ ਰਹਿ ਜਾਂਦੇ ਹਨ ਅਤੇ ਦੂਸਰੇ ਪਾਸੇ ਕਈ ਐਸੇ ਵੀ ਜੀਵ ਹੁੰਦੇ ਹਨ ਜੋ ਗਾਫ਼ਿਲ, ਮੂਰਖ ਹੁੰਦੇ ਹੋਏ ਸੁਚੇਤ ਹੋ ਕੇ ਵਾਹਿਗੁਰੂ ਦੀ ਦਾਤ ਪ੍ਰਾਪਤ ਕਰ ਲੈਂਦੇ ਹਨ।

SIKHBOOKCLUB.COM

**ਮੂਲ ਸਲੋਕ :**

> **ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥**
>
> **ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ ॥੧੧੪॥**

**English Version :**

> Searching for their Spouse Divine, all souls impure,
>
> Yearning for Him in vain, can nothing ever secure.
>
> Those wedded to the Lord, look for nothing without,
>
> Souls sinful, left for pains of separation to endure.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਢੂਢੇਦੀਏ | = ਭਾਲਦੀ, ਖੋਜਦੀ, ਤਲਾਸ਼ ਕਰਦੀ। |
| 2. ਸੁਹਾਗ | = ਸੁਭਾਗ, ਖੁਸ਼ਨਸੀਬਪੁਣਾ, ਉਹ ਇਸਤਰੀ ਜਿਸ ਦਾ ਪਤੀ ਜਿਉਂਦਾ ਹੋਵੇ। |
| 3. ਕੂ | = ਨੂੰ। |
| 4. ਤਉ ਤਨਿ | = ਤੇਰੇ ਅੰਦਰ, ਤੇਰੇ ਸਰੀਰ ਵਿਚਕਾਰ। |
| 5. ਕੋਰ | = ਘਾਟਾ, ਕਸਰ। |
| 6. ਕਾਈ | = ਕੋਈ। |
| 7. ਝਾਕ | = ਆਸਰਾ, ਟੇਕ, ਆਸ, ਕਿਸੇ ਦੀ ਮਦਦ ਪ੍ਰਾਪਤ ਕਰਨੀ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਇਸ ਸਲੋਕ ਰਾਹੀਂ ਇਕ ਵਿਆਹੁਤਾ ਇਸਤਰੀ ਦੀ ਵਿਵੱਸਥਾ ਬਿਆਨ ਕਰਦੇ ਹਨ ਕਿ ਐ ਜੀਵ ਰੂਪੀ ਇਸਤਰੀ! ਤੂੰ ਸੁਹਾਗ ਰੂਪੀ ਪਤੀ ਪਰਮਾਤਮਾ ਨੂੰ ਭਾਲਣ ਲਈ ਫਿਰਦੀ ਹੈ। ਹੇ ਜੀਵ ਰੂਪੀ ਇਸਤਰੀਏ! ਤੂੰ ਅੰਮ੍ਰਿਤ ਵੇਲੇ ਉਠ ਕੇ ਪਤੀ ਰੂਪੀ ਪਰਮਾਤਮਾ ਨੂੰ ਮਿਲਣ ਲਈ ਆਪਣੀ ਬੰਦਗੀ, ਭਗਤੀ ਕਰਦੀ ਹੈ ਪ੍ਰੰਤੂ ਤੈਨੂੰ ਅਜੇ ਤੱਕ ਵੀ ਤੇਰਾ ਪਤੀ ਰੂਪੀ ਪਰਮਾਤਮਾ ਸਹੀ ਅਰਥਾਂ ਵਿਚ ਪ੍ਰਾਪਤ ਨਹੀਂ ਹੋ ਸਕਿਆ। ਇਸ ਤੋਂ ਇਹ ਸਾਬਿਤ ਹੁੰਦਾ ਹੈ ਕਿ ਤੇਰੇ ਆਪਣੇ ਵਿਚ ਹੀ ਕੋਈ ਕਮੀ ਹੈ, ਕੋਈ ਕਾਣ ਹੈ, ਕੋਈ ਨੁਕਸ ਹੈ। ਜਿਹੜੀਆਂ ਜੀਵ ਰੂਪੀ ਔਰਤਾਂ, ਪਰਮਾਤਮਾ ਰੂਪੀ ਪਤੀ ਦੇ ਨਾਮ ਦੀਆਂ ਸੁਹਾਗਣਾ ਹੁੰਦੀਆਂ ਹਨ ਉਹਨਾਂ ਨੂੰ ਕਿਸੇ ਹੋਰ ਪਤੀ ਰੂਪੀ ਇਸ਼ਟ ਦੀ ਟੇਕ ਨਹੀਂ ਹੁੰਦੀ।



SIKHBOOKCLUB.COM

ਉਹ ਕਿਸੇ ਹੋਰ ਦਾ ਆਸਰਾ ਨਹੀਂ ਭਾਲਦੀਆਂ। ਉਹ ਇਕ ਪਤੀ ਦੇ ਰੰਗ ਵਿਚ ਹੀ ਰੰਗੀਆਂ ਅਤੇ ਸੰਤੁਸ਼ਟ ਹੁੰਦੀਆਂ ਹਨ। "ਜਿਨ੍ਹਾਂ ਤੱਕਿਆ ਆਸਰਾ ਰੱਬ ਦਾ, ਤਿੰਨਾਂ ਰਿਜ਼ਕ ਹਮੇਸ਼।"

**ਮੂਲ ਸਲੋਕ :**

**ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥**

**ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥**

**English Version :**

Let patience be thy arrow and patience thy bow,

Mind, O man! you shall reap, whatever you sow.

His grace be thy life's aim, never do you waver,

Your mortal frame will shine with His Radiant Glow.

SIKHBOOKCLUB.COM

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਸਬਰ | = ਸੰਤੋਖ, ਧੀਰਜ। |
| 2. ਮੰਝਿ | = ਮਨ, ਮਨ ਵਿਚ। |
| 3. ਕਮਾਣ ਏ ਸਬਰੁ | = ਸਬਰ ਦੀ ਕਮਾਣ। |
| 4. ਨੀਹਣੋ | = ਚਿੱਲਾ, ਰੱਸੀ, ਗੁਣ। |
| 5. ਸੰਦਾ | = ਦਾ। |
| 6. ਬਾਣੁ | = ਤੀਰ। |
| 7. ਖਾਲਕੁ | = ਅੱਲ੍ਹਾ, ਖੁਦਾ, ਕਰਤਾਰ, ਵਾਹਿਗੁਰੂ, ਖਾਲਿਕ, ਪੈਦਾ ਕਰਨ ਵਾਲਾ। |
| 8. ਖਤਾ ਨ ਕਰੀ | = ਮਾਫ਼ ਕਰਨਾ, ਵਿਅਰਥ ਨਹੀਂ ਜਾਣ ਦਿੰਦਾ, ਖੁੰਝਣ ਨਹੀਂ ਦਿੰਦਾ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਸਲੋਕ ਰਾਹੀਂ ਇਸ ਪ੍ਰਕਾਰ ਫ਼ਰਮਾਉਂਦੇ ਹਨ ਕਿ ਜਿਸ ਜੀਵ ਦੇ ਮਨ ਵਿਚ ਸਬਰ ਦੀ ਕਮਾਣ ਹੋਵੇ, ਜੇਕਰ ਉਸ ਕੋਲ ਸਬਰ ਦੇ ਗੁਣ ਹੋਣ ਸਬਰ

ਦਾ ਚਿੱਲਾ ਹੋਵੇ, ਜੇਕਰ ਉਸ ਕੋਲ ਸਬਰ ਰੂਪੀ ਤੀਰ ਹੋਵੇ ਤਾਂ ਫਿਰ ਪਰਮਾਤਮਾ ਕਦੇ ਵੀ ਉਸ ਨੂੰ ਨਿਰਾਸ਼ ਨਹੀਂ ਹੋਣ ਦਿੰਦਾ। ਉਸ ਦੀਆਂ ਸਾਰੀਆਂ ਖਾਹਿਸ਼ਾਂ ਹਮੇਸ਼ਾਂ ਹੀ ਪੂਰੀਆਂ ਹੁੰਦੀਆਂ ਰਹਿੰਦੀਆਂ ਹਨ।

**ਮੂਲ ਸਲੋਕ :**

**ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨ੍ਹਿ ॥**

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥**

**English Version :**

Men of patience, with great calm do they submit,

He takes them to His Bossom, their debts remit.

Reveal not this Encounter Divine, for sins repent,

Remain close to God, get from Him, a clean chit.

**ਪਦ ਅਰਥ :**

| ਸ਼ਬਦ | | ਅਰਥ |
|---|---|---|
| 1. ਸਬਰ | = | ਸੰਤੋਖ, ਧੀਰਜ। |
| 2. ਸਾਬਰੀ | = | ਸਬਰ, ਸੰਤੋਖ, ਧੀਰਜ ਵਾਲੇ ਬੰਦੇ। |
| 3. ਏਵੈ | = | ਇਸ ਤਰ੍ਹਾਂ ਹੀ, ਭਾਵ ਸਬਰ ਸੰਤੋਖ ਅਤੇ ਧੀਰਜ ਵਿਚ। |
| 4. ਤਨੁ | = | ਸਰੀਰ, ਜਿਸਮ। |
| 5. ਜਾਲੇਨ੍ਹਿ | = | ਸਰੀਰ ਨੂੰ ਸਾੜਦੇ, ਤੰਗ ਕਰਦੇ, ਘਾਲਾ ਘਾਲਦੇ ਭਾਵ ਜਿਸ ਵੇਲੇ ਇਹ ਸੰਸਾਰਕ ਜੀਵ ਸੁੱਤੇ ਹੋਏ ਹੁੰਦੇ ਹਨ ਤਾਂ ਉਹ ਅਧਿਆਤਮਕ ਜੀਵ ਅੰਮ੍ਰਿਤ ਵੇਲੇ ਉਠ ਕੇ ਅੱਲ੍ਹਾ ਦੀ, ਪਰਮਾਤਮਾ ਦੀ ਬੰਦਗੀ ਜਾਂ ਭਗਤੀ ਕਰਦੇ ਹਨ। ਉਸ ਅੱਲ੍ਹਾ ਦੀ, ਖੁਦਾ ਦੀ, ਪ੍ਰਭੂ ਦੀ ਭਗਤੀ ਰਾਹੀਂ ਬੇਮੁਥਾਜੀ, ਪਾਪ ਨਿਵਿਰਤੀ ਅਤੇ ਰਜ਼ਾ ਦਾ ਸਬਕ ਪਕਾਂਦੇ ਹਨ। ਚੰਗੇ ਤਰੀਕੇ ਨਾਲ ਭਗਤੀ ਕਰਕੇ ਸਰਬਤ ਦਾ ਭਲਾ ਚਾਹੁੰਦੇ ਹਨ। |
| 6. ਹੋਨਿ | : | ਹੁੰਦੇ ਹਨ। |
| 7. ਨਜੀਕਿ | : | ਨੇੜੇ, ਕਰੀਬ, ਲਾਗੇ। |



SIKHBOOKCLUB.COM

8. ਕਿਸੈ : ਕਿਸੇ ਨੂੰ, ਦੂਸਰਿਆਂ ਨੂੰ।

9. ਭੇਤੁ ਨ ਦੇਨਿ : ਆਪਣੀ ਬੰਦਗੀ ਦਾ ਭੇਤ ਨਹੀਂ ਦਸਦੇ, ਕਿਸੇ ਅੱਗੇ ਖੁੱਲ੍ਹ ਕੇ ਬਿਆਨ ਨਹੀਂ ਕਰਦੇ।

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਆਪਣੀ ਬੰਦਗੀ ਬਾਰੇ ਬਿਆਨ ਕਰਦੇ ਹਨ ਕਿ ਐ ਜੀਵ! ਜੋ ਬੰਦੇ ਸਬਰ, ਸੰਤੋਖ ਅਤੇ ਧੀਰਜ ਵਾਲੇ ਹੁੰਦੇ ਉਹ ਧੀਰਜ ਵਿਚ ਹੀ ਰਹਿ ਕੇ ਆਪਣੀ ਬੰਦਗੀ, ਭਗਤੀ, ਇਬਾਦਤ ਕਰਦੇ ਹਨ। ਉਹ ਇਸ ਨੇਕ ਕੰਮ ਕਰਨ ਕਰਕੇ ਸਦਾ ਹੀ ਆਪਣੇ ਪਿਆਰੇ ਖ਼ੁਦਾ ਦੇ ਪਾਸ ਹੀ ਹੁੰਦੇ ਹਨ ਅਤੇ ਇਸ਼ਕ ਹਕੀਕੀ ਦਾ ਭੇਦ ਕਿਸੇ ਦੂਸਰੇ ਵਿਅਕਤੀ ਅੱਗੇ ਕਦੀ ਵੀ ਨਹੀਂ ਖੋਲ੍ਹਦੇ। ਇਹ ਖ਼ਜ਼ਾਨਾ ਗੁਪਤ ਹੀ ਰੱਖਦੇ ਹਨ। ਅਧਿਆਤਮਕ ਬੰਦੇ ਕਦੇ ਵੀ ਆਪਣੇ ਦਿਲ ਦਾ ਭੇਦ ਪ੍ਰਗਟ ਨਹੀਂ ਕਰਦੇ।

SIKHBOOKCLUB.COM

---

1. ਬਾਬਾ ਫਰੀਦ ਜੀ ਨੇ ਇਹ ਸਲੋਕ ਇਸ ਸੰਦਰਭ ਜਾਂ ਪਿਛੋਕੜ ਵਿਚ ਉਚਾਰਿਆ ਹੈ ਕਿ ਬਾਬਾ ਫਰੀਦ ਜੀ ਨੇ ਕਈ ਵਾਰੀ ਹੱਜ ਵੀ ਕੀਤਾ ਸੀ। ਜਵਾਹਿਰੇ-ਫਰੀਦੀ ਪੰਨਾ 251 ਉੱਤੇ ਲਿਖਿਆ ਹੈ ਕਿ ਮਖਦੂਮੇ ਜਹਾਦੀਆਂ ਨੇ ਸਿਰਾਜੁਲ ਹਿਦਾਇਤ ਵਿਚ ਦੱਸਿਆ ਹੈ ਕਿ ਇਕ ਵਾਰ ਇਕ ਦਰਵੇਸ਼ ਮੱਕੇ ਤੋਂ ਸ਼ੇਖ ਫਰੀਦ ਜੀ ਨੂੰ ਮਿਲਣ ਆਇਆ। ਬਾਬਾ ਫਰੀਦ ਜੀ ਨੇ ਉਸ ਦਰਵੇਸ਼ ਨੂੰ ਪੁੱਛਿਆ ਕਿ ਐ ਦਰਵੇਸ਼ ਜੀ ! ਕਿੱਥੋਂ ਆ ਰਹੇ ਹੋ ? ਉਸ ਦਰਵੇਸ਼ ਨੇ ਫਰੀਦ ਜੀ ਨੂੰ ਜਵਾਬ ਦਿੱਤਾ ਕਿ ਮੈਂ ਮੱਕੇ ਤੋਂ ਆ ਰਿਹਾ ਹਾਂ। ਮੈਂ ਹਰ ਰੋਜ਼ ਆਪ ਜੀ ਨਾਲ ਬੈਤੁਲ-ਮੁਕੱਦਸ ਵਿਚ ਝਾੜੂ ਲਾਇਆ ਕਰਦਾ ਹਾਂ। ਬਾਬਾ ਫਰੀਦ ਜੀ ਨੇ ਉਸ ਦਰਵੇਸ਼ ਨੂੰ ਡਾਂਟਿਆ ਕਿ ਦਰਵੇਸ਼ਾਂ ਦੇ ਭੇਤ ਨਹੀਂ ਖੋਲ੍ਹਣੇ ਚਾਹੀਦੇ। ਬਾਬਾ ਫ਼ਰੀਦ ਜੀ ਨੇ ਉਸ ਦਰਵੇਸ਼ ਦਾ ਹੱਥ ਫੜਿਆ ਤੇ ਇਸ ਹਾਲਤ ਵਿਚ ਉਸ ਨੇ ਆਪ ਜੀ ਵੱਲ ਵੇਖਿਆ, ਇੱਥੋਂ ਤੱਕ ਕਿ ਕੋਹਕਾਫ਼ ਦੇ ਮੁਅੱਕਲ ਫਰਿਸ਼ਤੇ ਨੂੰ ਵੀ ਵੇਖਿਆ। ਬਾਬਾ ਫਰੀਦ ਜੀ ਨੇ ਕਿਹਾ ਕਿ ਅੱਖਾਂ ਖੋਲ੍ਹ। ਜਦ ਦਰਵੇਸ਼ ਨੇ ਅੱਖਾਂ ਖੋਲ੍ਹੀਆਂ ਤਾਂ ਫਿਰ ਆਪ ਨੂੰ ਆਪਣੀ ਥਾਂ ਤੇ ਵੇਖਿਆ। ਦਰਵੇਸ਼ ਹੈਰਾਨ ਹੋਇਆ ਤੇ ਚਲੇ ਗਿਆ। ਜੋ ਇਸ ਧੀਰਜ ਵਿਚ ਰਹਿ ਕੇ ਹੀ ਆਪਣੀ ਬੰਦਗੀ, ਭਗਤੀ, ਇਬਾਦਤ ਕਰਦੇ ਹਨ ਉਹ ਇਸ ਕੰਮ ਕਰਕੇ ਸਦਾ ਹੀ ਆਪਣੇ ਪ੍ਰੀਤਮ ਪਿਆਰੇ ਖ਼ੁਦਾ ਦੇ ਪਾਸ ਹੀ ਹੁੰਦੇ ਹਨ ਅਤੇ ਇਸ ਇਸ਼ਕ ਹਕੀਕੀ ਦਾ ਭੇਤ ਕਿਸੇ ਦੂਸਰੇ ਵਿਅਕਤੀ ਅੱਗੇ ਕਦੇ ਵੀ ਪ੍ਰਗਟ ਨਹੀਂ ਕਰਦੇ। ਇਹ ਖ਼ਜ਼ਾਨਾ ਗੁਪਤ ਹੀ ਰੱਖਦੇ ਹਨ। ਅਧਿਆਤਮਕ ਬੰਦੇ ਕਦੇ ਵੀ ਆਪਣੇ ਦਿਲ ਦਾ ਭੇਦ ਪ੍ਰਗਟ ਨਹੀਂ ਕਰਦੇ।

ਮੂਲ ਸਲੋਕ :

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜ ਕਰਹਿ ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥**

**English Version :**

Rooted firm in patience, thy life to Him assigned,
Resigned to His Sweet Will, His abode may ye find.
From a small river to an ocean, might thee grow,
Never turning to a drain, or anything of the kind.

ਪਦ ਅਰਥ :

| ਸ਼ਬਦ | ਅਰਥ |
|---|---|
| 1. ਸਬਰੁ | = ਸੰਤੋਖ। |
| 2. ਸੁਆਉ | = ਪ੍ਰਯੋਜਨ, ਜ਼ਿੰਦਗੀ ਦਾ ਨਿਸ਼ਾਨਾ, ਸੁਆਰਥ। |
| 3. ਬੰਦਾ | = ਇਨਸਾਨ, ਮਨੁੱਖ। |
| 4. ਦਿੜ | = ਪੱਕਾ, ਅਟੱਲ। |
| 5. ਵਧਿ | = ਹੋਰ ਜ਼ਿਆਦਾ, ਆਸ ਤੋਂ ਵੱਧ, ਕਾਫ਼ੀ ਮਾਤਰਾ ਵਿਚ। |
| 6. ਥੀਵਹਿ | = ਹੋ ਜਾਏਂਗਾ। |
| 7. ਵਾਹੜਾ | = ਨਿੱਕਾ ਜਿਹਾ ਵਹਿਣ, ਨਦੀ ਨਾਲਾ। |
| 8. ਟੁਟਿ | = ਟੁੱਟ ਕੇ, ਘੱਟ ਕੇ। |

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਜੀਵ! ਇਸ ਇਨਸਾਨੀ ਜ਼ਿੰਦਗੀ ਵਿਚ ਸਬਰ ਹੀ ਸਭ ਤੋਂ ਉੱਤਮ ਵਸਤੂ ਹੈ। ਸਬਰ ਹੀ ਬੰਦੇ ਦੀ ਜ਼ਿੰਦਗੀ ਦੀ ਅਸਲ ਵਸਤੂ ਹੋਣੀ ਚਾਹੀਦੀ ਹੈ। ਭਾਵ ਸਬਰ ਹੀ ਜ਼ਿੰਦਗੀ ਦਾ ਨਿਸ਼ਾਨਾ ਹੋਣਾ ਚਾਹੀਦਾ ਹੈ। ਜੇਕਰ ਕੋਈ ਇਨਸਾਨ ਸਬਰ ਨੂੰ ਹੀ ਆਪਣੇ ਹਿਰਦੇ ਵਿਚ ਪੱਕਾ ਕਰ ਲਵੇ ਭਾਵ ਦ੍ਰਿੜ ਕਰ ਲਵੇ ਤਾਂ ਫਿਰ ਉਹ ਇਕ ਛੋਟੇ ਜਿਹੇ ਨਾਲੇ ਤੋਂ ਵੱਧ ਕੇ ਬਹੁਤ ਵੱਡਾ ਦਰਿਆ ਹੋ ਸਕਦਾ ਹੈ। ਉਹ ਘੱਟ ਕੇ ਜਾਂ ਛੋਟਾ ਹੋ ਕੇ ਕਦੀ ਵੀ ਛੋਟਾ ਵਹਿਣ ਨਹੀਂ ਬਣੇਗੇ। ਭਾਵ ਜੇਕਰ ਸਬਰ ਸੰਤੋਖ ਵਾਲਾ ਜੀਵਨ ਹੋਵੇਗਾ ਤਾਂ ਫਿਰ ਬੰਦਾ ਬਹੁਤ ਹੀ ਵੱਡੇ ਦਰਿਆ ਸਮਾਨ ਹੋ ਜਾਵੇਗਾ। ਉਸ ਅਵਸਥਾ ਤੇ ਪਹੁੰਚ ਕੇ ਇਸ ਸੰਸਾਰੀ ਜੀਵ ਦਾ


SIKHBOOKCLUB.COM

ਪਿਆਰ ਸਾਰੇ ਸੰਸਾਰ ਲਈ ਪਸਰ ਜਾਵੇਗਾ ਤਾਂ ਫਿਰ ਕਿਸੇ ਵੀ ਸੰਸਾਰੀ ਜੀਵ ਲਈ ਤੰਗ ਦਿਲੀ ਨਹੀਂ ਰਹਿ ਸਕਦੀ। ਸਬਰ ਸੰਤੋਖ ਹੀ ਇਸ ਸੰਸਾਰੀ ਮਨੁੱਖ ਲਈ ਉੱਤਮ ਵਸਤੂ ਹੈ। ਇਸ ਲਈ ਇਸ ਨੂੰ ਹੀ ਜਿੰਦਗੀ ਵਿਚ ਧਾਰਨ ਕਰਨਾ ਚਾਹੀਦਾ ਹੈ।

**ਮੂਲ ਸਲੋਕ :**

**ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥**

**ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥**

**English Version :**

Turtuous are the ways of true love, I pray!

Be a faithful believer, God's debt to defray.

Rare be the souls, who tread this thorny path,

All is vanity, vain is this, thy mond of clay.

SIKHBOOKCLUB.COM

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਦਰਵੇਸੀ | = ਫਕੀਰੀ। |
| 2. ਗਾਖੜੀ | = ਔਖੀ, ਮੁਸ਼ਕਲ। |
| 3. ਚੋਪੜੀ | = ਉਤੋਂ ਉਤੋਂ ਚੰਗੀ, ਓਪਰੀ, ਵਿਖਾਵੇ ਵਾਲੀ। |
| 4. ਇਕਨਿ ਕਿਨੈ | = ਕਿਸੇ ਇਕ ਨੇ, ਕਿਸੇ ਵਿਰਲੇ ਨੇ। |
| 5. ਚਾਲੀਐ | = ਚਲਾਈ ਹੈ, ਸ਼ੁਰੂ ਕੀਤੀ ਹੈ, ਪ੍ਰਚੱਲਤ ਕੀਤੀ ਹੈ। |
| 6. ਦਰਵੇਸਾਵੀ | = ਫਕੀਰਾਂ ਵਾਲੀ, ਸਾਧੂ ਜਨ ਵਾਲੀ, ਸਾਧੂ ਵ੍ਰਿਤੀ, ਮੰਗਤਿਆਂ ਵਾਲੀ, ਕਰਤਾਰ ਦੇ ਦਰ ਦਾ ਜਾਚਕ, ਕਰਤਾਰ ਦੇ ਦਰ ਦੀ ਅਨਿਨ ਭਗਤੀ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਇਸ ਜਗਤ ਵਿਚ ਸੰਸਾਰੀ ਜੀਵ ਨੂੰ ਸਬਰ, ਸੰਤੋਖ ਅਤੇ ਧੀਰਜ ਵਾਲਾ ਹੀ ਜੀਵਨ ਬਤੀਤ ਕਰਨਾ ਚਾਹੀਦਾ ਹੈ। ਅਸਲ ਵਿਚ ਇਹ ਹੀ ਫਕੀਰੀ ਹੈ। ਇਸ ਸੰਸਾਰ ਵਿਚ ਇਹ ਇਕ ਬਹੁਤ ਹੀ ਔਖੀ ਕਾਰ ਹੈ ਭਾਵ ਫਕੀਰੀ ਨਿਭਾਉਣੀ ਬਹੁਤ ਹੀ ਔਖੀ ਹੈ। ਫਰੀਦ ਜੀ ਅੱਗੋਂ ਫਿਰ

ਫ਼ਰਮਾਉਂਦੇ ਹਨ ਕਿ ਇਸ ਜੀਵ ਦੀ ਪ੍ਰੀਤ ਓਪਰੀ ਹੀ ਹੈ। ਅਸਲੀ ਪ੍ਰੀਤ ਕਿਸੇ ਹੋਰ ਪਾਸੇ ਹੀ ਹੁੰਦੀ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਅਸਲ ਵਿਚ ਫਕੀਰਾਂ ਦੀ ਇਹ ਸਬਰ ਸੰਤੋਖ ਅਤੇ ਧੀਰਜ ਵਾਲੀ ਕਿਰਤ ਕਿਸੇ ਵਿਰਲੇ ਵਿਅਕਤੀ ਨੇ ਹੀ ਹਾਸਲ ਕੀਤੀ ਹੁੰਦੀ ਹੈ। ਅਸਲ ਵਿਚ ਇਹ ਦੁਨਿਆਵੀ ਜੀਵ ਇਸ ਸੰਸਾਰ ਵਿਚ ਮਾਇਕ ਪਦਾਰਥਾਂ ਅਤੇ ਰੰਗ ਰਲੀਆਂ ਵਿਚ ਹੀ ਵਿਅਸਥ ਰਹਿੰਦੇ ਅਤੇ ਇਹ ਜੀਵਨ ਵਿਅਰਥ ਹੀ ਗੁਆ ਕੇ ਤੁਰ ਜਾਂਦੇ ਹਨ।

**ਮੂਲ ਸਲੋਕ :**

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ ॥**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ ॥੧੧੯॥**

**English Version :**

Yearning for Thee my Lord, my body turns afire,
My bones feed the oven, suffer consequences dire.
My feet thus turning sore, sure I walk on my head,
Meeting the beloved Sweet, be my heart's desire.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਤਨੁ | = ਜਿਸਮ, ਦੇਹ, ਸਰੀਰ। |
| 2. ਤਪੈ | = ਗਰਮ ਹੋਣਾ, ਬਿਰਹਾ ਵਿਚ ਸੜਨਾ। |
| 3. ਤਨੂਰ | = ਭੱਠੀ, ਚੁੱਲ੍ਹਾ। |
| 4. ਜਿਉ | = ਜਿਵੇਂ, ਵਾਂਗ। |
| 5. ਬਾਲਣੁ | = ਈਂਧਨ, ਜਲਾਉਣ ਦੀਆਂ ਲਕੜਾਂ। |
| 6. ਬਲੰਨ੍ਹਿ | = ਬਾਲਣਾ, ਜਾਲਣਾ, ਤਪਣਾ। |
| 7. ਪੈਰੀ ਥਕਾਂ | = ਚਲਦਿਆਂ ਪੈਰਾ ਨਾਲ ਥੱਕ ਜਾਣਾ। |
| 8. ਜੁਲਾਂ | = ਤੁਰਨਾ। |
| 9. ਮੂੰ | – ਮੈਨੂੰ। |
| 10. ਪਿਰੀ | = ਅੱਲ੍ਹਾ, ਖੁਦਾ, ਪਰਮਾਤਮਾ, ਰੱਬ। |
| 11. ਮਿਲੰਨ੍ਹਿ | = ਮਿਲ ਪਵੇ, ਲਭ ਜਾਵੇ। |


www.sikhbookclub.com

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਮੇਰਾ ਸਰੀਰ, ਮੇਰੀ ਦੇਹ, ਮੇਰਾ ਜਿਸਮ, ਬਿਰਹਾ ਰੂਪੀ ਭੱਠੀ ਵਾਂਗ ਤਪ ਰਿਹਾ ਹੈ। ਮੇਰੇ ਇਸ ਸਰੀਰ ਦੇ ਹੱਡ ਇਸ ਤਰ੍ਹਾਂ ਜਲ ਰਹੇ ਹਨ ਜਿਵੇਂ ਬਾਲਣ ਜਲ ਰਿਹਾ ਹੋਵੇ। ਇਸ ਦਾ ਭਾਵ ਇਹ ਹੋਇਆ ਕਿ ਫਰੀਦ ਜੀ ਆਪਣੇ ਮੁਰਸ਼ਦ ਦੇ ਵਿਛੋੜੇ ਵਿਚ, ਬਿਰਹਾ ਦੀ ਅੱਗ ਵਿਚ ਜਲ ਰਹੇ ਸਨ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਪਤੀ ਰੂਪੀ ਪਰਮਾਤਮਾ ਨੂੰ ਮਿਲਣ ਵਾਸਤੇ ਜੇਕਰ ਮੈਂ ਪੈਰਾਂ ਨਾਲ ਚਲਦਿਆਂ ਚਲਦਿਆਂ ਥੱਕ ਜਾਵਾਂ ਤਾਂ ਫਿਰ ਸਿਰ ਭਾਰ ਤੁਰਨ ਲਗ ਪਵਾਂ। ਹਾਲੇ ਤੱਕ ਸਿਰ ਭਾਰ ਤੁਰਾ ਅਸੰਭਵ ਹੈ। ਇਸ ਦਾ ਭਾਵ ਇਹ ਹੋਇਆ ਕਿ ਪਤੀ ਰੂਪੀ ਪਰਮਾਤਮਾ ਨੂੰ ਮਿਲਣ ਲਈ ਹਰ ਔਖੇ ਤੋਂ ਔਖੇ ਸਰੀਰਕ ਕਸ਼ਟ ਸਹਿਣ ਲਈ ਵੀ ਤਿਆਰ ਸੀ। ਫਰੀਦ ਜੀ ਦਾ ਅੱਗੋਂ ਫਿਰ ਫ਼ਰਮਾਨ ਹੈ ਕਿ ਜੇਕਰ ਮੈਨੂੰ ਮੇਰਾ ਪਿਆਰਾ ਮਿਲ ਜਾਵੇ, ਉਸ ਦਾ ਦੀਦਾਰ ਹੋ ਜਾਵੇ, ਉਸ ਨਾਲ ਮਿਲਾਪ ਹੋ ਜਾਵੇ, ਉਸ ਨਾਲ ਸੰਗਮ ਹੋ ਜਾਵੇ, ਉਸ ਵਿਚ ਅਭੇਦਤਾ ਹੋ ਜਾਵੇ ਤਾਂ ਫਿਰ ਇਹ ਸੰਸਾਰਕ ਕਸ਼ਟ, ਦੁਖ ਤਕਲੀਫਾਂ ਉਸ ਮਿਲਾਪ ਦੇ ਮੁਕਾਬਲੇ ਤੇ ਤੁੱਛ ਹਨ।

SIKHBOOKCLUB.COM

ਮੂਲ ਸਲੋਕ :

**ਮਃ ੧ ॥**

**ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥**

**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥**

**English Version :**

**MAHALA 1**

Burn not this body O' Farid, God's Gift supreme,
Feed not the fire with bones, they deserve esteem.
Never should you find a fault, with feet and head,
Realize His Radiance within, His debt redeem.

ਪਦ ਅਰਥ :

| ਸ਼ਬਦ | ਅਰਥ |
|---|---|
| 1. ਤਨੁ | = ਸਰੀਰ ਜਿਸਮ, ਦੇਹ। |
| 2. ਤਪਾਇ | = ਗਰਮ ਹੋਣਾ, ਤਪਣਾ, ਭਖਣਾ। |

3. ਤਨੂਰ = ਭੱਠੀ, ਚੁੱਲ੍ਹਾ।

4. ਜਿਉ = ਵਾਂਗ।

5. ਬਾਲਣੁ = ਈਂਧਨ, ਜਲਾਉਣ ਵਾਲੀਆਂ ਲਕੜਾਂ।

6. ਬਾਲਿ = ਜਲਾਉਣਾ।

7. ਸਿਰਿ = ਸਿਰ ਨੇ।

8. ਪੈਰੀ = ਪੈਰਾਂ ਨੇ।

9. ਫੇੜਿਆ = ਵਿਗਾੜਿਆ, ਕਸੂਰ ਕੀਤਾ, ਮਾੜਾ ਕੰਮ ਕੀਤਾ।

10. ਪਿਰੀ = ਅੱਲ੍ਹਾ, ਖੁਦਾ, ਪਰਮਾਤਮਾ, ਰੱਬ ਆਦਿ।

11. ਨਿਹਾਲਿ = ਅੰਦਰ ਝਾਤੀ ਮਾਰਨੀ।

**ਅਰਥ**

ਇਹ ਸਲੋਕ ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰੂ ਜੀ ਨੇ ਇਹ ਸਲੋਕ ਫਰੀਦ ਜੀ ਦੇ ਸਲੋਕ ਜੋ ਨੰਬਰ 119 ਉੱਤੇ ਦਰਜ ਹੈ ਦੇ ਸੰਦਰਭ ਵਿਚ ਲਿਖਿਆ ਹੈ। ਗੁਰੂ ਜੀ ਨੇ ਆਪਣੇ ਵਿਚਾਰ ਫਰੀਦ ਜੀ ਦੇ ਨੰਬਰ 119 ਵਾਲੇ ਸਲੋਕ ਦੀ ਵਿਚਾਰਧਾਰਾ ਦੇ ਸਮਾਨ ਅੰਤਰ ਸਪੱਸ਼ਟ ਰੂਪ ਵਿਚ

---

ਨੋਟ- ਇਸ ਤਰ੍ਹਾਂ ਦਾ ਇਕ ਹੋਰ ਸਲੋਕ ਵਾਰਾਂ ਤੇ ਵਧੀਕ ਮਹਲਾ ੧ ਵਿਚ ਵੀ ਦਰਜ ਹੈ, ਉਥੇ ਇਹ ਇਉਂ ਹੈ-

ਤਨੁ ਨਾ ਤਪਾਇ ਤਨੂਰ ਜਿਉ ਬਾਲਣ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ, ਅੰਦਰ ਪਿਰੀ ਸਮਾਲਿ ॥੧੮॥

ਇਹ ਸਲੋਕ ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਪਹਿਲਾ ਸਲੋਕ ਜੋ ਉਚਾਰਿਆ ਹੋਇਆ ਹੈ ਉਹ ਫਰੀਦ ਜੀ ਦੇ ਸਲੋਕਾਂ ਨਾਲ ਹੈ ਅਤੇ ਜੋ ਦੂਸਰਾ ਸਲੋਕ ਹੈ ਉਹ ਸਲੋਕ ਵਾਰਾਂ ਤੇ ਵਧੀਕ ਮਹਲਾ ੧ ਵਿਚ ਵੀ ਦਰਜ ਹੈ। ਫਰੀਦ ਜੀ ਦੇ ਸਲੋਕਾਂ ਨਾਲ ਜੋ ਗੁਰੂ ਜੀ ਦਾ ਸਲੋਕ ਆਇਆ ਹੈ ਉਸ ਵਿਚ "ਪਿਰੀ ਨਿਹਾਲਿ" ਲਿਖਿਆ ਹੋਇਆ ਹੈ ਅਤੇ ਜੋ ਸਲੋਕ ਵਾਰਾਂ ਤੇ ਵਧੀਕ ਵਿਚ ਆਇਆ ਹੈ ਉਥੇ "ਪਿਰੀ ਸਮਾਲਿ" ਲਿਖਿਆ ਹੋਇਆ ਮਿਲਦਾ ਹੈ। ਗੁਰੂ ਜੀ ਆਪਣੇ ਇਸ ਸਲੋਕ ਰਾਹੀਂ ਫਰੀਦ ਜੀ ਦੇ ਸਲੋਕ ਦੀ ਵਿਆਖਿਆ ਕਰਦੇ ਹੋਏ ਉਚਾਰਦੇ ਹਨ ਕਿ ਇਸ ਸੰਸਾਰੀ ਜੀਵ ਨੂੰ ਪ੍ਰਭੂ ਰੂਪੀ ਪਤੀ ਪਾਉਣ ਲਈ ਆਪਣੇ ਸਰੀਰ ਨੂੰ ਧੂਣੀਆਂ ਰਾਹੀਂ, ਤਨੂਰ ਵਿਚ, ਭੱਠੀ ਵਿਚ ਜਾਂ ਚੁੱਲ੍ਹੇ ਵਿਚ ਸਾੜਨ ਦੀ ਕੋਈ ਲੋੜ ਨਹੀਂ ਅਤੇ ਨਾ ਹੀ ਹੱਡਾਂ ਨੂੰ ਇਵੇਂ ਬਾਲਣ ਦੀ ਥਾਂ ਵਰਤਣਾ ਚਾਹੀਦਾ ਹੈ। ਇਹ ਜੋ ਪਤੀ ਰੂਪੀ ਪਰਮਾਤਮਾ ਨੂੰ ਪ੍ਰਾਪਤ ਕਰਨ ਦੇ ਯਤਨ ਹਨ ਇਸ ਰਾਹੀਂ ਕਿਸੇ ਚੰਗੇ ਮਕਸਦ ਉੱਤੇ ਪਹੁੰਚਣਾ ਬਹੁਤ ਹੀ ਕਠਿਨ ਹੈ ਕਿਉਂਕਿ ਜੇਕਰ ਸਰੀਰ ਹੀ ਨਾ ਰਿਹਾ, ਇਸ ਸਰੀਰ ਦੇ ਹੱਡ ਮਾਸ ਹੀ ਨਾ ਰਹੇ ਤਾਂ ਫਿਰ ਪ੍ਰਭੂ ਰੂਪੀ ਪਤੀ, ਜਾਂ ਪਤੀ ਰੂਪੀ ਪਰਮਾਤਮਾ ਨੂੰ ਹਾਸਿਲ ਕਰਨ ਦਾ ਕੋਈ ਉਚਿਤ ਹੀ ਨਹੀਂ ਰਹਿ ਜਾਂਦਾ। ਗੁਰੂ ਜੀ ਆਪਣੇ ਇਸ ਸਲੋਕ ਰਾਹੀਂ ਫਰੀਦ ਜੀ ਦੇ ਉਚਾਰੇ ਹੋਏ ਪਹਿਲੇ ਸਲੋਕ ਦਾ ਸਪੱਸ਼ਟੀਕਰਨ ਕਰਦੇ ਹੋਏ ਅੱਗੋਂ ਫ਼ਰਮਾਉਂਦੇ ਹਨ ਕਿ ਇਸ ਕਾਇਆ, ਇਸ ਸਰੀਰ ਜਾਂ ਇਸ ਜਿਸਮ ਦੇ ਸਿਰ ਅਤੇ ਪੈਰਾਂ ਨੇ ਕੀ ਵਿਗਾੜਿਆ ਹੋਇਆ ਹੈ ? ਜਿਸ ਜੀਵ ਨੇ ਪ੍ਰਭੂ ਰੂਪੀ ਪਤੀ ਨੂੰ ਪ੍ਰਾਪਤ ਕਰ ਲਿਆ ਹੋਇਆ ਹੈ, ਉਸ ਨੂੰ ਕਿਸੇ ਕਿਸਮ ਦੇ ਸਰੀਰ ਨੂੰ ਤਸੀਹੇ ਦੇਣ ਦੀ ਕੋਈ ਅਵੱਸ਼ਕਤਾ ਨਹੀਂ ਰਹਿੰਦੀ। ਪਰਮਾਤਮਾ ਤਾਂ ਅੰਦਰੋਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਪ੍ਰਭੂ ਨੂੰ ਪਾਉਣ ਲਈ ਸ਼ੁੱਧ ਹਿਰਦੇ ਦੀ ਜ਼ਰੂਰਤ ਹੈ।


SIKHBOOKCLUB.COM

ਪ੍ਰਗਟ ਕੀਤੇ ਹਨ। ਗੁਰੂ ਜੀ ਦਾ ਇਸ ਸਲੋਕ ਰਾਹੀਂ ਫ਼ਰਮਾਨ ਹੈ ਕਿ ਪਰਮਾਤਮਾ ਨੂੰ ਪ੍ਰਾਪਤ ਕਰਨ ਵਾਸਤੇ ਆਪਣੇ ਸਰੀਰ ਨੂੰ, ਜਿਸਮ ਨੂੰ, ਦੇਹ ਨੂੰ ਧੂਣੀਆਂ ਨਾਲ, ਤਨੂਰ ਵਿਚ, ਭੱਟੀ ਵਿਚ, ਚੁੱਲ੍ਹੇ ਵਿਚ ਸਾੜਨ ਦੀ ਕੋਈ ਲੋੜ ਨਹੀਂ। ਹੱਡਾਂ ਨੂੰ ਇਸ ਤਰ੍ਹਾਂ ਬਾਲਣ ਦੀ ਕੋਈ ਲੋੜ ਨਹੀਂ। ਇਤਨੇ ਕਰੜੇ, ਸਖ਼ਤ ਅਤੇ ਨਾ ਸਹਾਰਨਯੋਗ ਕਸ਼ਟਾਂ ਨੂੰ ਦੇਣ ਦੀ ਕੋਈ ਜ਼ਰੂਰਤ ਨਹੀਂ। ਗੁਰੂ ਜੀ ਦਾ ਅੱਗੋਂ ਫਿਰ ਫ਼ਰਮਾਨ ਹੈ ਕਿ ਇਨ੍ਹਾਂ ਸਿਰ ਅਤੇ ਪੈਰਾਂ ਨੇ ਕੀ ਵਿਗਾੜਿਆ ਹੈ ? ਕੀ ਕਸੂਰ ਕੀਤਾ ਹੋਇਆ ਹੈ ? ਇਸ ਲਈ ਇਨ੍ਹਾਂ ਨੂੰ ਦੁਖ ਦੇਣ ਦੀ ਜ਼ਰੂਰਤ ਨਹੀਂ। ਜੇਕਰ ਪਰਮਾਤਮਾ ਨੂੰ ਪ੍ਰਾਪਤ ਕਰਨਾ ਹੈ ਤਾਂ ਤੈਨੂੰ ਆਪਣੇ ਹਿਰਦੇ ਵਿਚ, ਆਪਣੀ ਅੰਤਰਆਤਮਾ ਵਲ ਧਿਆਨ ਮਾਰ ਕੇ ਦੇਖਣਾ ਪਵੇਗਾ।

**ਮੂਲ ਸਲੋਕ :**

**ਮਃ ੪ ॥**

**ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥**

**ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥**

**English Version :**

**MAHALA 4**

Searching Him in vain O' Nanak! did I roam around,
Never did I know within me His Lordship is found.
Unknowable though He is, yet verily is He recognized,
With the Guru's Grace is He known, a Bliss profound.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਹਉ | = ਮੈਂ। |
| 2. ਢੂਢੇਦੀ | = ਢੂੰਢਦੀ, ਤਲਾਸ਼ ਕਰਦੀ, ਲੱਭਦੀ ਫਿਰਦੀ। |
| 3. ਸਜਣੁ | = ਮਿੱਤਰ, ਸਖੀ, ਪਿਆਰਾ, ਪ੍ਰੀਤਮ, ਪ੍ਰਭੂ, ਵਾਹਿਗੁਰੂ। |
| 4. ਸਜਣਾ | = ਐ ਦੋਸਤ, ਮਿੱਤਰ। |
| 5. ਮੈਡੇ ਨਾਲਿ | = ਮੇਰੇ ਨਾਲ, ਮੇਰੇ ਹਿਰਦੇ ਵਿਚ। |

6. ਅਲਖੁ = ਲੱਛਣ-ਹੀਨ, ਜੋ ਦਿਖਾਈ ਨਾ ਦੇਵੇ, ਜੋਗੀਆਂ ਦਾ ਪਰਸਪਰ ਸ਼ਿਸ਼ਟਾਚਾਰ ਬੋਧਕ ਸ਼ਬਦ।

7. ਲਖੀਐ = ਦੇਖਣ ਵਾਲਾ, ਜਾਨਣ ਵਾਲਾ, ਲੰਘਣ ਵਾਲਾ।

8. ਗੁਰਮੁਖਿ = ਸਤਿਗੁਰੁ ਕਾ ਮੁੱਖ, ਗੁਰੂ ਦਾ ਚੇਹਰਾ, ਉਹ ਪੁਰਖ ਜੋ ਗੁਰੂ ਦੇ ਸਨਮੁਖ ਹੈ ਕਦੇ ਵੀ ਬੇਮੁੱਖ ਨਹੀਂ ਹੁੰਦਾ।

9. ਦਿਖਾਲਿ = ਵਿਖਾ ਦੇਂਦਾ ਹੈ, ਪ੍ਰਗਟ ਕਰ ਦਿੰਦਾ ਹੈ।

**ਅਰਥ**

ਇਹ ਸਲੋਕ ਚੌਥੀ ਪਾਤਿਸ਼ਾਹੀ ਗੁਰੂ ਰਾਮਦਾਸ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਹ ਸਲੋਕ ਰਾਗੁ ਕਾਨੜੇ ਦੀ ਵਾਰ ਦੀ ਪੰਦਰਵੀਂ ਪਉੜੀ ਵਿਚ ਵੀ ਆਇਆ ਹੈ ਪ੍ਰੰਤੂ ਥੋੜਾ ਜਿਹਾ ਅੰਤਰ ਹੈ। ਇਸ ਸਲੋਕ ਨੂੰ ਜਰਾ ਗਹੁ ਨਾਲ ਦੇਖਿਆ ਫਰਕ ਤਾਂ ਆਪਣੇ ਆਪ ਹੀ ਦਿਸ ਪੈਂਦਾ ਹੈ ਜਿਵੇਂ "ਜਨ ਨਾਨਕ"। ਉਹ ਸਲੋਕ ਇਸ ਪ੍ਰਕਾਰ ਹੈ—

ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥
ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲ॥੧॥੧੫॥

ਚੌਥੇ ਪਾਤਿਸ਼ਾਹ ਗੁਰੂ ਰਾਮਦਾਸ ਜੀ ਆਪਣੇ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਐ ਜੀਵ ਰੂਪੀ ਇਸਤਰੀ! ਤੂੰ ਆਪਣੇ ਸੱਜਣ, ਪਤੀ, ਪ੍ਰਭੂ ਨੂੰ ਬਾਹਰ ਲੱਭ ਰਹੀ ਹੈ ਪ੍ਰੰਤੂ ਉਹ ਪ੍ਰੀਤਮ ਪਿਆਰਾ, ਪ੍ਰਭੂ, ਵਾਹਿਗੁਰੂ, ਸਖਾ, ਮਿੱਤਰ ਤਾਂ ਤੇਰੇ ਹਿਰਦੇ ਵਿਚ ਹੀ ਵਿਚਰ ਰਿਹਾ ਹੈ ਉਸ ਨੂੰ ਬਾਹਰ ਕਿਤੇ ਵੀ ਭਾਲਣ ਦੀ ਕੋਈ ਲੋੜ ਨਹੀਂ। ਗੁਰੂ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਹੇ ਨਾਨਕ! ਉਸ ਸੱਜਣ ਦੇ ਕੋਈ ਲੱਛਣ ਨਹੀਂ ਹਨ, ਉਹ ਲੱਛਣ ਰਹਿਤ ਹੈ। ਉਸ ਦਾ ਪਤਾ ਟਿਕਾਣਾ ਨਹੀਂ ਜੋ ਦਿਖਾਈ ਦੇ ਸਕੇ। ਉਸ ਪ੍ਰਭੂ ਨੂੰ ਆਪਣੇ ਕੀਤੇ ਉੱਦਮਾਂ ਨਾਲ ਨਹੀਂ ਪਛਾਣਿਆ ਜਾ ਸਕਦਾ। ਉਸ ਨੂੰ ਤਾਂ ਗੁਰਮੁਖ ਦਾ ਚਿਹਰਾ, ਗੁਰੂ ਦਾ ਉਪਦੇਸ਼ ਹੀ ਵਿਖਾਲ ਸਕਦਾ ਹੈ। ਹੋਰ ਕਿਸੇ ਤਰੀਕੇ ਨਾਲ ਉਸ ਦੇ ਮਿਲਣ ਦੀ ਸੰਭਾਵਨਾ ਨਹੀਂ।

**ਮੂਲ ਸਲੋਕ :**

**ਮਃ ੩ ॥**

**ਹੰਸਾ ਦੇਖਿ ਤਰੰਦਿਆ ਬਗਾਂ ਭਿ ਆਇਆ ਚਾਉ ॥**

**ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥**



SIKHBOOKCLUB.COM

**English Version :**

## MAHALA 3

Seeing the swans swan, crane nurtures the same desire,
Jumps in the pool, comes to face the consequences dire.
Head to toe submerged in water, meets the ultimate fate.
Realized not his worth, and could not with death conspire.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਹੰਸਾ= | (1) ਬੱਤਖ ਦੀ ਕਿਸਮ ਦਾ ਇਕ ਪੰਛੀ ਜਿਸ ਦੇ ਖੰਭ ਚਿੱਟੇ, ਪੈਰ ਅਤੇ ਚੁੰਜ ਲਾਲ ਹੁੰਦੇ ਹਨ ਪ੍ਰੰਤੂ ਕਾਲੇ ਪੰਖਾਂ ਵਾਲੇ ਵੀ ਹੰਸ ਹੋਇਆ ਕਰਦੇ ਹਨ। ਜੀਵਾਤਮਾ, ਰੂਹ, ਵਿਵੇਕੀ, ਸਤਯ ਅਸਤਯ ਦਾ ਵਿਚਾਰ ਕਰਨ ਵਾਲਾ। |
| | (2) ਪੁਰਾਣੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਇਸ ਦੀ ਚੁੰਜ ਵਿਚ ਖਟਾਸ ਹੁੰਦੀ ਹੈ। ਜਦੋਂ ਹੰਸ ਆਪਣੀ ਚੁੰਜ ਦੁੱਧ ਵਿਚ ਪਾਉਂਦਾ ਹੈ ਤਾਂ ਪਾਣੀ ਅਲੱਗ ਹੋ ਜਾਂਦਾ ਹੈ। ਇਸੇ ਦ੍ਰਿਸ਼ਟਾਂਤ ਨੂੰ ਲੋਕ ਸਤਿ ਅਤੇ ਅਸਤਿ ਦਾ ਵਿਵੇਕ ਕਰਨ ਵਾਲੇ ਨੂੰ ਹੰਸ ਕਹਿੰਦੇ ਹਨ। ਹੰਸ ਨੂੰ ਮੋਤੀ ਚੁਗਣ ਵਾਲਾ ਵੀ ਅਨੇਕ ਕਵੀਆਂ ਨੇ ਲਿਖਿਆ ਹੈ। ਹੰਸ ਨੂੰ ਜੀਵਾਤਮਾ ਜਾਂ ਰੂਹ ਵੀ ਕਿਹਾ ਜਾਂਦਾ ਹੈ। "ਪ੍ਰਾਣਾਯਾਮ" ਵਿਚ ਇਸ ਦੀ ਰੀਤਿ ਇਹ ਹੈ ਕਿ ਸੁਆਸ ਅੰਦਰ ਜਾਣ ਸਮੇਂ "ਹੰ" ਅਤੇ ਬਾਹਰ ਜਾਣ ਸਮੇਂ "ਸ" ਦਾ ਜਾਪ ਹੋਵੇ। |
| | (3) ਹੰਸ ਨੂੰ ਬ੍ਰਹਮਾ ਦਾ ਅਵਤਾਰ ਮੰਨਿਆ ਗਿਆ ਹੈ। ਬ੍ਰਹਮਾ ਨੇ ਸਨਕਾਦਿਕ ਨੂੰ ਇਸੇ ਰੂਪ ਵਿਚ ਗਿਆਨ ਦਿੱਤਾ ਸੀ ਅਤੇ ਕਿਹਾ ਸੀ ਕਿ ਵਿਸ਼ੈ ਅਤੇ ਚਿੰਤਨ ਦੋਨੋਂ ਹੀ ਮਾਇਆ ਹਨ। |
| | (4) ਇਕ ਪੰਛੀ ਜਿਸ ਨੂੰ ਬ੍ਰਹਮਾ ਨੇ "ਸ਼ਾਸਵਤ ਧਰਮ" ਦਾ ਉਪਦੇਸ਼ ਦਿੱਤਾ ਸੀ ਅਤੇ ਇਸ ਨੇ ਆਪਣੇ ਪੁੱਤਰ ਸੰਖਪਦ ਨੂੰ ਇਸ ਧਰਮ ਦੀ ਸਿੱਖਿਆ ਦਿੱਤੀ ਸੀ। |
| | (5) ਹਠਯੋਗੀਆਂ ਦੇ ਚਿਤ ਜਾਂ ਸ਼ੁਧ ਆਤਮਾ ਦਾ ਪ੍ਰਤੀਕ। |
| 2. ਤਰੰਦਿਆ | = ਨਦੀ ਪਾਰ ਕਰਨ ਦੀ ਕਿਰਿਆ, ਪਾਣੀ ਉਪਰ ਤਰਨ ਦੀ ਇਕ ਕਿਰਿਆ। |





SIKHBOOKCLUB.COM

3. ਬਗਾਂ = ਬਕ, ਵਕ, ਬਗੁਲਾ, ਭਾਵ ਪਾਖੰਡੀ। ਮਾਨਸਰੋਵਰ ਵਿਚ ਵਕ ਅਤੇ ਕਾਗ ਨਹੀਂ ਰਹਿੰਦੇ।

4. ਬਪੁੜੇ = ਵਿਚਾਰੇ।

5. ਤਲਿ = ਹੇਠਾਂ, ਧਰਤੀ ਵਲ।

**ਅਰਥ**

ਇਹ ਸਲੋਕ ਤੀਸਰੇ ਪਾਤਿਸ਼ਾਹ ਗੁਰੂ ਅਮਰਦਾਸ ਜੀ ਦਾ ਉਚਾਰਿਆ ਹੋਇਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰੂ ਜੀ ਆਪਣੇ ਸਲੋਕ ਰਾਹੀਂ ਹੰਸ ਭਾਵ ਸ਼ੁੱਧ ਹਿਰਦੇ ਵਾਲੇ ਜੀਵ ਪ੍ਰਾਣੀ ਦੀ ਅਤੇ ਬਗੁਲਾ ਭਾਵ ਪਾਖੰਡੀ ਵਿਅਕਤੀ ਦਾ ਨਿਖੇੜਾ ਕਰਦੇ ਹੋਏ ਫ਼ਰਮਾਉਂਦੇ ਹਨ ਕਿ ਸ਼ੁੱਧ ਹਿਰਦੇ ਵਾਲੇ ਪ੍ਰਾਣੀ ਨੂੰ ਭਗਤੀ ਕਰਦਿਆਂ ਦੇਖ ਕੇ ਪਾਖੰਡੀ, ਦੰਭੀ ਜੀਵ ਨੂੰ ਉਸ ਦੀ ਰੀਸ ਕਰਨ ਦੀ ਮਨ ਵਿਚ ਸੋਝੀ ਆਈ। ਪ੍ਰੰਤੂ ਇਹ ਬਗੁਲੇ ਭਾਵ ਪਾਖੰਡੀ, ਦੰਭੀ ਵਿਅਕਤੀ ਇਹ ਕਰਮ ਕਰਦੇ ਸਿਰ ਹੇਠਾਂ ਅਤੇ ਪੈਰ ਉੱਪਰ ਹੋ ਕੇ ਮਰ ਗਏ ਅਤੇ ਇਸ ਸੰਸਾਰ ਤੋਂ ਖ਼ਤਮ ਹੋ ਗਏ। ਹੰਸ ਹਮੇਸ਼ਾ ਭਾਵ ਸ਼ੁੱਧ ਹਿਰਦੇ ਵਾਲਾ ਵਿਅਕਤੀ ਮੂੰਹ ਸਿੱਧਾ ਕਰਕੇ ਚੋਗਾਂ ਚੁਗਦਾ ਹੈ ਭਾਵ ਸ਼ੁੱਧ ਹਿਰਦੇ ਅਤੇ ਚੰਗੇ ਤਰੀਕੇ ਨਾਲ ਭਗਤੀ ਕਰਦਾ ਹੈ ਜਦੋਂ ਕਿ ਬਗੁਲਾ ਹਮੇਸ਼ਾ ਸਿਰ ਨੀਚੇ ਕਰਕੇ ਚੁੰਭੀ ਮਾਰ ਕੇ ਹੀ ਆਪਣਾ ਕਰਮ ਕਰਦਾ ਹੈ ਅਤੇ ਇਹ ਉਲਟਾ ਕਰਮ ਕਰਦਿਆ ਹੋਇਆ ਸੰਸਾਰ ਵਿਚੋਂ ਅਲੋਪ ਹੋ ਜਾਂਦਾ ਹੈ ਭਾਵ ਮਰ ਜਾਂਦਾ ਹੈ। ਭਗਤੀ ਹਮੇਸ਼ਾ ਸ਼ੁੱਧ ਹਿਰਦੇ ਨਾਲ ਹੀ ਹੁੰਦੀ ਹੈ। ਬਗਲਾ ਹੰਸ ਦੀ ਰੀਸ ਕਰਕੇ ਕਦੇ ਵੀ ਆਪਣੇ ਮਕਸਦ ਉੱਤੇ ਨਹੀਂ ਪਹੁੰਚ ਸਕਦਾ। ਉਹ ਹਮੇਸ਼ਾ ਵਿਅਰਥ ਦੇ ਹੀ ਦੁੱਖ ਸਹੇੜਦਾ ਹੈ ਅਤੇ ਦੂਸਰੇ ਪਾਸੇ ਪਾਜ ਵੀ ਉਘੜ ਜਾਂਦਾ ਹੈ।

SIKHBOOKCLUB.COM

**ਮੂਲ ਸਲੋਕ :**

**ਮਃ ੩ ॥**

**ਮੈ ਜਾਨਿਆ ਵਡਹੰਸੁ ਹੈ ਤਾਂ ਮੈ ਕੀਤਾ ਸੰਗੁ ॥**
**ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥**

**English Version :**

**MAHALA 3**

Thinking him a swan, I fell deep in love in vain,
If ever knew his worth, have never suffered pain.
Always enamoured of the appearances, too false,
Losing both of these worlds, left nothing to gain.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਵਡਹੰਸੁ | = ਪਰਮਹੰਸ, ਵਿਵੇਕੀ, ਵੱਡਾ ਹੰਸ। |
| 2. ਸੰਗੁ | = ਸਾਥ। |
| 3. ਜੇ ਜਾਣਾ | = ਜੇਕਰ ਮੈਨੂੰ ਪਤਾ ਹੁੰਦਾ। |
| 4. ਬਗੁ | = ਵਕ, ਬਕ, ਬਗੁਲਾ ਭਾਵ ਪਾਖੰਡੀ। |
| 5. ਬਪੁੜਾ | = ਵਿਚਾਰਾ। |
| 6. ਜਨਮਿ | = ਸਾਰੀ ਉਮਰ, ਜੀਵਨ ਭਰ, ਜਨਮ ਵਿਚ। |
| 7. ਨ ਭੇੜੀ | = ਨਾ ਛੂੰਹਦੀ, ਸਪੱਰਸ਼ ਨਾ ਕਰਨਾ। |
| 8. ਅੰਗੁ | = ਸਰੀਰ ਨੂੰ, ਜਿਸਮ ਨੂੰ। |

**ਅਰਥ**

ਇਹ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰੂ ਜੀ ਆਪਣੇ ਇਸ ਸਲੋਕ ਰਾਹੀਂ ਉੱਚੀ ਅਧਿਆਤਮਿਕਤਾ ਦਾ ਸਹੀ ਵਰਨਣ ਕਰਦੇ ਹੋਏ ਸਾਧਾਰਣ ਜੀਵ ਨੂੰ ਪਰਮਾਤਮਾ ਨੂੰ ਪ੍ਰਾਪਤ ਕਰਨ ਦਾ ਸਹੀ ਮਾਰਗ ਦਰਸਾਉਂਦੇ ਹਨ ਕਿ ਇਸ ਸੰਸਾਰੀ ਜੀਵਾਂ ਨੇ ਪਾਖੰਡੀ ਸਾਧੂਆਂ, ਫਕੀਰਾਂ ਅਤੇ ਦਰਵੇਸ਼ਾਂ ਨੂੰ ਹੀ ਵਡਹੰਸ, ਪਰਮਹੰਸ, ਵਿਵੇਕੀ ਅਤੇ ਉੱਤਮ ਮਹਾਂਪੁਰਸ਼ ਸਮਝਿਆ ਹੋਇਆ ਹੈ। ਇਸ ਕਰਕੇ ਹੀ ਇਹ ਉਹਨਾਂ ਦੀ ਹੀ ਸੰਗਤ ਕਰਕੇ ਆਪਣਾ ਕਲਿਆਣ ਉਹਨਾਂ ਦੇ ਹੀ ਹੱਥ ਜਾਂ ਵੱਸ ਸਮਝਦੇ ਹਨ। ਜੇਕਰ ਉਹਨਾਂ ਨੂੰ ਇਸ ਗੱਲ ਦਾ ਪੂਰਨ ਗਿਆਨ ਹੋ ਜਾਵੇ ਕਿ ਇਹ ਲੋਕ ਵਡਹੰਸ ਨਹੀਂ ਸਗੋਂ ਬਗੁਲੇ ਹਨ ਤਾਂ ਉਹ ਕਦੇ ਵੀ ਇਨ੍ਹਾਂ ਦਾ ਸਾਥ ਨਹੀਂ ਦੇਣਗੇ ਸਗੋਂ ਉਹਨਾਂ ਕੋਲੋਂ ਦੂਰ ਰਹਿਣ ਦੀ ਕੋਸ਼ਿਸ਼ ਕਰਨਗੇ। ਇਹ ਬਗੁਲੇ ਕਦੇ ਵੀ ਹੰਸਾਂ ਦੀ ਰੀਸ ਨਹੀਂ ਕਰ ਸਕਦੇ। ਬਗੁਲੇ ਕਦੇ ਵੀ ਮਾਨਸਰੋਵਰ ਵਿਚ ਨਹੀਂ ਰਹਿ ਸਕਦੇ। ਹੰਸ ਮਾਨਸਰੋਵਰ ਤੋਂ ਮੋਤੀ ਚੁੱਗਦੇ ਹਨ ਭਾਵ ਪੂਰਨ ਗੁਰੂ ਹੀ ਇਸ ਜੀਵ ਨੂੰ ਸਹੀ ਸੇਧ ਦੇ ਸਕਦੇ ਹਨ ਜਦੋਂ ਕਿ ਬਗੁਲੇ ਤਾਂ ਛੱਪੜਾਂ, ਛੋਟੇ ਨਾਲਿਆਂ ਵਿਚੋਂ ਹੀ ਮੱਛੀਆਂ, ਡੱਡੂਆਂ ਨੂੰ ਫੜ ਕੇ, ਖਾ ਕੇ ਆਪਣਾ ਗੁਜ਼ਾਰਾ ਕਰਦੇ ਹਨ। ਭਾਵ ਪੂਰਨ ਗੁਰੂ ਹੀ ਸੰਸਾਰੀ ਜੀਵ ਨੂੰ ਇਸ ਭਵ-ਸਾਗਰ ਤੋਂ ਪਾਰ ਕਰ ਸਕਦੇ ਹਨ ਨਾ ਕਿ ਬਗੁਲੇ ਰੂਪੀ ਪਾਖੰਡੀ ਸਾਧੂ, ਫਕੀਰ।

SIKHBOOKCLUB.COM

ਮੂਲ ਸਲੋਕ :

**ਮਃ ੧ ॥**

**ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥**

**ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥**

**English Version :**

**MAHALA 1**

Whether one is swan or simply a meager crane,

The Lord takes no time, to transmute one's grain.

Everything rests with the Lord Supreme O' Nanak!

His Will runs supreme, some lose while others gain.

SIKHBOOKCLUB.COM

ਪਦ ਅਰਥ :

| ਸ਼ਬਦ | ਅਰਥ |
|---|---|
| 1. ਹੰਸੁ= | (1) ਬੱਤਖ ਦੀ ਕਿਸਮ ਦਾ ਇਕ ਪੰਛੀ ਜਿਸ ਦੇ ਖੰਭ ਚਿੱਟੇ, ਪੈਰ ਅਤੇ ਚੁੰਜ ਲਾਲ ਹੁੰਦੇ ਹਨ ਪ੍ਰੰਤੂ ਕਾਲੇ ਪੰਖਾਂ ਵਾਲੇ ਵੀ ਹੰਸ ਹੋਇਆ ਕਰਦੇ ਹਨ। ਜੀਵਾਤਮਾ, ਰੂਹ, ਵਿਵੇਕੀ, ਸਤਯ ਅਸਤਯ ਦਾ ਵਿਚਾਰ ਕਰਨ ਵਾਲਾ। |
| | (2) ਪੁਰਾਣੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਇਸ ਦੀ ਚੁੰਜ ਵਿਚ ਖਟਾਸ ਹੁੰਦੀ ਹੈ। ਜਦੋਂ ਹੰਸ ਆਪਣੀ ਚੁੰਜ ਦੁੱਧ ਵਿਚ ਪਾਉਂਦਾ ਹੈ ਤਾਂ ਪਾਣੀ ਅਲੱਗ ਹੋ ਜਾਂਦਾ ਹੈ। ਇਸੇ ਦ੍ਰਿਸ਼ਟਾਂਤ ਨੂੰ ਲੋਕ ਸਤਿ ਅਤੇ ਅਸਤਿ ਦਾ ਵਿਵੇਕ ਕਰਨ ਵਾਲਾ ਹੰਸ ਕਹਿੰਦੇ ਹਨ। ਹੰਸ ਨੂੰ ਮੋਤੀ ਚੁਗਣ ਵਾਲਾ ਵੀ ਅਨੇਕ ਕਵੀਆਂ ਨੇ ਲਿਖਿਆ ਹੈ। ਹੰਸ ਨੂੰ ਜੀਵਾਤਮਾ ਜਾਂ ਰੂਹ ਵੀ ਕਿਹਾ ਜਾਂਦਾ ਹੈ। "ਪ੍ਰਾਣਾਯਾਮ" ਵਿਚ ਇਸ ਦੀ ਰੀਤਿ ਇਹ ਹੈ ਕਿ ਸੁਆਸ ਅੰਦਰ ਜਾਣ ਸਮੇਂ "ਹੰ" ਅਤੇ ਬਾਹਰ ਜਾਣ ਸਮੇਂ "ਸ" ਦਾ ਜਾਪ ਹੋਵੇ। |
| | (3) ਹੰਸ ਨੂੰ ਬ੍ਰਹਮਾ ਦਾ ਅਵਤਾਰ ਮੰਨਿਆ ਗਿਆ ਹੈ। ਬ੍ਰਹਮਾ ਨੇ ਸਨਕਾਦਿਕ ਨੂੰ ਇਸੇ ਰੂਪ ਵਿਚ ਗਿਆਨ ਦਿੱਤਾ ਸੀ ਅਤੇ ਕਿਹਾ ਸੀ ਕਿ ਵਿਸ਼ੈ ਅਤੇ ਚਿੰਤਨ ਦੋਨੋਂ ਹੀ ਮਾਇਆ ਹਨ। |

(4) ਇਕ ਪੰਛੀ ਜਿਸ ਨੂੰ ਬ੍ਰਹਮਾ ਨੇ "ਸ਼ਾਸਵਤ" ਧਰਮ ਦਾ ਉਪਦੇਸ਼ ਦਿੱਤਾ ਸੀ ਅਤੇ ਇਸ ਨੇ ਆਪਣੇ ਪੁੱਤਰ ਸੰਖਪਦ ਨੂੰ ਇਸ ਧਰਮ ਦੀ ਸਿੱਖਿਆ ਦਿੱਤੀ ਸੀ।

(5) ਹਠਯੋਗੀਆਂ ਦੇ ਚਿਤ ਜਾਂ ਸ਼ੁਧ ਆਤਮਾ ਦਾ ਪ੍ਰਤੀਕ।

2. ਕਿਆ = ਭਾਵੇਂ।
3. ਬਗੁਲਾ = ਬਕ, ਵਕ, ਬਗੁ ਭਾਵ ਪਾਖੰਡੀ। ਮਾਨਸਰੋਵਰ ਵਿਚ ਵਕ ਅਤੇ ਕਾਗ ਨਹੀਂ ਰਹਿੰਦੇ।
4. ਜਾ ਕਉ = ਜਿਸ ਉੱਤੇ।
5. ਨਦਰਿ = ਮਿਹਰ ਦੀ ਨਜਰ, ਪਿਆਰ ਭਰੀ ਨਜ਼ਰ।
6. ਤਿਸੁ = ਉਸ ਪ੍ਰਭੂ ਨੂੰ।
7. ਕਾਗਹੁ = ਕਾਂ ਤੋਂ, ਭਾਵ ਭੇਖਧਾਰੀ ਅਤੇ ਪਾਖੰਡੀ ਸਾਧੂ ਨੂੰ।

**ਅਰਥ**

ਇਹ ਸਲੋਕ ਪਹਿਲੀ ਪਾਤਿਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਸਲੋਕ ਰਾਹੀਂ ਗੁਰੂ ਜੀ ਫ਼ਰਮਾਉਂਦੇ ਹਨ ਕਿ ਜੇਕਰ ਇਸ ਸੰਸਾਰ ਵਿਚ ਆਣ ਕੇ ਕੋਈ ਵਿਅਕਤੀ ਪ੍ਰਭੂ ਦੀ ਭਗਤੀ ਕਰਨੀ ਚਾਹੁੰਦਾ ਹੈ, ਉਹ ਭਾਵੇਂ ਵਿਵੇਕ ਬੁੱਧੀ ਵਾਲਾ ਸਾਊ ਅਤੇ ਧਰਮਾਤਮਾ ਜੀਵ ਹੋਵੇ ਭਾਵੇਂ ਉਹ ਪਾਖੰਡੀ ਅਤੇ ਦੁਰਾਚਾਰੀ ਜਾਂ ਸਾਧਾਰਣ ਵਿਅਕਤੀ ਹੋਵੇ ਭਾਵ ਭਾਵੇਂ ਉਹ ਹੰਸ ਹੋਵੇ ਜਾਂ ਬਗਲਾ ਭਗਤ ਸਾਰਿਆਂ ਨੂੰ ਹੀ ਪ੍ਰਭੂ ਦੀ ਭਗਤੀ ਕਰਨ ਦਾ ਪੂਰਾ ਅਧਿਕਾਰ ਹੈ। ਜਿਸ ਉੱਤੇ ਉਸ ਪ੍ਰਭੂ ਦੀ ਕਿਰਪਾ ਹੋ ਜਾਵੇ, ਉਸ ਨੂੰ ਉਹ ਆਪਣਾ ਹੀ ਬਣਾ ਲੈਂਦਾ ਹੈ। ਭਗਤੀ ਕਰਨ ਨਾਲ ਪਾਪੀ ਵੀ ਇਸ ਭਵਸਾਗਰ ਵਿਚੋਂ ਤਰ ਗਏ ਹੋਏ ਹਨ। ਇਸ ਲਈ ਕਿਸੇ ਤੋਂ ਨਫ਼ਰਤ ਨਹੀਂ ਕਰਨੀ ਚਾਹੀਦੀ। ਗੁਰੂ ਨਾਨਕ ਦੇਵ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਜੇਕਰ ਪਰਮਾਤਮਾ ਦੀ ਨਿਗ੍ਹਾ ਸਵੱਲੀ ਹੋ ਜਾਵੇ ਤਾਂ ਫਿਰ ਬਗਲੇ ਤਾਂ ਕੀ ਉਹ ਕਾਂਵਾ ਨੂੰ ਹੀ ਹੰਸ ਬਣਾ ਦਿੰਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਪਰਮਾਤਮਾ ਬੜੇ ਬੜੇ ਹੰਕਾਰੀ ਵਿਕਾਰੀ, ਦੁਰਾਚਾਰੀ, ਪਾਖੰਡੀ, ਪਾਪੀਆਂ ਨੂੰ ਵੀ ਸੁਧਾਰ ਲੈਂਦਾ ਹੈ।

ਮੂਲ ਸਲੋਕ :

**ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥**

**ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥**

**English Version :**

Life's water-bird in this wicked world, lives coy,

All senses his trappers, to trap him, their only ploy.

Wares he forever, choosing a right course of life,

Only hope is the Lord, saving him from this decoy.

ਪਦ ਅਰਥ :

| ਸ਼ਬਦ | ਅਰਥ |
|---|---|
| 1. ਸਰਵਰ | = ਉੱਤਮ ਤਲਾਬ, ਸਮੁੰਦਰ ਵਿਚੋਂ, ਭਾਵ ਜਗਤ ਰੂਪੀ ਸਰੋਵਰ। |
| 2. ਪੰਖੀ | = ਪੰਖਧਾਰੀ, ਪੰਛੀ, ਪਰਿੰਦਾ, ਪਰਾਂ ਨਾਲ ਉਡਣ ਵਾਲਾ ਜੀਵ। |
| 3. ਹੇਕੜੋ | = ਇਕ, ਇਕੱਲਾ। |
| 4. ਫਾਹੀਵਾਲ | = ਫੰਧਕ, ਜਾਲ ਲਾ ਕੇ ਪੰਛੀਆਂ ਨੂੰ ਫੜਨ ਵਾਲੇ ਸ਼ਿਕਾਰੀ। |
| 5. ਲਹਰੀ | = ਲਹਿਰਾਂ ਵਾਲਾ, ਮੌਜੀ, ਤਰੰਗਾਂ ਨਾਲ, ਜਿਸ ਦਾ ਮਨ ਕਾਇਮ ਨਹੀਂ। ਜਿਸ ਦੇ ਦਿਲ ਵਿਚ ਅਨੇਕ ਤਰੰਗਾ ਉਠਦੀਆਂ ਹਨ। ਵਿਸ਼ੇ ਵਿਕਾਰਾਂ ਨਾਲ ਭਰਪੂਰ ਇਹ ਸਰੀਰ। ਕਾਮਦਾਇਕ ਵਿਕਾਰ। |
| 6. ਗਡੁ ਥਿਆ | = ਫਸ ਗਿਆ। |
| 7. ਸਚੇ ਤੇਰੀ ਆਸ | = ਸੱਚੇ ਪਰਮਾਤਮਾ ਦੀ ਆਸ, ਪੂਰਨ ਭਰੋਸਾ। |

SIKHBOOKCLUB.COM

ਅਰਥ

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਇਸ ਸਰਵਰ ਰੂਪੀ ਸੰਸਾਰ ਵਿਚ ਇਹ ਪੰਛੀ ਰੂਪੀ ਜੀਵ ਇਕੱਲਾ ਹੀ ਵਿਚਰ ਰਿਹਾ ਹੈ ਪ੍ਰੰਤੂ ਇਸ ਨੂੰ ਜਾਲ ਲਾਉਣ ਵਾਲੇ, ਫਾਹੀਆ ਲਾਉਣ ਵਾਲੇ ਪੰਜਾਹ ਸ਼ਿਕਾਰੀ ਹਨ। ਭਾਵ ਇਹ ਇਕੱਲੀ ਜਿੰਦ ਵਿਸ਼ੇ ਵਿਕਾਰਾਂ ਨਾਲ ਜੋ ਪੰਜਾਹ ਕਿਸਮ ਦੇ ਹਨ, ਨਾਲ ਘਿਰੀ ਹੋਈ ਹੈ। ਮੇਰਾ ਇਹ ਸਰੀਰ ਸੰਸਾਰ ਦੀਆਂ, ਤਲਾਬ ਦੀਆਂ ਲਹਿਰਾਂ ਵਿਚ ਫਸਿਆ ਹੋਇਆ ਹੈ।

ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਹੇ ਸੱਚੇ ਪ੍ਰਭੂ! ਇਨ੍ਹਾਂ ਤੋਂ ਬਚਣ ਲਈ ਇਕ ਤੇਰੀ ਹੀ ਸਹਾਇਤਾ ਦੀ ਜ਼ਰੂਰਤ ਹੈ। ਜੇਕਰ ਸੱਚੇ ਪ੍ਰਭੂ ਨੂੰ ਪ੍ਰਾਪਤ ਕਰਨ ਲਈ ਕਿਸੇ ਕਿਸਮ ਦੀਆਂ ਦੁੱਖ ਤਕਲੀਫਾਂ ਵੀ ਆ ਜਾਣ ਤਾਂ ਕਦੇ ਵੀ ਕਿਸੇ ਕਿਸਮ ਦਾ ਸੰਕੋਚ ਨਹੀਂ ਕਰਨਾ ਚਾਹੀਦਾ।

**ਮੂਲ ਸਲੋਕ :**

**ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥**

**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥**

**English Version :**

What words do I utter, what merit do I attain?

What deeds be done, Lord's Love & Grace to retain.

What apparel suits me the most, to win his favours?

Steer thou safe thy course O' man! from sins refrain.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਕਵਣੁ | = ਕੌਣ? |
| 2. ਅਖਰੁ | = ਵਰਣ, ਹਰ ਬਾਣੀ ਦੇ ਲਿਖਣ ਲਈ ਥਾਪੇ ਹੋਏ ਚਿੰਨ੍ਹ। |
| 3. ਗੁਣੁ | = ਸਿਫ਼ਤ, ਸ਼ੀਲ, ਸਦਵ੍ਰਿਤੀ, ਨੇਕ ਅਮਲ, ਸੁਭਾਉ। |
| 4. ਮਣੀਆ | = ਸਭ ਤੋਂ ਉੱਤਮ, ਸ਼੍ਰੋਮਣੀ, ਪ੍ਰਤਿਸ਼ਠਾ। |
| 5. ਮੰਤੁ | = ਮੰਤਰ, ਉਪਦੇਸ਼, ਸੰਦੇਸ਼, ਅਪੀਲ। |
| 6. ਵੇਸੋ | = ਭੇਸ, ਪਹਿਰਾਵਾ। |
| 7. ਹਉ | = ਮੈਂ। |
| 8. ਜਿਤੁ | = ਜਿਸ ਭੇਸ ਨਾਲ, ਜਿਸ ਪਹਿਰਾਵੇ ਨਾਲ। |
| 9. ਵਸਿ | = ਵਸ ਵਿਚ, ਅਧੀਨ ਵਿਚ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਜੀਵ ਰੂਪੀ ਇਸਤਰੀ ਨੂੰ ਸੰਬੋਧਨ ਕਰਕੇ ਫ਼ਰਮਾਉਂਦੇ ਹਨ ਕਿ ਐ ਜੀਵ ਰੂਪੀ ਭੈਣ! ਤੂੰ ਕਿਹੜੇ ਪਵਿੱਤਰ ਸ਼ਬਦ ਜਾਂ ਸੁਭਾਉ



SIKHBOOKCLUB.COM

ਧਾਰਨ ਕਰੇਗੀ ? ਕਿਹੜੇ ਸ਼ੁਭ ਅਮਲ ਆਪਣੇ ਜੀਵਨ ਵਿਚ ਧਾਰਨ ਕਰਨਾ ਚਾਹੁੰਦੀ ਹੈ ? ਉਹ ਕਿਹੜਾ ਸਭ ਤੋਂ ਉੱਤਮ ਜਾਂ ਸ਼੍ਰੋਮਣੀ ਮੰਤਰ ਹੈ ? ਉਹ ਕਿਹੜਾ ਭੇਸ ਹੈ ਜਿਸ ਨੂੰ ਧਾਰਨ ਕਰਨ ਨਾਲ ਤੇਰਾ ਪਤੀ, ਤੇਰਾ ਖਸਮ ਤੇਰੇ ਵਸ ਵਿਚ ਆ ਜਾਵੇ। ਅਸਲ ਵਿਚ ਪਤੀ ਰੂਪੀ ਪਰਮਾਤਮਾ ਲਈ ਇਹ ਬਹੁਤ ਹੀ ਜਰੂਰੀ ਹੈ ਕਿ ਜਿਨ੍ਹਾਂ ਸ਼ੁਭ ਅਮਲਾ, ਸ਼ੁਭ ਬਚਨਾਂ ਅਤੇ ਅੱਛੇ ਭੇਸ ਦੀ ਵੀ ਜਰੂਰਤ ਹੁੰਦੀ ਹੈ।

**ਮੂਲ ਸਲੋਕ :**

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥੧੨੭॥**

**English Version :**

Humility be thy raiment, forgiveness thy watch-word.

Tear asunder thy pride, shed thy vain ego absurd.

These be thy garments, if you seek Lord's favours

Find thy God enraptured, and thy penalties deferred.

**ਪਦ ਅਰਥ :**

| ਸ਼ਬਦ | | ਅਰਥ |
|---|---|---|
| 1. ਨਿਵਣੁ | = | ਝੁਕਣਾ, ਨੀਵੇਂ ਹੋਣਾ, ਨਿਮਸਕਾਰ, ਪ੍ਰਣਾਮ ਕਰਨਾ। |
| 2. ਖਵਣੁ | = | ਸਹਾਰਨਾ, ਸਹਿਨਸ਼ੀਲਤਾ ਦਾ ਗੁਣ। |
| 3. ਜਿਹਬਾ | = | ਮਿੱਠੀ ਜ਼ੁਬਾਨ ਦਾ ਗੁਣ, ਮਿੱਠਾ ਬੋਲਣਾ। |
| 4. ਮਣੀਆ | = | ਸਭ ਤੋਂ ਉੱਤਮ, ਸ਼੍ਰੋਮਣੀ ਅਤੇ ਨੇਕ ਗੁਣ। |
| 5. ਮੰਤੁ | = | ਮੰਤਰ, ਉਪਦੇਸ਼, ਸੰਦੇਸ਼, ਅਪੀਲ। |
| 6. ਕੰਤੁ | = | ਪਤੀ, ਪਤੀ ਰੂਪੀ ਪਰਮਾਤਮਾ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਜੀਵ ਰੂਪੀ ਇਸਤਰੀ ਨੂੰ ਸੰਬੋਧਨ ਕਰਕੇ ਫ਼ਰਮਾਉਂਦੇ ਹਨ ਕਿ ਐ ਭੈਣੇ! ਤੇਰੇ ਵਿਚ ਨਿਵਣ ਦਾ ਗੁਣ ਹੋਣਾ ਚਾਹੀਦਾ ਹੈ, ਸਹਿਣਸ਼ੀਲਤਾ ਦਾ ਵੀ ਗੁਣ ਚਾਹੀਦਾ ਹੈ ਅਤੇ ਇਸ ਦੇ ਨਾਲ ਨਾਲ ਜ਼ੁਬਾਨ ਵੀ ਰਸੀਲੀ ਹੋਣੀ ਚਾਹੀਦੀ ਹੈ। ਇਹ ਜੋ ਮੰਤਰ ਦੱਸੇ ਹਨ ਬਹੁਤ ਹੀ ਉੱਤਮ ਕਿਸਮ ਦੇ ਅਤੇ ਸ੍ਰੇਸ਼ਟ ਹਨ।



SIKHBOOKCLUB.COM

ਹੇ ਭੈਣੇ! ਜੇਕਰ ਤੂੰ ਇਹ ਤਿੰਨੇ ਗੁਣ ਆਪਣੇ ਜੀਵਨ ਵਿਚ ਧਾਰਨ ਕਰ ਲਵੇਂਗੀ ਤਾਂ ਫਿਰ ਤੇਰਾ ਪਤੀ, ਤੇਰਾ ਖ਼ਸਮ, ਤੇਰਾ ਪਤੀ ਰੂਪੀ ਪਰਮਾਤਮਾ ਤੇਰੇ ਵੱਸ ਵਿਚ ਆਪਣੇ ਆਪ ਆ ਜਾਵੇਗਾ। ਤੈਨੂੰ ਕੋਈ ਹੋਰ ਉਪਾਉ ਕਰਨ ਦੀ ਕੋਈ ਜ਼ਰੂਰਤ ਹੀ ਨਹੀਂ ਰਹਿਣੀ।

**ਮੂਲ ਸਲੋਕ :**

**ਮਤਿ ਹੋਦੀ ਹੋਇ ਇਆਣਾ ॥**
**ਤਾਣ ਹੋਦੇ ਹੋਇ ਨਿਤਾਣਾ ॥**
**ਅਣਹੋਦੇ ਆਪੁ ਵੰਡਾਏ ॥**
**ਕੋਈ ਐਸਾ ਭਗਤੁ ਸਦਾਏ ॥੧੨੮॥**

**English Version :**

One blessed with wisdom, sheds all pride,

Behaves like a child, puts his ego aside.

Shares his all, though possesses so little,

Is anointed as Bhakta in His heart abide.

SIKHBOOKCLUB.COM

**ਪਦ ਅਰਥ :**

| ਸ਼ਬਦ | | ਅਰਥ |
|---|---|---|
| 1. ਮਤਿ | = | ਅਕਲ, ਸਿਆਣਪ। |
| 2. ਹੋਇ | = | ਬਣੇ, ਪ੍ਰਾਪਤ ਹੋਵੇ। |
| 3. ਤਾਣ | = | ਜ਼ੋਰ, ਤਾਕਤ। |
| 4. ਅਣਹੋਦੇ | = | ਜਿਸ ਵੇਲੇ ਪਾਸ ਕੁਝ ਵੀ ਨਾ ਹੋਵੇ। |
| 5. ਸਦਾਏ | = | ਅਖਵਾਏ। |

**ਅਰਥ**

ਇਹ ਸਲੋਕ ਫਰੀਦ ਜੀ ਦਾ ਉਚਾਰਿਆ ਹੋਇਆ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਫ਼ਰਮਾਉਂਦੇ ਹਨ ਕਿ ਜੋ ਵਿਅਕਤੀ ਅਕਲ ਹੁੰਦਿਆਂ ਹੋਇਆ ਵੀ ਆਪਣੇ ਆਪ ਨੂੰ ਸਿਆਣਾ ਨਹੀਂ ਸਮਝਦਾ, ਆਪਣੇ ਆਪ ਨੂੰ ਬਹੁਤ ਹੀ ਅਕਲ-ਹੀਣ ਸਮਝਦਾ ਹੈ, ਉਹ ਆਪਣੇ ਆਪ ਨੂੰ ਅੰਞਾਣਾ ਹੀ ਮਹਿਸੂਸ ਕਰਦਾ ਹੈ। ਇਸ ਦਾ ਭਾਵ ਇਹ ਹੈ ਕਿ ਉਹ ਅਕਲ ਦੀ ਤਾਕਤ ਤੇ ਦੂਸਰਿਆਂ ਉੱਤੇ ਕੋਈ ਰੋਹਬ ਜਾਂ ਦਬਾਉ ਨਹੀਂ ਪਾਉਂਦਾ। ਉਹ ਤਾਕਤਵਰ ਹੁੰਦਿਆਂ ਹੋਇਆ ਵੀ ਕਮਜ਼ੋਰ,

ਤਾਕਤ ਹੀਣਾ ਅਤੇ ਨਿਰਬਲਾ ਉੱਤੇ ਆਪਣਾ ਕੋਈ ਧੱਕਾ ਨਹੀਂ ਕਰਦਾ। ਫਰੀਦ ਜੀ ਆਪਣੇ ਇਸ ਸਲੋਕ ਵਿਚ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਜਦੋਂ ਉਹ ਨਿਰਧਨ ਹੁੰਦਿਆਂ ਹੋਇਆ ਵੀ ਆਪਣੀ ਕਮਾਈ ਵਿਚੋਂ ਕੁਝ ਹਿੱਸਾ ਕੱਢ ਕੇ ਦੂਸਰਿਆਂ ਨੂੰ ਸਹਾਇਤਾ ਵਜੋਂ ਦੇਵੇ ਜਾਂ ਵੰਡ ਦੇਵੇ ਤਾਂ ਫਿਰ ਇਸ ਕਿਸਮ ਦੇ ਵਿਅਕਤੀ ਨੂੰ ਪਰਮਾਤਮਾ ਦਾ ਅਸਲੀ ਭਗਤ ਕਹਿਣਾ ਚਾਹੀਦਾ ਹੈ। ਪਰਮਾਤਮਾ ਦੇ ਭਗਤ ਲਈ ਇਹ ਤਿੰਨੋਂ ਗੁਣ ਫਰੀਦ ਜੀ ਨੇ ਅੰਕਿਤ ਕੀਤੇ ਹਨ।

**ਮੂਲ ਸਲੋਕ :**

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥**

**English Version :**

Speak not a harsh word, no ill will demonstrate,
Everyone honourable, every heart God incarnate.
All hearts are precious, Lord's gift bestowed,
Love all as thyself, never God's mankind berate.

**ਪਦ ਅਰਥ :**

| **ਸ਼ਬਦ** | **ਅਰਥ** |
|---|---|
| 1. ਇਕੁ | = ਇਕ ਵੀ ਬਚਨ ਜਾਂ ਸ਼ਬਦ। |
| 2. ਫਿਕਾ | = ਮੰਦਾ ਬੋਲ, ਅਸ਼ੁੱਧ ਬਚਨ, ਕੌੜੇ ਬੋਲ। |
| 3. ਗਾਲਾਇ | = ਬੋਲਣਾ, ਮੂੰਹ ਵਿਚੋਂ ਸ਼ਬਦ ਨਿਕਲਣੇ। |
| 4. ਸਚਾ | = ਪਵਿੱਤਰ। |
| 5. ਧਣੀ | = ਮਾਲਕ, ਪਰਮਾਤਮਾ, ਖ਼ਸਮ। |
| 6. ਹਿਆਉ | = ਹਿਰਦਾ। |
| 7. ਕੈਹੀ | = ਕਿਸੇ ਦਾ ਵੀ। |
| 8. ਠਾਹਿ | = ਢਾਹੁਣਾ, ਨਿਰਾਸ਼ ਕਰਨਾ। |
| 9. ਮਾਣਕ | = ਮੋਤੀ, ਹੀਰੇ ਆਦਿ। |

 www.sikhbookclub.com

SIKHBOOKCLUB.COM

**ਅਰਥ**

ਇਹ ਸਲੋਕ ਫਰੀਦ ਜਾ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਇਸ ਸੰਸਾਰੀ ਜੀਵ ਨੂੰ ਸਮਾਜਕ ਕਦਰਾਂ-ਕੀਮਤਾਂ ਬਾਰੇ ਸਮਝਾਉਂਦੇ ਹੋਏ ਗਿਆਨ ਦਾ ਭੰਡਾਰ ਬਖਸ਼ਿਸ਼ ਕਰਦੇ ਹਨ। ਫਰੀਦ ਜੀ ਦਾ ਫ਼ਰਮਾਨ ਹੈ ਕਿ ਇਸ ਸੰਸਾਰੀ ਜੀਵ ਨੂੰ ਕਦੇ ਵੀ ਮੰਦਾ ਬੋਲ ਨਹੀਂ ਬੋਲਣਾ ਚਾਹੀਦਾ। ਕਿਸੇ ਨੂੰ ਫਿਕੇ ਬੋਲ ਨਹੀਂ ਬੋਲਣੇ ਚਾਹੀਦੇ ਕਿਉਂਕਿ ਸਾਰਿਆਂ ਦੇ ਹਿਰਦਿਆਂ ਵਿਚ ਉਹ ਪਰਮਾਤਮਾ ਆਪ ਵਸ ਰਿਹਾ ਹੈ। ਉਹ ਬਹੁਤ ਹੀ ਵਿਆਪਕ ਹੈ, ਦਿਆਲੂ ਹੈ, ਕ੍ਰਿਪਾਲੂ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਕਿਸੇ ਵੀ ਜੀਵ ਦਾ ਦਿਲ ਨਹੀਂ ਦੁਖਾਉਣਾ ਚਾਹੀਦਾ, ਕਿਸੇ ਦੇ ਮਨ ਨੂੰ ਕੋਈ ਠੇਸ ਨਹੀਂ ਪਹੁੰਚਾਉਣੀ ਚਾਹੀਦੀ। ਉਹ ਆਪ ਪਰਮ-ਪਿਤਾ ਘਟ ਘਟ ਵਿਚ ਨਿਵਾਸ ਕਰ ਰਿਹਾ ਹੈ। ਕਿਸੇ ਵੀ ਜੀਵ ਨੂੰ ਸਰੀਰਕ ਅਤੇ ਮਾਨਸਿਕ ਦੁਖ ਦੇਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਕਿਉਂਕਿ ਇਹ ਸਾਰੇ ਜੀਵ ਅਨਮੋਲ ਹਨ, ਜਿਨ੍ਹਾਂ ਦੀ ਕੋਈ ਕੀਮਤ ਨਹੀਂ।

**ਮੂਲ ਸਲੋਕ :**

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**

**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥੧੩੦॥**

**English Version :**

All hears are pearls precious, an abode Divine,
Hurt not a single one, everyone would be thine.
Seeking thy Lord Supreme, be thy only pursuit
Realizing His Radiance, to His Sweet Will resign.

**ਪਦ ਅਰਥ :**

| ਸ਼ਬਦ | ਅਰਥ |
|---|---|
| 1. ਮਨ | = ਅੰਤਹਕਰਣ, ਚਿਤ, ਦਿਲ। |
| 2. ਮਾਣਿਕ | = ਮੋਤੀ, ਹੀਰੇ, ਆਦਿ। |
| 3. ਠਾਹੁਣੁ | = ਢਾਹੁਣਾ। |
| 4. ਮੂਲਿ | = ਉੱਕਾ ਹੀ। |
| 5. ਮਚਾਂਗਵਾ | = ਚੰਗਾ, ਵਧੀਆ, ਉੱਤਮ ਕਿਸਮ ਦਾ। |





SIKHBOOKCLUB.COM

6. ਪਿਰੀਆ = ਪਰਮਾਤਮਾ।
7. ਸਿਕ = ਚਾਹ, ਖਾਹਿਸ਼, ਇੱਛਾ।
8. ਹਿਆਉ = ਮਨ, ਹਿਰਦਾ।
9. ਤਉ = ਤੈਨੂੰ।

**ਅਰਥ**

ਇਹ ਸਲੋਕ ਫਰੀਦ ਜਾ ਦਾ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਫਰੀਦ ਜੀ ਆਪਣੇ ਇਸ ਸਲੋਕ ਰਾਹੀਂ ਇਸ ਸੰਸਾਰ ਦੇ ਲੋਕਾਂ ਨੂੰ ਸਮਝਾਉਂਦੇ ਹਨ ਕਿ ਇਹ ਮਨ ਰੂਪੀ ਮਾਣਕ ਮੋਤੀ, ਹੀਰੇ ਬਹੁਤ ਹੀ ਕੀਮਤੀ ਅਤੇ ਅਮੋਲਕ ਹਨ। ਇਸ ਲਈ ਕਿਸੇ ਵੀ ਮਨ ਨੂੰ ਠੇਸ ਨਹੀਂ ਪੁੱਜਣੀ ਚਾਹੀਦੀ ਕਿਉਂਕਿ ਇਹ ਕੰਮ ਚੰਗਾ ਨਹੀਂ ਹੈ। ਫਰੀਦ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਐ ਜੀਵ ਰੂਪੀ ਇਸਤਰੀ! ਜੇਕਰ ਤੈਨੂੰ ਪਤੀ-ਰੂਪੀ ਪਰਮਾਤਮਾ ਦੇ ਮਿਲਣ ਦੀ ਮਨ ਵਿਚ ਇੱਛਾ ਹੈ, ਖਾਹਿਸ਼ ਹੈ, ਚਾਹਤ ਹੈ ਤਾਂ ਫਿਰ ਤੈਨੂੰ ਕਿਸੇ ਵੀ ਜੀਵ, ਪ੍ਰਾਣੀ ਦੇ ਹਿਰਦੇ ਨੂੰ ਕਦੀ ਵੀ ਠੇਸ ਨਹੀਂ ਲਾਉਣੀ ਚਾਹੀਦੀ।

ਆਮੀਨ!

SIKHBOOKCLUB.COM

# ਤੀਜਾ ਭਾਗ
# ਸ਼ੇਖ ਫਰੀਦ ਜੀ ਦੇ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਸ਼ਬਦ

## ਆਸਾ ਛੰਦ।

### ਆਸਾ ਫਰੀਦ।

ਸਾਹਿਬ ਸਿਉ ਮਾਣ ਕਿਵੇਹਾ ਮਾਏ ਕੀਜੈ ਨੀ।
ਕਿਆ ਕੁਝ ਭੇਟ ਸਾਹਿਬ ਕਉ ਮਾਏ ਦੀਜੈ ਨੀ।
ਕਿਆ ਕੁਝ ਭੇਟ ਸਾਹਿਬ ਕਉ ਦੀਜੈ ਪਲੈ ਮੇਰੇ ਨਾਹੀ।
ਜੇ ਸਹੁਰੇਰੇ ਨਦਰ ਨਾ ਫੇਰੇ ਤਾ ਧਨ ਰਾਵੇ ਤਾਹੀ॥
ਸੋ ਵਖਰ ਮੇਰੇ ਪੱਲੂ ਨਾਹੀ ਜਿਤ ਸਾਹਿਬ ਕਾ ਮਨ ਰੀਝੈ।
ਸਾਹਿਬ ਸਿਉ ਮਾਣ ਕਿਵੇਹਾ ਮਾਏ ਕੀਜੈ॥1॥

ਬਿਨ ਅਮਲਾ ਦੋਹਾਗਣਿ ਮਾਏ ਹੋਵਾ ਨੀ।
ਕੈ ਪਹਿ ਦੂਖ ਇਕੇਲੀ ਮਾਏ ਰੋਵਾ ਨੀ॥
ਕੈ ਪਹਿ ਦੂਖ ਇਕੇਲੀ ਰੋਵਾ, ਆਇ ਬਣੀ ਸਿਰ ਮੇਰੇ।
ਜਾ ਕਾ ਮਾਣ ਤਾਣ ਸਭ ਰਸੀਆ ਅਵਗੁਣ ਕਰੀ ਘਨੇਰੇ॥
ਸਹੁ ਪੜਨੇ ਸੀ ਪਕੜ ਚਲੇਸੀ ਹਥ ਬੰਦ ਅਗੈ ਖਲੋਵਾ।
ਬਿਨਾ ਅਮਲਾ ਦੋਹਾਗਣਿ ਮਾਏ ਹੋਵਾ॥2॥

ਨਾ ਰਸ ਜੀਭ ਨ ਰੂਪ ਕਰੀ ਕਿਵੇਹਾ ਮਾਣਾ ਨੀ।
ਨਾ ਗੁਣ ਮੰਤ ਨ ਕਾਮਣ ਮਾਏ ਜਾਣਾ ਨੀ॥
ਨਾ ਗੁਣ ਮੰਤ ਨਾ ਕਾਮਣ ਜਾਣਾ ਕਿਉ ਕਰ ਸਹੁ ਨੂੰ ਭਾਵਾ।
ਸਹ ਬਹੁਤੀਆ ਨਾਰੀ ਬਹੁ ਗੁਣਆਰੀ ਕਿਤ ਬਿਧ ਦਰਸ਼ਨ ਪਾਵਾਂ॥
ਨਾ ਜਾਣਾ ਸਹੁ ਕਿਸੇ ਰਿਵੇਸੀ ਮੇਰਾ ਜੀਉ ਨਿਮਾਣਾ।
ਨਾ ਰਸ ਜੀਭ ਨਾ ਰੂਪ ਕਰੀ ਕਿਵੇਹਾ ਮਾਣਾ॥3॥



 www.sikhbookclub.com

ਬਿਨੁ ਗੁਰ ਨਿਸਦਿਨ ਫਿਰਾਂ ਨੀ ਮਾਏ ਪਿਰ ਕੇ ਹਾਵੈ।
ਅਉਗੁਨਹਾਰੀਆ ਨੂੰ ਕਿਉ ਕਰ ਕੰਤ ਵਸਾਵੈ॥
ਅਉਗੁਣਿਆਰੀ ਨੂੰ ਕਿਉ ਕੰਤ ਵਸਾਵੈ ਮੈ ਗੁਣ ਕੋਈ ਨਾਹੀ।
ਸਹੁਰੇ ਜਾਸਾ ਤਾ ਪਛੁਤਾਸਾ ਜਾਣਸਾ ਮਾਏ ਤਾਹੀ॥
ਮੇਰਾ ਸਾਹਿਬ ਚੰਗਾ ਗੁਣੀਂ ਦਿਹੰਦਾ ਕਹੈ ਫਰੀਦ ਸੁਨਾਵੈ।
ਬਿਨ ਗੁਰ ਨਿਸ ਦਿਨ ਫਿਰਾਂ ਨੀ ਮਾਏ ਪਿਰ ਕੇ ਹਾਵੈ॥4॥

(ਮੁਨਸ਼ੀ ਗੁਲਾਬ ਸਿੰਘ ਦੁਆਰਾ ਪ੍ਰਕਾਸ਼ਤ
ਇਕ ਪੁਰਾਤਨ ਗ੍ਰੰਥ ਵਿਚੋਂ)

ਗਰ ਵਿਸਾਲੇ ਸ਼ਾਹ ਮੀ ਦਾਰੀ ਤਮਹਿ
ਅਜ ਵਿਸਾਲੇ ਖੇਸ਼ਤਨ ਮਹਿਜੂਰ ਬਾਸ਼॥

SIKHBOOKCLUB.COM

---

ਨੋਟ- ਸ਼ੇਖ ਬਾਜਨ ਦਾ ਸੰਬੰਧ ਗੁਜਰਾਤ ਨਾਲ ਸੀ ਪਰ ਉਹ ਸਿੰਧ ਵਿਚ ਵੀ ਬਹੁਤ ਦੇਰ ਰਹੇ। ਇਹ ਹਿੰਦਵੀ ਅਤੇ ਫਾਰਸੀ ਵਿਚ ਸ਼ੇਅਰ ਲਿਖਦੇ ਅਤੇ ਬੋਲਦੇ ਸਨ ਅਤੇ ਤਖੱਲਸ ਬਾਜਨ ਵਰਤਦੇ ਸਨ, ਜਿਸ ਦਾ ਅਰਥ "ਸਾਦਾ" ਹੈ। ਇਨ੍ਹਾਂ ਦੇ ਪੰਜਾਬੀ ਨਮੂਨੇ ਵੀ ਸੁਲੱਭ ਹੋਏ ਹਨ।

ਜਿਵੇਂ

ਰੋਜੇ ਧਰ ਧਰ ਨਮਾਜ ਗੁਜਾਰੀ ਦੀਨੀ ਫਰਜ ਜਕਾਤ॥
ਬਿਨ ਫਜਲ ਤੇਰੇ ਛੂਟਕ ਨਾਹੀ ਆਗੇ ਮੁੱਖ ਤੇ ਬਾਤ॥

- ਮੈਕਾਲਿਫ਼ ਸ਼ੀਰਾਂਨੀ ਜਿਲਦ ਅੱਵਲ
ਪੰਨਾ 170, 173, 181, 182

# ਅਥ ਸ੍ਰੀ ਫਰੀਦ ਜੀ ਦਾ ਪੱਧਤੀਨਾਮਾ ਲਿਖਅਤੇ

ਪੱਧਤੀ ਸ਼ਬਦ ਸੰਸਕ੍ਰਿਤ ਦਾ ਹੈ ਜਿਸ ਦੇ ਅਰਥ ਕੋਸ਼ਕਾਰਾ ਨੇ ਕਈ ਪ੍ਰਕਾਰ ਦੇ ਕੀਤੇ ਹਨ। ਪ੍ਰਾਕਿਤ ਕੋਸ਼ ਨੇ ਵੀ ਇਹ ਸ਼ਬਦ ਸੰਸਕ੍ਰਿਤ ਦਾ ਹੀ ਦੱਸਿਆ ਹੈ। ਪੱਧਤੀਨਾਮਾ ਨੂੰ ਦੋ ਭਾਗਾਂ ਵਿਚ ਖੰਡਿਤ ਕੀਤਾ ਜਾ ਸਕਦਾ ਹੈ ਜਿਵੇਂ:- ਪੱਧਤੀ+ਨਾਮਾ= ਪੱਧਤੀਨਾਮਾ। ਪੱਧਤੀਨਾਮਾ ਦੇ ਹੁਣ ਅਰਥ ਕਰਨੇ ਆਸਾਨ ਹੋ ਗਏ ਹਨ।

ਪੱਧਤੀ ਦੇ ਅਰਥ ਹਨ = ਪੈਰਾਂ ਦੇ ਚਿੰਨ੍ਹ, ਰਾਹ-ਮਾਰਗ।

"ਇਹ ਪਧਤਿ ਤੇ ਮਤ ਚੂਕਹਿ ਰੇ ਮਨ"॥

ਸਵੈਯੇ ਮਹਲਾ ੫ ਕੇ।

ਰੀਤੀ, ਰਿਵਾਜ਼, ਰਸਮ

ਧਰਮ ਸੰਸਕਾਰ ਅਤੇ ਨਿਯਮਾਂ ਦੀ ਪੋਥੀ

ਤਰੀਕਾ ਢੰਗ।

ਹੁਣ ਨਾਮਾ ਦੇ ਵੀ ਅਰਥ ਕਰਨੇ ਜ਼ਰੂਰੀ ਹੋ ਗਏ ਹਨ।

ਨਾਮਾ ਦੇ ਅਰਥ ਇਸ ਪ੍ਰਕਾਰ ਹਨ ਜਿਵੇਂ:-

1. ਨਾਮ, ਵਹੀ ਉਪਰ ਲਿਖਿਆ ਕਿਸੇ ਦੇ ਨਾਉ ਹਿਸਾਬ ਨਾਮਹ, ਖ਼ਤ ਪੱਤ੍ਰ, ਚਿੱਠੀ, ਲਿਖਿਆ ਕਾਗਜ਼ ਅਤੇ ਕਿਤਾਬ ਜਾਂ ਪੁਸਤਕ।

ਹੁਣ ਪੱਧਤੀਨਾਮਾ ਦੇ ਅਰਥ ਆਸਾਨੀ ਨਾਲ ਸਮਝ ਆ ਸਕਦੇ ਹਨ।

ਇਸ ਤੋਂ ਬਿਨਾਂ ਇਕ ਕੋਸ਼ਕਾਰ ਨੇ ਇਸ ਪਧਤਿ ਸ਼ਬਦ ਦਾ ਅਰਥ ਜ਼ਿੰਦਗੀ ਦਾ ਅਭੁੱਲ ਰੋਜ਼ਾਨਾ ਵਰਤੋਂ ਵੀ ਦਿੱਤਾ ਹੈ ਜੋ ਠੀਕ ਹੀ ਜਾਪਦਾ ਹੈ। ਪਧਤਿਨਾਮਾ ਦੀ ਪਹਿਲੀ ਪੰਗਤੀ ਵਿਚ ਹੀ ਜੋ ਭਾਵ ਆਏ ਹਨ ਉਹ ਸ਼ੇਖ ਫਰੀਦ ਜੀ ਦੀ ਬੀੜ ਵਿਚ ਚਾੜ੍ਹੀ ਬਾਣੀ ਦੇ ਅਨੁਕੂਲ ਹੀ ਹਨ।



SIKHBOOKCLUB.COM

# ਸ਼ੇਖ ਫਰੀਦ ਜੀ ਦੀ ਉਹ ਰਚਨਾ ਜੋ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਹੈ

# ਅਥ ਸ੍ਰੀ ਫਰੀਦ ਜੀ ਦਾ ਪੱਧਤੀ ਨਾਮਾ ਲਿਖਅਤੇ

ਬਗੈਰ ਗੁਨਾਹ ਏਕ ਘੜੀ ਨਹੀ ਗੁਜਰੀ।
ਮੁਝ ਪਰ।
ਹਜੂਰਿ ਦਿਲ ਬੰਦਗੀ ਭੀ ਏਕ ਘੜੀ ਨਹੀ ਗੁਜਰੀ।
ਯਾ ਨਿਸਚੈ ਜਾਨਿ
ਇਨ ਨਸਫ ਨੇ ਮੇਰਾ ਸਾਹਿਬ ਕਾ ਰਾਹ ਮਾਰਿਆ ਹੈ।
ਨਫਸ ਹੰਦ ਸਿਆਣਾ ਸੋਈ।
ਜੋ ਹਰ ਹਵਾਲ ਸ਼ੁਕਰ ਹੈ ਕਰੇ।
ਜਬ ਅਪਨੇ ਨਫਸ ਕਾ ਪਰਦਾ ਦੂਰ ਹੋਇਗਾ।
ਜਿਨਿ ਆਪਣਾ ਗੁਸਾ ਮਾਰਿਆ ਸੇ ਜਵਾਨ।
ਸੋਈ ਸੰਸਾਰ ਮੇਂ ਛੁਟਿਆ ਹੈ।
ਸਭ ਸੰਸਾਰ ਮੇਂ ਇਹ ਮੁਖ ਸੋਹੈ।
ਜੋ ਇੰਦ੍ਰੀਆ ਕੇ ਪਿਛੇ ਬਹਕਿਆ ਫਿਰੈ।
ਤਿਸ ਕੂ ਸਾਹਿਬ ਨਾ ਬਖਸ਼ੇਗਾ।
ਜਿਸ ਨੇ ਨਫਸ ਮਾਰ ਸਬਰ ਪਕੜਿਆ
ਸਭ ਤੇ ਸਿਆਣਾ ਸੋਈ।
ਜਿਨ ਨਫਸ ਘੋੜਾ ਬਸ ਕੀਆ।
ਸੋ ਸਲਾਮਤੀ ਪਾਏ ਆਪ ਕੂੰ।
ਜੋ ਬਚਿਆ ਚਾਹੇ ਨਫਸ ਤੇ
ਤੋ ਸੰਸਾਰ ਤੇ ਮੂੰਹ ਮੋੜੇ
ਇਹ ਨਫਸ ਕੀ ਮੁਰਾਦ
ਮੈਂ ਕਹੇਗਾ ਤੂੰ ਚਲੇਂਗਾ,



 www.sikhbookclub.com

SIKHBOOKCLUB.COM

ਤੋ ਤੇਰੇ ਤਾਂਈ ਖਰਾਬੀ ਮੇ ਡਾਲੇਗਾ।
ਇਸ ਤੇ ਇਹ ਹੋਇਗੀ
ਸਭ ਸੰਸਾਰ ਆਦਿ ਅੰਤ ਸੂੰ ਤਾਹਿ ਜਾਣ।
ਜਾਗੇ ਸੋਈ ਇਸ ਸੰਸਾਰ ਤੇ ਗਏ ਹੈ।
ਦੋਸ ਤੈ ਪਰ ਅਰੋਪੈ।
ਜੋ ਤੇਰੇ ਤਾਈ ਜਾਨੇ।
ਤੇ ਤੂੰ ਉਸ ਆਗੇ ਦੀਨ ਹੋਇ।
ਜਾਂ ਜੋ ਜੋ ਕਰ।
ਜੇ ਸਾਹਿਬ ਕੀ ਦਰਗਾਹ ਮੇਂ ਇਤਬਾਰ ਚਾਹੇਂ।
ਤਾਂ ਕਿਸੀ ਕਾ ਗਿਲਾ ਆਪਣੀ ਜਬਾਨ ਪਰ ਨਾ ਲਿਆ।
ਛੂਟਣੇ ਕੀ ਮੁਖ ਬਾਤ ਜਬਾਨ ਬੰਦ ਕਰ।
ਆਪਣੀਆਂ ਅੱਖਾਂ ਬੰਦ ਕਰ ਦੇਖੇਂਗਾ,
ਜਿਸ ਦੀ ਜਬਾਨ ਗਲੇ ਵਿਚ ਬੰਦ ਹੈ।
ਸੋ ਆਦਮੀ ਅਜਾਬ ਸੂੰ ਛੁਟਿਆ ਹੈ।
ਜਿਕਰ ਮੇਂ ਰਹਿ ਇੰਦ੍ਰੀਆ ਗਾਫ਼ਿਲ ਨਾ ਛੋਡ।
ਨਫਸ ਖੁਆਹਸ ਪਾਵ ਤਲੇ ਦੇਹ।
ਥੋੜਾ ਦੇਹ ਖਾਣਾ।
ਚਾਹ ਕੂੰ ਕੁਏ ਮੇ ਡਾਲ।
ਇੰਦਰੀ ਨਿਗ੍ਰਹ ਕਰ ਰਾਖੇ।
ਜੇ ਇੰਦਰੀ ਸੈਰ ਕਰੈਗੀ ?
ਤੋਂ ਗੁਨਾਹਾ ਪਰ ਕਲੋਲ ਕਰੇਗੀ।
ਜਲ ਦਲ ਕਰ ਸ਼ਿਕਮ ਪੂਨ ਕਰੀਏ ਪਸ਼ੂ ਕੀ ਨਿਆਈ।
ਘਣਾ ਖਾਣਾਂ ਦੇ ਨਾਂਹੀ।
ਇਸ ਰੋਣੀ ਦੇਹ ਤਾਂਈ।
ਸੋਵੇ ਸੋਚ ਕਰੀ ਚਹੈ।
ਸੋਵਣਾ ਏੈ ਸੋਚ ਸੁ ਕਾਹੇ
ਤਿੰਨ ਪਹਿਰ।
ਦੁਨੀਆਂ ਦੇ ਕੰਮਾਂ ਮੇਂ ਦਿਲ ਬੰਧ ਰਾਖਿਆ ਹੈ।
ਇਸ ਦੇ ਦਾ ਵਿਚ ਨਾ ਆਵੈ ਸੋ ਬਹੁਤ ਭਲਾ ਹੈ।
ਕਿਸ ਬਾਸਤੇ ਨਿਕਾਰੇ ਕੰਮਾਂ ਮੇਂ ਦਿਲ ਬਾਧਤਾ।
ਕੁਛ ਹੋਸ਼ ਮੇ ਰਹਿ।



SIKHBOOKCLUB.COM

ਬਾਹਰ ਆਇਆ ਕੀ ਸਵਾਰੇਂਗਾ ਤੋ ਅੰਦਰਾ ਰੁਸਾਈ ਹੋਗੀ।
ਜੇ ਤੂੰ ਆਖ਼ਿਰ ਨੂੰ ਸੰਵਾਰਿਆ ਚਾਹੇ ਆਪ ਕੂੰ ?
ਤੋਂ ਬੜਾਈ ਤੋਂ ਮੂੰਹ ਬਾਹਰ ਕਰ ?
ਬੜਾਈ ਦਾ ਜਾਮਾ ਹੰਢੈਗਾ ਨਹੀਂ।
ਅਸਲੀਯਤ ਕੋ ਢੂੰਡ ?
ਇਬਾਦਤ ਕਰ ਔਰ ਸਾਦਾ ਰਖ ਆਪ ਕੂੰ।
ਮਨ ਮੇ ਧੀਰਜ ਰਖ।
ਟਹਿਲ ਕਰ ਫੁਕਰਾ ਕੀ।
ਉਤਮ ਠੌਰ ਖਾਲੀ ਹਾਥ।
ਹਰ ਦਮ ਡਰਦਾ ਰਹਿ।
ਇੰਦ੍ਰੀ ਬਸ ਮੋਂ ਕਰ ਕੈ ਰਾਖ।
ਜੋ ਜਹਾਨ ਮੈ ਖਾਣੇ ਪੀਂਣੇ ਮੇ ਪਿਆਰ ਕਰੈਗਾ।
ਤੋ ਆਖਿਰ ਪਛਤਾਇਗਾ।
ਦੁਨੀਆ ਤੋ ਮੂੰਹ ਫੇਰ।
ਮਕਸੂਦ ਚਲਣਾ।
ਆਖਿਰ ਬੇ ਉਮੈਦ ਹੋ।
ਮਤਲਦ ਹਾਸਿਲ ਨਹੀਂ।
ਖਾਣਾਂ ਖੂਬ ਪਰ ਚਿਤ ਨ ਰਾਖ
ਸਭ ਸੁਖਾਂ ਤੇ ਕਿਨਾਰਾ ਕਰਿਆ ਜਿਨ....
ਤਿਸ ਕੂੰ ਸੁਖ ਕਾ ਦਰਵਾਜਾ ਆਗੈ ਖੁਲਿਆ ਹੀ ਦੇਖੈਗਾ।
ਏਕ ਬੜਾਈ ਤੇ ਸੈਕੜੇ ਨੁਕਸਾਨ ਹੈ।
ਸਭ ਕੋ ਹੋੜ, ਰਸਤੇ, ਬੈਠ ਕੇ ਸੋਚ :
ਚਿੰਤਾ, ਚਾਹ, ਗੁੱਸਾ, ਪਰੇਸ਼ਾਨੀ
ਬੜਾਈ ਛੋੜੇ ਤੇ ਏਤਾ ਸੁਖ ਹੈ
ਬੇ-ਪਰਵਾਹੀ, ਬੇ-ਫਿਕਰੀ, ਸ਼ਾਂਤੀ, ਖਿਮਾ
ਮਨਚਾਹੀ ਕਰੈਂਗਾ ਤੋ ਆਗੇ ਦਰਗਾਹ ਮੈ ਸਿਰ
ਨੀਚਾ ਹੋਇਗਾ।
ਸੋ ਨਿਮਾਣਾ ਹੋਇ ਰਹਿਣਾ, ਨਿਰਦਾਵੈ ਰਹਿਣਾ।
ਨਿਰ ਮਤਲਬ ਰਹੈ। ਹਰ ਰੋਜ਼, ਜੋ ਆਪ ਆਵੈ
ਤਿਸ ਪਰ ਸ਼ੁਕਰ ਕਰ ਜਮਾ ਕਰ ਨਾ ਰਾਖੈ।
ਖੁਲਾਇ ਕੇ ਖਾਇ, ਤਿੰਨ ਬਾਤ ਤੇ ਨਫਸ ਮਰੈ।



 www.sikhbookclub.com

ਖੰਜਰੈ, ਖਾਮੋਸ਼ੀ ਏ ਸਮਸ਼ੇਰੰ ਜੂਝੇ

ਨੇਜੇ ਤਨਹਾਈਓ.... ਖਾਮੋਸ਼ ਖੰਜਰ, ਭੁਖ ਸਮਸੇਰ ਅਕਲ ਬਰਛੀ।

ਜੋ ਦਮ ਅੱਲਹ ਤੇ ਨਿਆਰਾ ਜਿਸ ਮੈਂ ਸ਼ੈਤਾਨ ਸਾਥੀ ਹੋਇ ਤੇਰਾ।

ਜੋ ਦੁਨੀਆ ਮੇਂ ਦੇਵ ਕੀ ਮਾਨਿੰਦ ਚਲੈ ਨਫਸ ਸ਼ੈਤਾਨ ਤੇਰਾ ਗਲਾ ਦਾਬੈਗਾ।

ਤਿਸ ਨਾਲ ਆਸ-ਨਾਈ ਚਹੈਗਾ ਤੋ ਖਰਾਬ ਹੋਇਗਾ।

ਏਕ ਆਪਣੀ ਫਕੀਰੀ ਕਿਸੇ ਨੂੰ ਜਾਹਰ ਨਾ ਕਰ।

ਆਪਣੇ ਮੂੰਹੋਂ ਕਹਿਣ ਤੇ ਸੋਭਾ ਦੁਨੀਆਂ ਕੀ, ਫੱਕਰੀ ਮਿਟੈ।

ਜਿਸ ਕੂੰ ਦੁਨੀਆਂ ਕੀ ਸਹੈ। ਤਿਸ ਤੇ ਕਾਦਰ ਖੁਸ਼ ਰਹੈ....

ਤਨ ਸੰਵਾਰਨਾ ਕੁਛ ਮਰਦਾਨਗੀ ਨਹੀਂ? ਜਿਨ ਤਨ

ਸੰਵਾਰਿਆ ਤਿਨ ਸਭ ਤੇ ਰਹੇਜ।

ਇਹ ਸਬਰ ਕਰ ਤਨ ਮੈ।

ਇਸ ਤੇ ਭਲੀ ਸੇਵਾ ਔਰ ਕੋਈ ਨਹੀਂ।

ਜਿਸ ਨੂੰ ਇਸ ਬਾਤ ਕੀ ਖਾਹਸ਼ ਕੋਈ।

ਦਿਖਾਵਾ ਬੁਰਾ ਤਿਸ ਤੇ ਦੂਰ ਰਹਿ।

ਸੌ ਕੌਣ ਹੈ ਜੋ ਖਾਲਕ ਕੂੰ ਕਬੂਲ ਕਹਾਉਣਾ।

ਖਲਕ ਮੇਂ ਭਲਾ ਦਿਖਆਉਣਾ।

ਖਲਕ ਮੇਂ ਬੜਾ ਕਹਾਉਣਾ।

ਸੋ ਬੁਰਾ ਹੈ, ਜਿਨ ਸੰਸਾਰ ਮੁਰਾਦ ਨਾ ਢੂੰਡੀ

ਖੁਸਹਾਲੀ ਤਿਆਗ ਮੇਂ ਹੈ।

ਸੋ ਪੈਸਾ ਸ਼ੈਤਾਨ ਕਾ ਹੈ।

ਜਿਨ ਕਿਹਾ ਮੈਂ ਕਛੁ ਨਹੀਂ

ਛਿਪ ਰਿਹਾ ਸੋ ਮਰਦਾ ਹੈ..............

ਦੋਇ ਬਾਤ ਤੇ ਹਾਥ ਮੁਖ ਰਾਖ।

ਨਫਸ ਉਸ ਦੁਨੀਆ ਦੇ ਰਾਖ।

ਐ ਬਿਰਾਬਰ ਜੇ ਤੂੰ ਕਾਦਰ ਕੂੰ

ਚਾਹਨ ਵਾਲਾ ਹੈ ਤੋ ਉਸ ਦੀ ਕੀਤੀ

ਤੇ ਮੂੰਹ ਨਾ ਖੋਲ।

ਜੋ ਕੋਈ ਗਿਲਾ ਕਰਤਾ ਹੈ ਸੋ ਅਹਿਮਕ ਹੈ।

ਤੂੰ ਮਰਨੇ ਦੀ ਖ਼ਬਰ ਰਾਖ।

ਤਾਂ ਆਪਣਾ ਮੁੱਖ ਚੁੱਪ ਵਲ ਮੋੜ ਕੇ ਰਾਖ।

ਜੇ ਖ਼ਲਾਸੀ ਚਾਹੇਂ ਤੋਂ ਖ਼ਾਮੋਸ਼ ਰਹੁ ਖਲਕ ਮੇਂ



SIKHBOOKCLUB.COM

ਜੈਸੇ ਕਣ ਛਿਪਾ ਹੈ ਜਾ ਜਾਹਰ ਪੰਖਿ ਚੁਨ ਗਏ...........

ਸੋ ਮੁਰੀਦ ਕਿਸ ਕੋ ਤੂ ਬੁਰਾ ਕਹਿ

ਰੋਸੇ ਦੇਤ ਮਰ ਜ਼ਾਤਾ ਹੈ।

ਜਿਸ ਤੇ ਬੁਰਾ ਨਾ ਕਹੇ ਤਿਸ ਕੂੰ।

ਕਿਸੇ ਦਾ ਦਿਲ ਨਾ ਢਾਹ,

ਸਭ ਕੇ ਬੀਚ ਖਾਲਕ ਕੋ ਦੇਖ।

ਜੇ ਕੋਈ ਕਾਬੇ ਸਬੀਰੀ ਕਰੈ ਨਾ।

ਤਿਸ ਕਾ ਸਭ ਲੁਟ ਜਾਤਾ ਹੈ।

ਤਿਸ ਤੇ ਅੰਮ੍ਰਿਤ ਰਹਿਤਾ ਨਹੀ।

ਫੀਕਾ ਹੋਇ ਜਾਤਾ ਹੈ।

ਉਸ ਕਾ ਅਮਲ ਹੋਰਸ ਮੇਂ ਜਾਏ ਰਹੇ ਹੈ,

ਉਸ ਦਾ ਦਿਲ ਛਾਹਲ ਹੋਇ ਰਹੈ।

ਚਤੁਰਾਈ ਨਾਲ ਕਿਛੁ ਜਾਹਰ ਨਾ ਕਰ

ਜਿਸ ਤੇ ਜ਼ਬਾਨ ਮੁਖ ਬੰਦ ਕਰ ਰਾਖ

ਖਲਕ ਤੈ ਆਪ ਕੂੰ ਨਿਰਾਸ ਰਾਖ।

ਖਾਲਕ ਕੀ ਤਰਫ ਮੁਖ ਮੋਰ।

ਤੋ ਤੇਰੇ ਅੰਦਰ ਰੌਸ਼ਨਾਈ ਹੋਇਗੀ।

ਇਤ ਸ੍ਰੀ ਫਰੀਦ ਜੀ ਕਾ ਪਦਤਿਨਾਮਾ ਸੰਪੂਰਣੋ।

---

(1) ਸੰਤ ਇੰਦਰ ਸਿੰਘ ਚਕ੍ਰਵਰਤੀ, ਸ਼ੇਖ ਫਰੀਦ ਜੀਵਨ ਤੇ ਰਚਨਾ ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

(2) ਪ੍ਰੀਤਮ ਸਿੰਘ, ਬਾਬਾ ਫਰੀਦ ਪੰਜਾਬੀ ਸਾਹਿਤ ਦਾ ਇਤਿਹਾਸ ਪਹਿਲਾ (ਭਾਸ਼ਾ ਵਿਭਾਗ ਪੰਜਾਬ ਪਟਿਆਲਾ)।

(3) ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬੀ ਗਦ ਦਾ ਮੁੱਢ ਤੇ ਵਿਕਾਸ (ਪੰਜਾਬ ਯੂਨੀਵਰਸਿਟੀ ਪੰਜਾਬ, ਚੰਡੀਗੜ੍ਹ)।



SIKHBOOKCLUB.COM

# ਸ਼ੇਖ ਫਰੀਦ ਜੀ ਦੇ ਉਹ ਸਲੋਕ ਜੋ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੇ ਹਨ

1. ਫਰੀਦਾ ਕਰਨ ਹਕੂਮਤ ਦੁਨੀ ਦੀ ਹਾਕਮ ਨਾਉ ਧਰੰਨਿ।
ਅੱਗੇ ਧਉਲ ਪਿਆਂਦਿਆ ਪਿਛੇ ਕੋਤ ਚਲੰਨਿ॥

2. ਫਰੀਦਾ ਦੁਨੀਆ ਦੇ ਲਾਲਚ ਲੱਗਿਆ ਮਿਹਨਤ ਭੁਲ ਗਈ।
ਜਾਂ ਸਿਰ ਆਈ ਆਪਣੇ ਤਾਂ ਸਭੋ ਵਿਸਰ ਗਈ॥

3. ਫਰੀਦਾ ਐਸਾ ਹੋਇ ਰਹੋ ਜੈਸਾ ਕਖ ਮਸੀਤਿ।
ਪੈਰਾ ਤਲੈ ਲਿਤਾੜੀਏ ਤੂੰ ਕਦੇ ਨ ਛੋਡੇ ਪ੍ਰੀਤ॥

4. ਫਰੀਦਾ ਦਿਲ ਅੰਦਰਿ ਦਰਿਆਓ ਕੰਢੀ ਲਗਾ ਕੀ ਫਿਰੈ।
ਟੁਬੀ ਮਾਰਿ ਮੰਞਾਹੁ ਪੰਵੇਹੀ ਮਾਣਕ ਲਹੈ॥

5. ਫਰੀਦਾ ਜੰਗਲ ਢੂਢੇ ਸੰਘਣਾ ਲੰਘੇ ਲੁੜਿਆ ਨਾ ਵਤ।
ਤਕ ਹੁਜਰਾ ਦਰਗਾਹਿ ਦਾ ਤਿਸ ਵਿਚ ਝਾਤੀ ਘਤ॥

6. ਫਰੀਦਾ ਪੈਰ ਪਸਾਰਿ ਕੇ ਅਠੇ ਪਹਰ ਕੀ ਸਉ।
ਲੇਖਾ ਕੋਈ ਨਾ ਪੁਛਈ ਜੇ ਵਿਚਹੁ ਜਾਣੀ ਹਉ॥

7. ਫਰੀਦਾ ਮੈ ਤਨ ਅਉਗਣ ਏਤੜੇ ਜੇਤੇ ਧਰਤੀ ਕਖ।
ਤਉ ਜੇਹੀ ਮੈ ਨਾ ਲਹਾਂ ਮੈਂ ਜੇਹੀਆਂ ਕਈ ਲੱਖ॥

8. ਆਖ ਫਰੀਦਾ ਕੀ ਕਰਾਂ ਹੁਣ ਵਖ਼ਤ ਵਿਹਾਣਾ।
ਓੜਕ ਵੇਲਾ ਵੇਖ ਕੇ ਬਹੁਤ ਪਛੋਤਾਣਾ॥

9. ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ।
ਅਜਰਾਈਲ ਫਰੇਸਤਾ ਕੈ ਘਰ ਨਾਠੀ ਅਜ॥
ਘਿਨਣ ਆਇਆ ਜਿੰਦ ਕੂੰ ਇਕਾ ਕਰੇਸੀ ਪਜ॥

10. ਸ਼ਕਰ ਖੰਡ ਨਿਵਾਤ ਗੁੜ ਮਾਖਿਓ ਮਾਝਾ ਦੁਧ।
ਹਭੇ ਵਸਤੂ ਚੰਗੀਆ ਪਰ ਰਬ ਨਾ ਪੁਜਹਿ ਤੁਧ॥


SIKHBOOKCLUB.COM

11. ਫਰੀਦਾ ਦਿਲ ਦੀ ਤੋੜ ਤਕਬਰੀ ਮਨ ਦੀ ਲਾਹਿ ਭਰਾਂਦਿ।
ਦਰਵੇਸਾ ਕੂੰ ਲੋੜੀਐ ਰੁਖਾਂ ਦੀ ਜਰਾਂਦਿ॥

12. ਫਰੀਦਾ ਕਾਲੀ ਮੈਂਡੀ ਕੰਮਲੀ ਕਾਲਾ ਮੈਡਾ ਵੇਸ।
ਗੁਨਹੀ ਭਰਿਆ ਮੂ ਫਿਰਾ ਲੋਕ ਜਾਣੈ ਦਰਵੇਸ॥

13. ਫਰੀਦਾ ਰੋਟੀ ਤੇਰੀ ਕਾਠ ਕੀ ਲਾਵਣ ਤੈਂਡੀ ਭੁਖ।
ਜੋ ਖਾਵਸਨਿ ਚੋਪੜੀ ਘਣੇ ਲਹਿਸਿਨ ਭੁਖ॥

14. ਫਰੀਦਾ ਜੇ ਜਾਣਾ ਦਰਵੇਸੀ ਡਾਖੜੀ ਤਾਂ ਚਲੇ ਦੁਨੀਆ ਭਤਿ।
ਬੰਨਿ ਉਠਾਈ ਪੋਟਲੀ ਹੁਣ ਵੰਞੇ ਕਿਥੇ ਘਤਿ॥

15. ਫਰੀਦਾ ਹੰਸਾ ਦੇਖ ਤਰੰਦਿਆ ਬਗਾ ਕੂੰ ਆਇਆ ਚਾਉ।
ਬੂਡਿ ਮੂਏ ਬਗ ਬਪੁੜੇ ਸਿਰ ਤਲੇ ਉਪਰਿ ਪਾਉ॥

16. ਦੇਖੁ ਫਰੀਦਾ ਜਿ ਥੀਆ ਸ਼ੱਕਰ ਹੋਈ ਵਿਸੁ।
ਬਾਝ ਪਿਆਰੇ ਆਪਣੇ ਵੇਦਨ ਆਖੇ ਕਿਸੁ॥

17. ਫਰੀਦਾ ਵਡੇ ਵੇਲੇ ਨਾ ਜਾਗਿਓਹਿ ਜੀਵਦੜੋ ਮੁਇਓਹਿ।
ਜੇ ਤੈਂ ਰਬ ਵਿਸਾਰਿਆ ਤੂੰ ਰੱਬ ਨਾ ਵਿਸਰਓਹਿ॥

18. ਫਰੀਦਾ ਨੇਹੁ ਤਾ ਲਬ ਕਿਆ ਲਬ ਤਾ ਕੂੜਾ ਨੇਹੁ।
ਕਿਚਰ ਤਾਈ ਰਖੀਐ ਤੁਟੈ ਛੰਬਰ ਮੇਹ॥

19. ਫਰੀਦਾ ਨਿਕੜੀ ਜੇਹੀਆ ਜੰਝੜੀਐ ਹਭੈ ਜਗ ਭਵਿਓਮ।
ਵਿਚ ਮਸੀਤੀ ਕੂਜੜਾਂ ਸਉ ਕੋਹਾਂ ਥੀਓਮ॥

20. ਜਿ ਇਟ ਸਰਾਣੇ ਅਤੇ ਗੋਰ ਘਰ ਕੀੜਾ ਲੜਅਸੀ ਮਾਸ।
ਕੇਤੜਿਆ ਜੁਗ ਜਾਣਗੇ ਜਿ ਪਇਆਂ ਇਕਤੇ ਪਾਸ॥

21. ਫਰੀਦਾ ਲਹਿਰੀ ਸਾਹਿਬ ਸੰਦੀਆ ਭੀ ਸੋ ਹੰਸ ਤਰੰਨ।
ਕਿਆ ਤਰਨ ਬਗ ਬਪੁੜੇ ਜਿ ਪਹਿਲੀ ਲਹਿਰ ਡੁਬੰਨ॥

22. ਫਰੀਦਾ ਦਮਾਮਾ ਵਜਿਆ ਚੜਿਆ ਮਲਕੁਤ ਮੋਤ।
ਘਿਨਣ ਵਹੈ ਜਿੰਦ ਕੂ ਢਾਹਣ ਵਹੈ ਕੋਟ॥ (ਪੋਥੀ ਗੁਰੂ ਹਰ ਸਹਾਇ)

23. ਫਰੀਦਾ ਦਮਾਮਾ ਵਜਿਆ ਮਉਤ ਦਾ ਚੜਿਆ ਮਲਕਅਲ ਮਉਤ।
ਘਿਨਣ ਵਾਹੇ ਜਿੰਦੜੀ ਢਲਣ ਵਾਹੇ ਕੋਟ॥



SIKHBOOKCLUB.COM

24. ਜਿਤੀ ਖੁਸ਼ੀਆ ਕੀਤੀਆ ਤਿਤੀ ਥੀਆ ਰੋਗੁ।
ਵਿਲੂ/ਛਿਲੂ ਕਾਰਣਿ ਮਾਰੀਐ ਖਾਧੈ ਦਾ ਕਿ ਹੋਗ॥

25. ਇਨੀ ਲੋਇਣੀ ਦੇਖਦਿਆ ਕੇਤੀ ਚਲ ਗਈ।
ਫਰੀਦਾ ਲੋਕਾ ਆਪੋ ਆਪਣੀ ਮੈ ਆਪਣੀ ਪਈ॥

26. ਲੰਮੀ ਲੰਮੀ ਨਦੀ ਵਹੇ ਕੰਧੀ ਕੇਰੇ ਹੇਤਿ।
ਬੇੜੇ ਨੂੰ ਕੱਪਰੂ ਕਿਆ ਕਰੇ ਜੇ ਪਾਤਣ ਰਹੇ ਸੁਚੇਤ॥ (ਖੋਜ ਪਤ੍ਰਿਕਾ 96)

27. ਫਰੀਦਾ ਮੂਤਨਿ ਅਵਗੁਣ ਏਤੜੇ ਚੰਮੀ ਅੰਦਰਿ ਵਾਰਿ।
ਹਿਕ ਨਿਰੀ ਖੁਆਰੀ ਥੀ ਰਹੈ ਜਿ ਡਿਸਨ ਬਾਹਰ ਵਾਰਿ॥

28. ਫਰੀਦਾ ਤਿਨੈ ਟੋਲ ਕਰੰਨਿ।
ਮਿਠਾ ਬੋਲਣ ਨਿਵ ਚਲਣ ਹਥੋ ਭੀ ਕੁਝ ਦੇਨਿ॥

29. ਆਸਰਾ ਧਣੀ ਮਲਾਹ ਕਇਨ ਲਾਖਹੁ ਕਢ ਤੂੰ।
ਵੇ ਇਓ ਕਾਜ ਹਥਾਹੁ ਵਰਿਆਣਾ ਸਚਾ ਧਣੀ॥

30. ਫਰੀਦਾ ਜੇ ਦਰ ਲਗੇ ਨੇਹੁ ਸੋ ਦਰ ਨਾਹੀ ਛਡਣਾ।
ਅਹਿਣ ਪਵੈ ਭਾਵੈ ਮੇਹੁ ਸਿਰ ਹੀ ਊਪਰ ਝਲਣਾ॥

31. ਫਰੀਦਾ ਤਿਲਕ ਕਾਸਾ ਕਾਠ ਕਾ ਵਾਸਾ ਵਿਚ ਵਣਾ।
ਬਾਗੀ ਅੰਦਰ ਜਾਲਣਾ ਦਰਵੇਸਾਂ ਨੇ ਹੈ ਹਰਣਾ॥

32. ਫਰੀਦਾ ਕੁਰੀਕੇ ਕੁਰੀਐ ਵੈਦਿਆ ਤਲੇ ਮਾੜਾ ਮਹਰੇਰ।
ਦੇਖੇ ਡਿਟ ਛਿਟ ਥੀਂਵਦਾ ਮਤ ਖਿਸੇਈ ਪੈਰ॥

33. ਫਰੀਦਾ ਪੈਰੀ ਬੇੜਾ ਠੇਲ ਕੇ ਕੰਢੇ ਖੜਾ ਨਾ ਹੋਉ।
ਵਤਨ ਆਵਣ ਥੀਸੀਆ ਏਤ ਨਾ ਨਿਦੜੀ ਸੋਉ॥

34. ਫਰੀਦਾ ਸੁਤਾ ਅਹਿ ਨੀਦਮ ਪੀਵਦੇ ਈਵ।
ਜਿਨੀ ਨੈਣ ਨੀਦਾਵਲੇ ਸੇ ਧਣੀ ਮਿਲੰਦੇ ਕੀਵ॥

35. ਫਰੀਦਾ ਰਾਤੀ ਚਾਰ ਪਹਿਰ ਤੂ ਸੁਤਾ ਕੂੰ ਜਾਗ।
ਘਣਾ ਸੋਵਸੀ ਮੋਰ ਲਹਿਸੀਆ ਇਹੁ ਵੰਗਾਰੁ॥

36. ਫਰੀਦਾ ਕਿਆ ਲੁੜ ਚਟੇ ਲਟ ਬੀ ਜਾਈ ਚੰਜ ਵਣੇ।
ਜੇ ਤੂੰ ਮਰਹਿ ਪਟ ਤਾਂ ਕੇਹਾ ਕੇਰਾ ਸੁ ਪਿਰੀ॥



 www.sikhbookclub.com

37. ਫਰੀਦਾ ਰਾਤੀ ਸੋਵਹਿ ਖਟ ਅਤੇ ਡੀਹੈ ਪਿਟੈ ਪੇਟ ਕੂ।
ਜਾ ਤੇ ਖਟਣ ਵੇਲ ਤਡਾ ਹੀ ਤੇਰੇ ਰਿਹਾ॥

38. ਫਰੀਦ ਹੇ ਜੀਆ ਖੜਸੀ ਜਬਿ ਅਤੇ ਕਸੀਸੀ ਸੁਵੰਨ ਜਿਉ।
ਕਿਆ ਚਵਸੀ ਤਬ ਜੇ ਰੇ ਹੀ ਕੂੜਾ ਬੀਆ॥

39. ਫਰੀਦਾ ਜੋ ਦਰ ਸਚਾ ਸੇਵ ਤੂੰ ਜਿਤ ਮੁਨਲੂਬ ਕੀ ਜਾਹਿ।
ਰਿਜਕ ਸੱਤਕ ਹਡ ਖਉ ਅਮਲ ਨਾ ਵਿਕਣ ਥਾਹਿ॥

40. ਪਿਰੀ ਵਿਸਾਰਣ ਨਾ ਕਰਣੁ ਜੇ ਮੂਹ ਮਥੇ ਭਾਗ।
ਫਰੀਦਾ ਪਿਰੀ ਵਿਸਾਰੇ ਨਾ ਅਤੇ ਬਿਆ ਰਵਨ ਕ ਬੁਧੀ ਚਵੇਨਿ॥

41. ਕੰਚਨ ਰਾਸ ਵਿਸਾਰਿ ਕਰ ਮੁਠੀ ਧੂੜ ਭਰੇਨਿ।
ਫਰੀਦਾ ਤੂ ਤੂ ਕਰੇਂਦੇ ਜੋ ਮੁਏ ਭੀ ਤੂ ਤੂ ਕਰੇਨਿ॥

42. ਫਰੀਦਾ ਜਿਨੀ ਤੂ ਤੂ ਕੀਆ ਤਿਨੀ ਸਿਵਾਤੋ ਤੰਨਿ।
ਰਬ ਨਾ ਪੰਠੇ ਖੋਰਿਆ ਧੰਦੇ ਫਕਰੀਨ॥

43. ਫਰੀਦਾ ਜਿਨੀ ਦਾ ਸਬਰ ਕਮਾਣ ਅਤੇ ਜਿਕਰ ਕਾਮਾ ਵਸਿ ਕਾਨੀਆ।
ਉਨ੍ਹਾਂ ਸੰਦੇ ਬਾਣ ਖਾਲਕ ਖਾਲੀਨ ਕਹੈ॥

44. ਫਰੀਦਾ ਦਰ ਵਸਾਈਆ ਕਾਨੀਆ ਰਬ ਨੇ ਖੜਿਆਨ।
ਲਗਣ ਤਿਨਾ ਮੁਨਾਵਲਕਾ ਜੋ ਕਦਰ ਨਾ ਜਾਣੇਨ॥

45. ਫਰੀਦਾ ਕਦੇ ਆਹੋ ਹੇਕੜਾ ਅਤੇ ਹੁਣ ਥੀਓ ਪ੍ਰਗਟ।
ਏਵੀ ਪਾਣ ਮਸ਼ਾਹਰੋ ਜਾ ਲਾਇ ਬੈਠੋ ਹਟ॥

46. ਫਰੀਦਾ ਕਡੈ ਅਹਿ ਹਿਕੜਾ ਅਤੇ ਟਣਿ ਭੀ ਬੀਸੀ ਹਿਕ।
ਤੇ ਹੀ ਲਾਇਅਮ ਸਿਕੂਓ ਮਈ ਟਨਾ ਨਾ ਕਰੈ॥

47. ਬੂਢਾ ਥੀਅਹੁ ਸੇਖ ਫਰੀਦ ਕੰਬਣ ਲਗੀ ਟਾਲ।
ਟਿੰਢਣੀਆ ਜਲ ਜਾਣੀਆ ਤੁਟਣ ਲਗੀ ਮਾਲ॥

48. ਫਰੀਦਾ ਦਮਾਮਾ ਵਜਿਆ ਮਉਤ ਦਾ ਚੜਿਆ ਮਲਕੁਤ ਮੌਤ।
ਬਿਨਣ ਵਾਹੇ ਜਿੰਦੜੀ ਢਾਹਣ ਵਾਹੇ ਕੋਟ॥

49. ਕੋਟ ਢਠਾ ਗੜ ਲੁਟਿਆ ਡੇਰੇ ਪਈ ਕਰਾਹੁ।
ਜੀਵਦਿਆਂ ਦੇ ਹੋਰ ਰਾਹ ਮੋਇਆ ਦੇ ਏਹੀ ਰਾਹ॥


SIKHBOOKCLUB.COM

50. ਅਜ ਕਿ ਕਲ ਕਿ ਚਹੁੰ ਦਿਨੀ ਮਲਕ ਅਸਾਡੀ ਹੇਰ।
ਕੈ ਜਿਤਾ ਕੇ ਹਾਰਿਆਉ ਸਉਦਾ ਏਹਾ ਵੇਰ॥

51. ਫਰੀਦਾ ਇਹ ਸਹਿਜ ਦੀਆਂ ਬੂਥੀਆ ਰੱਖੀਆਂ ਰੱਬ ਸਵਾਰ।
ਜਾ ਜਾ ਇਸ ਜਹਾਨ ਮਹਿ ਤਾ ਤਾ ਦੇਖਹਿ ਜਾਰ॥

52. ਫਰੀਦਾ ਜੋ ਦਾਹੜੀਆ ਕੁੜਾਵੀ ਸੋ ਸੰਤਾਨ ਭੂਚੰਨ।
ਅਹਿਰਣ ਤਲੈ ਵਦਾੜ ਜੋ ਦੋਜਕ ਖੜ ਧਰੀਅੰਨ॥

53. ਜੱਸਾ ਰਾਤੀ ਵਡੀਆ ਧੁਖ ਧੁਖ ਉਠਨਿ ਪਾਸ।
ਧ੍ਰਿਗ ਤਿਨਾਂ ਦਾ ਜੀਵਿਆ ਜਿਨ੍ਹਾਂ ਵਿਡਾਣੀ ਆਸ॥

54. ਜੇ ਮੈ ਹੋਦਾ ਵਾਰਿਆ ਮਿਤ੍ਰਾ ਆਇੜਿਆ।
ਹੇੜਾ ਜਲੇ ਮਜੀਠ ਜਿਉ ਉਪਰ ਅੰਗਿਆਰਾ॥

55. ਜਸਾ ਸੇ ਰਾਤੀ ਵਡੀਆ ਡੂ ਡੂ ਵਾਦਣੀਆਹ।
ਤੁਮ ਇਕ ਜਾਲਣ ਸੰਘੀਆ ਅਸਾਂ ਸਭੇ ਜਾਲਣੀਆਹ॥

(ਨੋਟ–ਸਲਾਕ 53 ਤੋਂ 55 ਫਰੀਦ ਜੀ ਅਤੇ ਜਸਾ ਲੁਹਾਰ ਦੀ ਆਪਸ ਵਿਚ ਵਾਰਤਲਾਪ ਹੈ। ਜਸਾ ਲੁਹਾਰ ਸਰਸਾ ਪਤਣ ਦਾ ਰਹਿਣ ਵਾਲਾ ਸੀ।)

56. ਫਰੀਦਾ ਜਾ ਜਾ ਰੰਗ ਬਾਜ਼ਾਰ ਮੈ ਸੌਦਾ ਨਾ ਕੀਤੋਮ।
ਹਟ ਵਾਰੀਆ ਵਧ ਸਮੱਗਰੀ ਤਡਾ ਯਾਦ ਪਾਇਓਮ॥

57. ਫਰੀਦਾ ਦੁਖੁ ਸੁਖੁ ਇਕ ਕਰਿ ਦਿਲ ਤੇ ਲਾਹ ਵਿਕਾਰੁ।
ਅਲਹੁ ਭਾਵੈ ਸੋ ਭਲਾ ਤਾ ਲਭੀ ਦਰਬਾਰ॥

58. ਸਬਰ ਮੰਝ ਕਮਾਣ ਏ ਸਬਰ ਕਾ ਨੀਹਣੋ।
ਸਬਰ ਸੰਦਾ ਬਾਣੁ ਖਾਲਕ ਖਤਾ ਨ ਕਰੀ॥

59. ਉਠ ਫਰੀਦਾ ਸੁਤਿਆ ਦੁਨੀਆ ਵੇਖਣ ਜਾਹ।
ਮਤ ਕੋਈ ਬਖਸਿਆ ਹੋਵਈ ਤੂ ਵੀ ਬਖਸਿਆ ਜਾਹ॥

60. ਫਰੀਦਾ ਫਟੀਆ ਲਖ ਮਿਲਨਿ ਫੱਟੀ ਲਿਖੇ ਨਾ ਕਾਇ।
ਫਟੀ ਨੂੰ ਫਟੀ ਮਿਲੈ ਤਾਂ ਦੇਵੇ ਦਰ ਬਤਾਇ॥

61. ਫਰੀਦਾ ਉਚਾ ਨਾ ਕਰ ਸਦੁ ਰਬੁ ਦਿਲਾ ਦੀਆ ਜਾਣਦਾ।
ਤੇ ਤੁਮ ਵਿਚਿ ਕਲੱਬ ਸੋ ਮਝਾਰੂ ਦੂਰਿ ਕਰੁ॥

62. ਫਰੀਦਾ ਇਕ ਵਿਹਾਜੇ ਲੂਣ ਬਿਆ ਕਸਤੂਰੀ ਵੂੰਗਚਵੇ।
ਬਾਹਰ ਲਾਇ ਸਘੂਣ ਅੰਦਰ ਹਥਾ ਨਾ ਥੀਵੈ॥

63. ਫਰੀਦਾ ਜੰਗਲ ਢੂੰਢੇ ਸੰਘਣਾ ਲੰਮੇ ਲੁੜਿਆ ਨਾ ਵਤੁ।
ਤਨ ਹੁਜਰਾ ਦਰਗਾਹਿ ਦਾ ਤਿਸ ਵਿਚ ਝਾਤੀ ਘਤਿ॥

64. ਫਰੀਦਾ ਹਾਥੀ ਸੋਨ ਅੰਬਾਰੀਆ ਪੀਛੇ ਕਟਕ ਹਜ਼ਾਰ।
ਜਾ ਸਿਰ ਆਵੀ ਆਪਣੇ ਤਾਕੋ ਮੀਤ ਨਾ ਯਾਰ॥

65. ਫਰੀਦਾ ਜੇ ਤੂੰ ਵੰਞੇ ਹਜੁ ਹਜ ਹਭੋ ਹੀ ਜੀਆ ਮੋਂ।
ਲਾਹਿ ਦਿਲੇ ਦੀ ਲੱਜ ਸੱਚਾ ਹਾਜੀ ਤਾ ਥੀਵੇਂ॥

66. ਫਰੀਦਾ ਜੇ ਤੂ ਦਿਲ ਦਰਵੇਸ ਰਖ ਅਕੀਦਾ ਸਾਮਨਾ।
ਦਰਹੀ ਸੇਤੀ ਦੇਖ ਮਥਾ ਮੋੜ ਨਾ ਕੰਢ ਦੇ॥

67. ਫਰੀਦਾ ਦਰਦ ਨਾ ਵੰਞਮ ਦਾਰੂਏ ਜੇ ਲਖ ਤਬੀਬ ਲਗੰਨਿ।
ਚੰਗੀ ਭਲੀ ਥੀ ਬੁਰਾਂ ਜੋ ਮੂੰਹ ਪਿਰੀ ਮਿਲੰਨ॥

68. ਜੀ ਜੀ ਜੀਵੇ ਦੁਨੀ ਤੇ ਖੁਰੀਏ ਕਹੀ ਨਾ ਲਾਇ।
ਇਕੋ ਖਫਣੁ ਰਖ ਕੈ ਹੋਰ ਸਭ ਦੇਇ ਲੁਟਾਇ॥

69. ਫਰੀਦਾ ਜਾ ਜਾ ਜੀਵੇ ਤਾ ਤਾ ਫਿਰੇ ਅਲੱਖੁ।
ਦਰਗਹੁ ਸਚਾ ਤਾ ਥੀਵੇ ਜਾ ਖਫਣੁ ਮੂਲ ਨਾ ਰਖ॥

70. ਫਰੀਦਾ ਦਿਲ ਅੰਦਰਿ ਦਰਿਆਉ ਕੰਢੀ ਲਗਾ ਕੀ ਫਿਰੈ।
ਟੁਬੀ ਮਾਰਿ ਮੰਞਾਹੁ ਮੰਝੇ ਮਾਨਿਕ ਲਹੈ॥

71. ਟੁਬੀ ਮਾਰਨ ਗਾਖੜੀ ਸਧਰਾ ਲਖ ਕਰੇਨ।
ਜਿਨ੍ਹਾਂ ਦਾ ਮਨੁ ਧ੍ਰਾਪਿਆ ਸੋਈ ਮਾਣਕ ਲਡੇਨ॥

72. ਫਰੀਦਾ ਮਾਣਕ ਮੋਹ ਅਥਾਹੁ ਕਦਰ ਕੀ ਜਾਣੇ ਸੀਸਰ ਗਰ।
ਇਕੇ ਤਾਂ ਗੂੜਾ ਸ਼ਾਹੁ ਇਕੈ ਤੇ ਜਾਣੈ ਜਾਉਗੀ॥

73. ਫਰੀਦਾ ਇਕਨਾ ਮਤਿ ਖੁਦਾਇ ਦੀ ਇਕਨਾ ਮੰਗ ਲਈ।
ਇਕ ਦਿਤੀ ਮੂਲ ਨਾ ਘਿੰਨਦੇ ਜਿਉ ਪਥਰ ਬੂੰਦ ਪਈ॥

74. ਫਰੀਦਾ ਵਡੀ ਇਹ ਬਹਾਦਰੀ ਕਰ ਕੁਸੰਗ ਕੋ ਤਿਆਗ।
ਦਰਗਾਹ ਥੀਵੀ ਮੁਖਿ ਉਜਲਾ ਕੋਈ ਨਾ ਲਗੀ ਦਾਗ॥



SIKHBOOKCLUB.COM

 www.sikhbookclub.com

75. ਫਰੀਦਾ ਦੁਨੀਆ ਮਟਕੀ ਸਹਿਤ ਕੀ ਜੋ ਬੈਠੇ ਵਸ ਜਾਇ।
ਜੋ ਇਨ ਤੇ ਨਿਆਰਾ ਰਹੈ ਤਾਹਿ ਮਿਲੈ ਖੁਦਾਇ॥

76. ਫਰੀਦਾ ਕੂਕੇਦੜਾ ਕੂਕੁ ਕਦੇ ਤਾ ਰਬ ਸੁਣੇਸੀਆ।
ਨਿਕਲ ਜਾਸੀ ਫੂਕੁ ਤਾ ਫਿਰ ਕੂਕ ਨਾ ਹੋਸੀਆ॥

77. ਫਰੀਦਾ ਵਿਛੋੜਾ ਬੁਰਿਆਰੁ ਜਿਤਿ ਵਿਛੜੇ ਜਗ ਦੁਬਲਾ।
ਤੇ ਮਾਹਣ ਹੰਸਿਆਰ ਵਿਛੁੜਿ ਕੇ ਮੋਟੇ ਥੀਵਣ॥

78. ਫਰ਼ੀਦਾ ਮੈਂ ਤਨ ਅਉਗਣ ਏਤੜੇ ਚੰਮੀ ਅੰਦਰਿ ਵਾਰ।
ਨਿਰੀ ਖਵਾਰੀ ਥੀ ਰਹੇ ਜੇ ਦਿਸਨ ਬਾਹਰ ਵਾਰ॥

79. ਫਰੀਦਾ ਲਹਿਰੀ ਸਾਇਰ ਸੰਦੀਆ ਭੀ ਸੇ ਹੰਸ ਤਰਨਿ।
ਕਿਆ ਤਰਨੇ ਬਾਗ ਬਪੁੜੇ ਜੁ ਪਹਿਲੀ ਲਹਿਰ ਡੁਬਨਿ॥

80. ਆਸਰਾ ਧਣੀ ਮਲਾਹ ਕੋਇ ਨਾ ਲਾਹਿ ਕੋ ਕਡਹੀ।
ਵਿ ਇਉ ਦਾਜ ਅਥਾਹ ਵਰਿਆਣੇ ਸਚਾ ਧਣੀ॥

81. ਫਰੀਦਾ ਖੇਤੀ ਉਜੜੀ ਗਿਰ ਊਪਰਿ ਰਹਿਆ ਮਾਲੁ।
ਸਾਹਿਬ ਲੇਖਾ ਮੰਗਸੀ ਬੰਦੇ ਕਵਣ ਹਵਾਲ॥

82. ਖੇਤੀ ਉਜੜੀ ਸਚੇ ਸਿਉ ਲਿਵ ਲਾਇ।
ਜੇ ਅਧ ਖਾਧੀ ਉਪਰੈ ਤਾ ਫਲੁ ਬਹੁਤੇਰਾ ਪਾਇ॥

83. ਫਰੀਦਾ ਦਰ ਭੀੜਾ ਘਰ ਸੰਕਟਾ ਗੋਰ ਨਿਵਾਹੁ ਨਿਤ।
ਦੇਖ ਫਰੀਦਾ ਜੋ ਥੀਆ ਮੋ ਕਲਿ ਚਲੇ ਮਿਤ॥

84. ਫਰੀਦਾ ਦੇਹੀ ਜਜਰ ਭਈ ਨੈਣੀ ਵਹੇ ਵਰੇਸ।
ਸੌ ਕੋਹਾਂ ਮੰਜਾ ਭਇਆ ਅੰਙਣ ਥੀਆ ਬਦੇਸੁ॥

85. ਆਸਰਾ ਧਣੀ ਮਲਾਹ ਕੋਇ ਨ ਲਾਖਹੁ ਕਢ ਤੂ।
ਵੇ ਇਉ ਕਾਜ ਅਥਾਹ ਵਰਿਆਣੇ ਸਚਾ ਧਣੀ॥

86. ਫਰੀਦਾ ਦਾੜੀਆ ਲਖ ਵਤੰਨ ਹਭਿ ਨ ਹਿਕੋ ਜੇਹੀਆ।
ਇਕ ਦਰ ਲਖ ਲਹਿਨ ਹਿਕੂ ਕਖੋ ਕੰਨਉ ਹਉਲੀਆ॥

87. ਫਰੀਦਾ ਜੇ ਜਾਣਾ ਦਰਵੇਸੀ ਡਾਖੜੀ ਤਾ ਚਲਾ ਦੁਨੀਆ ਭਤਿ।
ਬੰਨ ਉਠਾਈ ਪੋਟਲੀ ਹੁਣ ਵੰਞੇ ਕਿਥੈ ਘਤਿ॥


SIKHBOOKCLUB.COM

88. ਫਰੀਦਾ ਕੁਝ ਨਾ ਸੁਝੁ ਕੁਝ ਨਾ ਬੁਜੂ ਦੁਨੀਆ ਗੁਝੀ ਭਾਹਿ।
ਸਾਂਈ ਮੈਂਡੇ ਚੰਗਾ ਕੀਤਾ ਨਾਹੀ ਤਾ ਹੰਭੀ ਦਝੇ ਆਹਿ॥

89. ਆਸਰਾ ਧਣੀ ਮਝਾਹ ਕੋਇਨ ਲਾਖਹੁ ਕਢ ਤੂ।
ਵੇ ਇਉ ਕਾਜ ਹਥਾਹੁ ਵਰਿਆਣ ਸਚਾ ਧਣੀ॥

90. ਵੇਈ ਵਗਿ ਵੁਹੀ ਵਾਲਿ ਪਵੀ ਹੁ ਨਾ ਥੀਐ।
ਸਕੁਰ ਕਰ ਸਮ ਤੁਧੁ ਉਧਾਰ ਥੀਵੈ॥

91. ਫਰੀਦਾ ਜਿ ਸਾਹਿਬ ਲੋੜਹੇ ਹਭ ਤਾ ਥੀਉ ਪਵਾਹੇ ਦੱਭ।
ਹਿਕ ਛਿਜਹਿ ਬਿਆ ਲਤਾੜੀਆਹਿ ਤਾ ਸਾਹਿਬ ਦੇ ਦਰ ਵਾੜੀਆਹਿ॥

92. ਫਰੀਦਾ ਜਾਗਣ ਈ ਤਾ ਜਾਗੁ ਰਾਤੜੀਆ ਵਿਹਾਣੀਆ।
ਪਿਰੀ ਵਿਸਾਰਣ ਨਾ ਕਰਣੁ ਜੇ ਮੂ ਮਥੇ ਭਾਗ॥

93. ਛਿਣ ਕਾਇਨ ਵੰਗਾ ਚੂੜੀਆ ਸਹੁ ਬਾਝਹੁ ਗਲਾ ਕੂੜੀਆ।
ਸੇਖ ਸਰਫ ਨਾ ਥੀਉ ਉਤਾਵਲਾ ਹਿਕੁ ਚੋਟ ਨਾ ਥੀ ਦੇ ਚਾਵਲਾ॥

94. ਫਰੀਦਾ ਕੁਰੀਕੈ ਕੁਰੀਐ ਵੈਦਿਆ ਤਲੈ ਗਾੜਾ ਮਹ ਰੇਰੁ।
ਦੇਖੈ ਛਿਟ ਛਿਟ ਥੀਵਦਾ ਮਤੁ ਖਿਸੇਦੀ ਪੇਰ॥

95. ਫਰੀਦਾ ਰਾਤੀ ਚਾਰ ਪਹਿਰ ਤੂ ਸੁਤਾ ਤੂ ਜਾਗ।
ਘਣਾ ਸੋਵਸੀ ਗੋਰ ਮਹਿ ਲਹਿਸੀਆ ਇਹੁ ਵੈਰਾਗ॥

96. ਫਰੀਦਾ ਕਿਆ ਲੁੜ ਚਟੇ ਲਟ ਬੀ ਜਾਈ ਚੁੰਜ ਵਣੇ।
ਜੇ ਤੂ ਮਰਹਿ ਪਟ ਤਾ ਕੇਹਾ ਤੇਰਾ ਸੁ ਪਿਰੀ॥

97. ਫਰੀਦਾ ਪਿਰੀ ਵਿਸਾਰੇ ਨਾ ਅਤੇ ਬਿਆ ਰਵਨ ਕਬੁਧੀ ਚਵੇਨਿ।
ਕੰਚਨ ਰਾਸ ਵਿਸਾਰਿ ਕਰ ਮੁਠੀ ਧੂੜਿ ਭਰੇਨਿ॥

98. ਫਰੀਦਾ ਤੂੰ ਤੂੰ ਕਰਦੇ ਜੋ ਮੂਏ, ਮੂਏ ਭੀ ਤੂ ਤੂ ਕਰੇਨਿ।
ਜਿਨੀ ਤੂੰ ਤੂੰ ਨਾ ਕੀਆ ਤਿਨੀ ਸਿਵਾਰ ਤੋ ਤੋਨਿ॥
ਰਬ ਨਾ ਭੰਨੇ ਪੋਰਿਆ ਸੰਦੇ ਫਕੀ ਰੰਨ॥

99. ਫਰੀਦਾ ਜਿੰਨੀ ਦਾ ਸਬਰ ਕਮਾਣ ਜਿਕਰ ਕਾਮਾ ਵਧਿ ਕਾਨੀਆ।
ਉਨ੍ਹਾਂ ਸੰਦੇ ਬਾਣ ਖਾਲਕ ਖਾਲੀਕ ਕਰੇ॥

100. ਫਰੀਦਾ ਦਰ ਵਸਾਣੀਆ ਕਾਨੀਆ ਰੱਬ ਨੇ ਅੜਿਆਨ।
ਲਗਣਿ ਤਿਨਾ ਮੁਨਾਫਕਾ ਜੋ ਕਦਰ ਨਾ ਜਾਣੇਨ॥



SIKHBOOKCLUB.COM

101. ਫਰੀਦਾ ਜੰਗਲ ਜੰਗਲੁ ਕਿਆ ਫਿਰਹਿ ਵਣ ਕੰਢਾ ਮੋੜੇਹਿ।
ਵਸੀ ਰਬ ਹਿਆਲਿਐ ਬਾਹਰ ਕਿਆਂ ਢੂੰਡੇਹਿ॥

102. ਫਰੀਦਾ ਜਿਤ ਦਿਹਾੜੇ ਧਨ ਵਰੀ ਸਾਹਾ ਲਿਆ ਲਿਖਾਇ।
ਮਲਕੁ ਜਿ ਕੰਨੀ ਸੁਣੀਦਾ ਸੁ ਮੁਹ ਵੇਖਾਲੇ ਆਹਿ॥
ਉਨ ਜਿੰਦੁ ਪਿਆਰੀ ਕਢੀਅਹ ਹੱਡਾ ਕੂ ਖੜਕਾਇ।
ਸਾਹੇ ਲਿਖੇ ਨਾ ਚਲਣੀ ਜਿੰਦੂ ਕੂ ਸਮਝਾਇ॥
ਜਿੰਦੁ ਵਹੁਟੀ ਅਤੇ ਮਰਣ ਵਰ ਲੈ ਜਾਸੀ ਪਰਨਾਇ।
ਤਿੰਨਾ ਅਤਿ ਪਿਆਰਿਆ ਕੋਇ ਨ ਪੁਛਸੀ ਜਾਇ॥
ਖਨਿਅਹੁ ਤ੍ਰਿਖੀ ਪੁਰਸਲਾਤ ਕੰਨੀ ਨਾ ਸੁਣੀਆਇ।
ਫਰੀਦਾ ਕਿੜੀ ਪਵੰਦੀ ਏ ਤੂ ਖੜਾ ਨਾ ਆਪ ਮੁਹਾਇ॥

103. ਫਰੀਦਾ ਕਿਥੈ ਸੁ ਤੈਂਡੇ ਮਾਪਿਆਂ ਜਿਨ ਤੂ ਜਣਿਆ।
ਉਹਿ ਤੈਂ ਡੇਖਦਿਆ ਲਦ ਗਏ ਤੂ ਅਜੇ ਨਾ ਪਤੀਣਿਆ॥

104. ਫਰੀਦਾ ਨੰਢੀ ਕੰਤ ਨ ਰਾਵਿਆ ਵਡੀ ਥੀ ਮੁਈਆਸੁ।
ਧਨਿ ਕੂਕੇਦੀ ਗੋਰ ਮੈ ਤੈ ਸਹੁ ਨਾ ਮਿਲੀਆਸੁ॥ (ਪੀਰ ਸ਼ੇਖ ਇਬਰਾਹਿਮ)

105. ਫਰੀਦਾ ਧੜ ਸੂਲੀ ਸਿਰ ਪਿੰਜਰੇ ਕਲੀਆ ਟੂੰਗਨ ਕਾਗ।
ਰੱਬ ਅਜਹੂੰ ਨਾ ਬਹੁੜੇ ਸੋ ਧੰਨ ਅਸਾਡੇ ਭਾਗ॥
(ਜਾਹਰੇ ਫਰੀਦੀ ਮੋਤੀ ਬਾਗ ਹੱਥ ਲਿਖਤ ਨੰ. 409, ਪੰਨਾ 172)

106. ਕਾਗਾ ਸਬ ਤਨ ਖਾਇਓ ਸਗਲਾ ਖਾਈਉ ਮਾਸ।
ਦੋ ਨੈਣਾਂ ਮਤ ਖਾਇਓ ਰੇ ਪੀਆ ਮਿਲਨ ਕੀ ਆਸੁ॥

107. ਫਰੀਦਾ ਮਾਉ ਮਹਿੱਡੀ ਕੰਮਲੀ ਜੀਵਨ ਰਖਿਆ ਨਾਉਂ।
ਜਾ ਦਿਨ ਪੁੱਨੇ ਮੌਤ ਦੇ ਨਾ ਜੀਵਨ ਨਾ ਨਾਉ॥

108. ਫਰੀਦਾ ਸਾਹਿਬ ਲੋੜਹ ਹਭ ਤਾ ਥੀਉ ਪਵਾਹੇ ਦਭ।
ਹਿਕ ਛਿਜਹੁ ਬਿਆ ਲਤਾੜੀਅਹ ਤਾ ਸਾਹਿਬ ਦੇ ਦਰ ਵਾੜੀਆਹ॥

109. ਫਰੀਦਾ ਦਮਾਮਾ ਵਜਿਆ ਮਉਤ ਦਾ ਚੜਿਆ ਮਲਕੁਲ ਮੌਤ।
ਘਿਨਣ ਵਹੈ ਜਿੰਦੜੀ ਢਾਹੁਣ ਵਾਹੇ ਕੋਟ॥

110. ਫਰੀਦਾ ਮੈਂ ਤਨ ਔਗੁਣ ਏਤੜੇ ਜੇਤੇ ਧਰਤੀ ਕਖ।
ਤਉ ਜਹੀ ਮੈ ਨਾ ਲਹਾਂ ਮੈ ਜੇਹੀਆ ਕਈ ਲੱਖ॥


SIKHBOOKCLUB.COM

111. ਕੂਕ ਫਰੀਦਾ ਕੂਕ ਤੂੰ ਜਿਉ ਰਾਖਾ ਜਵਾਰ।
ਜਬ ਲਗ ਟਾਂਡਾ ਨਾ ਗਿਰੇ ਤਬ ਲਗ ਕੂਕ ਪੁਕਾਰ॥

112. ਫਰੀਦਾ ਦੁਖ ਸੁਖ ਇਕ ਕਰੀ ਦਿਲ ਤੇ ਲਾਹਿ ਵਿਕਾਰ।
ਅੱਲਹ ਭਾਵੈ ਸੋ ਭਲਾ ਤਾ ਲਭੀ ਦਰਬਾਰ॥

(ਬਾਬਾ ਸ਼ੇਖ ਫਰੀਦ, ਪੰਨਾ 16)

113. ਫਰੀਦਾ ਧੜ ਸੂਲੀ ਸਿਰ ਪਿੰਜਰੇ ਤਲੀਆ ਟੂੱਕਣ ਕਾਗ।
ਰੱਬ ਅਜਿਊ ਨਾ ਬਹੁੜੇ ਤੋਂ ਧੰਨਿ ਹਮਾਰੇ ਭਾਗ॥

114. ਸਬਰ ਅੰਦਰਿ ਕਮਾਣ ਏ ਸਬਰੁ ਕਾ ਨੀਹਣੋ।
ਸਬਰ ਸੰਦਾ ਬਾਣੂ ਖਾਲਕ ਖਤਾ ਨਾ ਕਰੀ॥

115. ਹਥੜੀ ਵਟੋ ਹਥੜੇ ਪੈਰਾ ਵਟੋ ਪੈਰ।
ਤੁਸਾਂ ਨਾ ਮੁਤੀਆ ਗਾਜਰਾ ਅਸਾ ਨਾ ਮੁੱਤੇ ਬੇਰ॥

116. ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ।
ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ॥

117. ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ।
ਜੋ ਜਨ ਪੀਰ ਨਿਵਾਜਿਆ ਤਿੰਨਾ ਅੰਚ ਨਾ ਲਾਗ॥

118. ਬਕਦਰਿ ਰੰਜ ਯਾਬੀ ਸਰਵਰੀ ਰਾ।
ਬਸਬ ਬੇਦਾਰ ਬੂਦਨ ਅਤਰੀ ਰਾ॥

119. ਪੂਨੋ ਕਾ ਚਾਂਦ ਭੀ ਬਾਲਾ ਹੋਤਾ ਹੈ।
ਯਾਨੀ ਸਬੇ ਮਾਹੇ ਚਹਾਰ ਦਹਮ ਦਰ।
ਅਵਲ ਸਬ ਖੁਰਦ ਮੀ ਬਾਸ਼ਦ।
ਕਿ ਬਤਦਰੀਜ ਬ-ਕਮਾਲ ਮੀਰਸਦ॥

120. ਅਸਾ ਕੇਰੀ ਯਹੀ ਸੁਰੀਤ।
ਜਾਊ ਨਾਏ ਕਿ ਜਾਊ ਮਸੀਤ॥

121. ਅਫਸੋਸ ਕਿ ਅਜ਼ ਹਾਲਿ ਮਨ ਤੁਰਾ ਨੇਸਤ ਖਬਰ।
ਆ ਕੇ ਖਬਰ ਤੁਰਾ ਸਵੱਦ ਕਿ ਅਫਸੋਸ ਖੋਰੀ॥

SIKHBOOKCLUB.COM

122. ਰਜੇਨਾ ਕਿਸਮ ਤੁਲ ਜਬਾਰ ਫੀਨਾ।
ਲਨਾਇਲਮੋਲਿਲ ਜੱਹਾਲ ਮਾਲ॥

123. ਤੂ ਗਦਾਈ ਦੂਰ ਬਾਸ਼ ਅਜ ਬਾਦਸ਼ਾਹ।
ਤਾ ਨਿਆਇਦ ਬਰ ਦਰਿ ਤੂ ਦੂਰ ਬਾਸ॥
ਗਰ ਵਸਾਲਿ ਸ਼ਾਹ ਮੇ ਦਾਰੀ ਤਮਅ
ਅਜ਼ ਵਿਸਾਲਿ ਖ੍ਵੇਸ ਤਨ ਮਹਜੂਰ ਬਾਸ਼॥

124. ਫਰੀਦਾ ਮੈ ਨੂੰ ਮਾਰ ਕੇ ਮੁੰਜ ਕਰ ਨਿਕੀ ਨਿਕੀ ਕੁਟ।
ਭਰੇ ਖਜਾਨੇ ਰੱਬ ਦੇ ਜੋ ਭਾਵੇ ਸੋ ਲੁਟ॥

125. ਫਰੀਦਾ ਪੰਧ ਪਰਾਹੁਨੀ ਦੁਨੀ ਸੁਹਾਵਾ ਬਾਗ।
ਨੌਬਤ ਵੱਜੀ ਸੁਬਹ ਸਿਉ ਚਲਣ ਕਾ ਕਰ ਸਾਜ॥

SIKHBOOKCLUB.COM

---

ਨੋਟ- ਇਸ ਤੋਂ ਇਲਾਵਾ ਕੁਝ ਹੋਰ ਵੰਨਗੀਆਂ ਮਸਲੇ ਸ਼ੇਖ ਫਰੀਦ ਵਿਚ ਵੀ ਦਰਜ ਹਨ। ਅਜਿਹੀ ਸੰਖਿਪਤ ਜਾਣਕਾਰੀ ਦੇ ਆਧਾਰ 'ਤੇ ਸਪੱਸ਼ਟ ਹੁੰਦਾ ਹੈ ਕਿ ਪੰਜਾਬੀ ਸਾਹਿਤ ਦੇ ਪੂਰਵ ਨਾਨਕ ਕਾਲ ਵਿਚ ਸੂਫੀ ਕਾਵਿ ਦੀ ਨਿਰੰਤਰਤਾ ਤੇ ਧਾਰਾ ਵਾਹੰਕਤਾ ਸੁਲੱਭ ਸੀ ਅਤੇ ਬਾਬਾ ਫਰੀਦ ਤੇ ਸ਼ਾਹ ਹੁਸੈਨ ਵਿਚ ਅੰਤਰਾਲ ਦੀ ਪੂਰਤੀ ਕੀਤੀ ਜਾ ਸਕਦੀ ਹੈ।

# ਬਾਬਾ ਫਰੀਦ ਜੀ ਦੁਆਰਾ ਰਚਿਤ
## ਨਸੀਅਤ ਨਾਮਾ

ਵਾਹ ਫਰੀਦਾ ਵਾਹੁ ਜਿਨ ਲਾਏ ਪ੍ਰੇਮ ਕਲੀਹ।
ਸੁਨਤ ਫਰਜ ਤਬਾਬੀਆ ਰੋਜੇ ਰਖਨ ਤੀਹ।
ਯੂਸਬ ਖੂਹ ਵਗਾਇਆ ਖੂਬੀ ਜਿਸ ਇਕੀਹ।
ਢੂੰਡੇ ਵਿਚ ਬਜ਼ਾਰ ਦੇ ਨਾ ਦਸ ਲਏ ਨਾ ਬੀਹ।
ਇਬਰਾਹੀਮ ਖਲੀਲ ਨੂੰ ਆਤਸ਼ ਭੱਠ ਮਲੀਹ।
ਇਸਮਾਈਲ ਕੁਹਾਇਆ ਦੇ ਕੇ ਸਾਰ ਦਪੀਹ।
ਸਾਬਰ ਕੀੜੇ ਘਤਿਆ ਹੈਸੀ ਵਡਾ ਫਲੀਹ।
ਜ਼ਕਰੀਆ ਚੀਰਿਆ ਦਰਖ਼ਤ 'ਚ ਕੀਤਾ ਡਲੀ ਡਲੀ।
ਤਖਤਹੁ ਸੁਟਿਆ ਸੁਲੇਮਾਨ ਢੋਵੇ ਪਿਆ ਮਲੀਹ।
ਚਿਰ ਪਰ ਚਾਏ ਕਾਬੀਆ ਨਾ ਤਿਸ ਲਜ ਨ ਲੀਹ।
ਹਜ਼ਰਤ ਦਾ ਦਾਮਾਦ ਸੀ ਚੜ੍ਹਿਆ ਊਠ ਮਾਲੀਹ।
ਉਟਹੁ ਸੁਟੀ ਬਾਰੇ ਵਿਚ ਕਰਦੇ ਜ਼ਿਕਰ ਜਲੀ।
ਲੇਖਾ ਤਿਨ੍ਹਾ ਭੀ ਦੇਖਣਾ ਸਿਕਾ ਜਾਣ ਕਲੀ।
ਥੋੜਾ ਡੂਗ ਨੂਹ ਦਾ ਨਉ ਨੇਜੇ ਨੀਰ ਚੜ੍ਹੀ।
ਮੂਸਾ ਨੱਠਾ ਮੌਤ ਤੇ ਡੂੰਢੇ (ਢੂੰਡੇ) ਕਾਇ ਗਲੀ।
ਚਾਰੇ ਕੂੰਡਾ ਢੂੰਡੀਆਂ ਅਗੋਂ ਮਉਤ ਖਲੀ।
ਰੋਵੇ ਬੀਬੀ ਫਾਤਮਾ ਬੇਟੇ ਦੇਵੇ ਨਹੀ।
ਮੈ ਕੀ ਫੇੜਿਆ ਰੱਬ ਦਾ ਮੇਰੀ ਜੋੜੀ ਖ਼ਾਕ ਰਲੀ।
ਮਹਿਜਤ ਮਾਲੀ ਕੁਹਾਇਆ ਹੋਸੀ ਵਡਾ ਵਲੀ।
ਪੀਰ ਪੈਕੰਬਰ ਅਉਲੀਏ ਸਿਮਰਨ ਤਿੰਨਾ ਭਲੀ।
ਬਿਨਾ ਚੇਤੇ ਕਿਛੁ ਨਾ ਮਿਲੈ ਪਹਿਰਾ ਕਰਨ ਕਲੀ।
ਊਠ ਕਤਾਰਾਂ ਵੇਚੀਆ ਹਿਜਰਤ ਪਕੜ ਖਲੀ।
ਕੁਦਰਤ ਤੇ ਕੁਰਬਾਨ ਹਉ ਆਗੈ ਹੋਰਿ ਚਲੀ।
ਫਰੀਦਾ ਇਹ ਵਿਹਾਣੀ ਤਿਨ੍ਹਾ ਸਿਰ ਸਾਡੀ ਕਿਆ ਚਲੀ।

---

1. ਖੋਜ ਪਤ੍ਰਿਕਾ ਪੰਨਾ 108



SIKHBOOKCLUB.COM

ਨਸੀਹਤ ਨਾਮਾ ਆਪ ਜੀ ਦੀ ਬਾਣੀ ਦਾ ਅਦੁੱਤੀ ਸੰਗ੍ਰਹਿ ਹੈ। ਅਜ ਵੀ ਆਪ ਜੀ ਦੀ ਬਾਣੀ ਅਖਾਣਾਂ ਦੇ ਰੂਪ ਵਿਚ ਪੰਜਾਬ ਵਿਚ ਵਧੇਰੇ ਪ੍ਰਚੱਲਤ ਹੈ।*

## "ਉਰਦੂ ਕੀ ਨਸ਼ਵੋ ਨੁਮਾ ਮੇਂ ਸੂਫ਼ੀਆ ਕਰਾਮ ਕਾ ਕਾਮ" ਵਿਚ ਆਏ ਆਪਣੇ ਕਲਾਮ ਦਾ ਨਮੂਨਾ

ਤਨ ਧੋਨੇ ਸੇ ਦਿਲ ਤੋ ਹੋਤਾ ਪੋਕ॥
ਪੇਸ਼-ਰੌ ਅਸਫੀਆ ਕੇ ਹੋਤੇ ਗੌਕ॥
ਰੀਸ ਸਬਲਤਾ ਸੇ ਗਰ ਬੜੇ ਹੋਤੇ॥
ਬੋਕੜਵਾਂ ਸੇ ਨਾ ਕੋਈ ਬੜੇ ਹੋਤੇ॥
ਖਾਕ ਲਾਨੇ ਸ਼ੇ ਗਰ ਖ਼ੁਦਾ ਪਾਏ॥
ਗਾਏ ਬੈਲਾ ਭੀ ਵਾਸਲਾ ਹੋ ਜਾਏਂ॥
ਗੋਸ਼ਗਰੀ ਮੇਂ ਗਰ ਖ਼ੁਦਾ ਮਿਲਤਾ॥
ਗੋਸ਼ ਯੁਯਾ ਕੋਈ ਨਾ ਵਾਸਲ ਹੋਤਾ॥
ਇਸ਼ਕ ਕਾਰਮੂਜ ਨਿਆਰਾ ਹੈ॥
ਜੁਜ਼ ਮਦਦੇ-ਪੀਰ ਕੈ ਨ ਚਾਰਾ ਹੈ॥

---

* ਨਸੀਹਤਨਾਮੇ ਦਾ ਹਵਾਲਾ ਡਾ. ਮੋਹਨ ਸਿੰਘ ਨੇ ਦਿੱਤਾ ਹੈ ਜੋ ਐਚ. ਯੂ. 512 'ਤੇ ਅਧਾਰਿਤ ਹੈ। ਇਸ ਵਿਚ ਇਸਲਾਮੀ ਇਤਿਹਾਸਕ ਤੇ ਮਿਥਿਹਾਸਕ ਹਵਾਲੇ ਹਨ।



SIKHBOOKCLUB.COM

# ਬਾਬਾ ਫਰੀਦ ਜੀ ਦੀ ਗਜ਼ਲ

ਵਕਤੇ ਸਹਿਰ ਵਕਤ ਮੁਨਾਜਾਤ ਹੈ॥
ਖੇਜ਼ ਦਰਾ ਵਕਤ ਕਿ ਬਰਕਾਤ ਹੈ॥
ਨਫਸ ਮਬਾਦਾ ਕਿ ਬਗੋਯਦ ਤੁਰਾ॥
ਖਸ (ਖ) ਚੇਹ ਖੇਜ਼ੀ ਕਿ ਅਭੀ ਰਾਤ ਹੈ॥
ਬਾ ਤਨ-ਤਮਹਾ ਚਿਹ ਰਵੀ ਜੇਰੇ ਜ਼ਿਮੀ॥
ਨੇਕ ਅਮਲ ਕੁਨ ਕਿ ਰਹੀ ਸਾਤ ਹੈ॥

(ਅਬਦਲੁ ਹਕ ਦੁਆਰਾ ਫ਼ਰਮਾਈ ਗਈ ਹੈ।)

SIKHBOOKCLUB.COM

## ਫਰੀਦ ਜੀ ਦੀ ਕਾਫੀ

ਆਵੇ ਸਖੀ ਸਹੇਲੀਓ ਮਿਲ ਮਸਲਤ ਗੋਈਏ॥
ਆਪੋ ਆਪਣੀ ਗਲ ਨੂੰ ਭਰ ਹੰਝੂ ਰੋਈਏ॥
ਖੇਡੇ ਲਾਲਚ ਲਗਿਆ ਮੈ ਉਮਰ ਗਵਾਈ॥
ਕਦੇ ਨਾ ਪੂਣੀ ਹੱਥ ਲੈ ਇਕ ਤੰਦੜੀ ਪਾਈ॥
ਚਰਖਾ ਮੇਰਾ ਰੰਗਲਾ ਬਹਿ ਘਾੜੂ ਘੜਿਆ॥
ਇਵੇ ਪੁਰਾਣਾ ਹੋ ਗਿਆ ਵਿਚ ਕੁਛੇ ਧਰਿਆ॥
ਕਤਣ ਵਲ ਨਾ ਆਇਓ ਨ ਚਘਨ ਕਸੀਦਾ॥
ਕਦੇ ਨਾ ਬੈਠੀ ਨਿਠ ਕੇ ਕਰਿ ਨੀਵਾਂ ਦੀਦਾ॥
ਨਾਲ ਕੁਚੱਜੀਆਂ ਬੈਠ ਕੇ ਕੋਈ ਚਜ ਨਾ ਕੀਤਾ॥
ਉਮਰ ਗਵਾਈ ਖੇਡ ਵਿਚ ਕੋਈ ਕੰਮ ਨਾ ਕੀਤਾ॥
ਕਰਾਂ ਕਪਾਹੋ ਵਟੀਆਂ ਤੇ ਕਣਕੋ ਬੂਰਾ॥
ਲਾਡਾਂ ਵਿਚ ਨਾ ਹੋਇਆ ਕੋਈ ਕੰਮੜਾ ਪੂਰਾ॥
ਕਤਣ ਵੇਲ ਨਾ ਆਇਆ ਨਾ ਚੱਕੀ ਚੁਲਾਂ॥
ਵਿਚ ਗਰੂਰੀ ਡੁਬ ਕੇ ਮੈਂ ਸਭ ਕਿਛ ਭੁਲਾਂ॥
ਕੋਈ ਕੰਮ ਨਾ ਸਿਖਿਆ ਜੋ ਸਹੁ ਨੂੰ ਭਾਵਾਂ॥
ਵੇਲਾਂ ਹਥ ਨਾ ਆਂਵਦਾ ਹੁਣ ਪਛੋਤਾਵਾ॥
ਹੇ ਨੀ ਅੰਡਲੀ ਮੇਰੀਏ ਮੈਂ ਰੋਂਦੀ ਹਾਵੇ॥
ਉਹ ਸਹੁ ਮੇਰਾ ਸੋਹਣਾ ਮੈਨੂੰ ਨਜ਼ਰ ਨਾ ਆਵੇ॥
ਮੈਂ ਭਰਵਾਸਾ ਆਦ ਦਾ ਨਿਤ ਡਰਦੀ ਆਹੀ॥
ਝਾਤੀ ਇਕ ਨਾ ਪਾਇਆ ਮੈਂ ਭਠ ਵਿਆਹੀ॥
ਆਪਣੇ ਮੰਦੇ ਹਾਲ ਨੂੰ ਨਾ ਮਿਲੇ ਸਹੁ ਦੇਇ ਨ ਢੋਈ॥
ਜਾਂਵੀ ਮਾਵੀ ਬੈਠ ਕੇ ਰਲ ਮਸਲਤ ਚਾਈ॥
ਜਬਦੇ ਕਢੋ ਡੋਲੜੀ ਹੁਣ ਢਿਲ ਨਾ ਕਾਈ॥
ਪਲ ਦੀ ਢਿਲ ਨ ਲਾਂਵਦੇ ਉਹ ਖਰੇ ਸਿਆਣੇ॥
ਹੁਣ ਕੀ ਹੋਂਦਾ ਆਖਿਆ ਰੋ ਪਛੋਤਾਣੇ॥



 www.sikhbookclub.com

ਇਕ ਵਲ ਰੋਵੇ ਅੰਬੜੀ ਤੇ ਬਾਬਲ ਮੇਰਾ॥
ਅਚਣਚੇਤੇ ਆਇਆਂ ਸਾਨੂੰ ਜੰਗਲ ਡੇਰਾ॥
ਚੀਕ ਚਿਹਾੜਾ ਪੈ ਗਿਆ ਵਿਚ ਰੰਗ ਮਹਲੀ॥
ਰੋਵਣ ਜਾਰੀ ਹੋ ਗਿਆ ਹੁਣ ਸਭਨੀ ਵਲੀ॥
ਰਲ ਮਿਲ ਆਪ ਸਹੇਲੀਆਂ ਮੈਨੂੰ ਪਕੜ ਚਲਾਇਆ॥
ਜੋੜਾ ਪਕੜ ਸੁਹਾਨੜਾ ਮੇਰੇ ਗਲ ਵਿਚ ਪਾਇਆ॥
ਡੋਲੀ ਮੇਰੀ ਰੰਗਲੀ ਲੈ ਆਗੇ ਆਏ॥
ਬਾਹੋ ਪਕੜ ਚਲਾਇਆ ਲੈ ਬਾਹਰ ਧਾਏ॥
ਕਢ ਲੈ ਚਲੇ ਡੋਲੜੀ ਕਿਸ ਕਰੇ ਪੁਕਾਰਾ॥
ਹੋਇ ਨਿਮਾਣੀ ਮੈ ਚਲੀ ਕੋਈ ਵਸ ਨਾ ਚਾਰਾ॥
ਅੰਬਲ ਬਾਬਲ ਭੈ ਡਣੰ ਤੇ ਸਭੇ ਸਹੀਆਂ॥
ਇਕ ਇਕਲੀ ਛੱਡ ਕੇ ਮੁੜ ਘਰ ਨੂੰ ਗਈਆਂ॥
ਹੁਣ ਕਿਉ ਜਾਇ ਕੇ ਬੈਠਿਓ ਗਲ ਪੀ ਪਿਆਰੇ॥
ਉਹ ਗੁਣਵੰਤਾ ਬਹੁਤ ਹੈ ਅਸੀਂ ਔਗੁਣਹਾਰੇ॥
ਨਾ ਕੁਛ ਦਾਜ ਨਾ ਰੂਪ ਹੈ ਨਾ ਗੁਣ ਹੈ ਪਲੇ॥
ਆਪਣੇ ਸਿਰ ਪਰ ਆ ਬਣੀ ਅਸੀਂ ਇਕ ਇਕੱਲੇ॥
ਜਿਨੀ ਗੁਣੀ ਸਹੁ ਰਾਵੀਏ ਮੈਨੂੰ ਸੋ ਗੁਣ ਨਾਹੀ॥
ਰੋਵੇ ਜੀਆ ਮੇਰਿਆਂ, ਕਰ ਖਲੀਆਂ ਬਾਹੀ॥
ਨਾ ਮੈ ਮਾਈਏ ਬੈਠੀ ਆਂ ਨਾ ਤੇਲ ਮੰਗਾਇਆ॥
ਨਾ ਹੱਥ ਬੱਧਾ ਗਾਨਣਾ ਨਾ ਵਟਣਾ ਲਾਇਆ॥
ਜੇਵਰ ਪੈਰੀ ਪਾਇ ਕੇ ਮੈਂ ਠਮਕ ਨਾ ਚਲੀ॥
ਕੂੜੀ ਗਲੀ ਲਗ ਕੇ ਮੈ ਸਹੁ ਤੋਂ ਭੁਲੀ॥
ਨਾ ਨਕ ਬੇਸਰ ਪਾਈਆ ਨਾ ਕੰਨੀ ਝੁਮਕੇ॥
ਨਾ ਸਿਰ ਮਾਂਗ ਭਰਾਈਆ ਨਾ ਮੱਥੇ ਦਮਕੇ
ਨਾ ਗਲ ਹਾਰ ਹਮੇਲ ਹੈ ਨਾ ਮੁੰਦਰੀ ਛੱਲਾ
ਆਹਰ ਤਤੀ ਦਾ ਹੋ ਰਿਹਾ ਕੋਈ ਢੰਗ ਅਵੱਲਾ॥
ਬਾਜੂਬੰਦ ਨਾ ਬੰਧਿਆ ਨਾਹੀ ਕੰਗਣ ਪਾਏ॥
ਵਖ਼ਤ ਵਿਹਾਣਾ ਕੀ ਕਰਾਂ ਨੀ ਮੇਰੀਏ ਮਾਏ॥



SIKHBOOKCLUB.COM

# ਫਰੀਦ ਜੀ ਦੀ ਬਾਣੀ
# ਅਤੇ
# ਕੁਰਾਨ ਤੇ ਹਦੀਸ

ਫਰੀਦ ਜੀ ਬਾਣੀ ਅਥਵਾ ਫਰੀਦ ਜੀ ਦੇ ਸਲੋਕਾਂ ਦਾ ਭਾਵ ਅਰਥ ਕੁਰਾਨ ਸ਼ਰੀਫ ਦੀਆਂ ਆਇਤਾਂ ਦੇ ਬਿਲਕੁਲ ਨੇੜੇ ਨੇੜੇ ਮਿਲਦਾ ਹੈ। ਇਥੇ ਇਹ ਬਿਆਨ ਕਰਨਾ ਵੀ ਜਰੂਰੀ ਹੈ ਕਿ ਅਰਬੀ ਜ਼ੁਬਾਨ ਤੇ ਪੰਜਾਬੀ ਬੋਲੀ ਦੇ ਆਪਸ ਵਿਚ ਅੰਤਰ ਹੋਣ ਕਰਕੇ ਆਇਤਾਂ ਅਤੇ ਸਲੋਕਾਂ ਦੇ ਭਾਵ ਅਰਥਾਂ ਵਿਚ ਮੇਲ ਬਹੁਤ ਦੂਰ ਜਾ ਕੇ ਖਿੱਚ ਕੇ ਮਿਲਾਉਣ ਨਾਲ ਮਿਲਦਾ ਹੈ। ਪ੍ਰੰਤੂ ਫਿਰ ਵੀ ਕਈ ਆਇਤਾਂ ਅਤੇ ਪੰਜਾਬੀ ਬੋਲੀ ਵਿਚ ਲਿਖੇ ਸਲੋਕਾਂ ਦਾ ਭਾਵ ਅਰਥ ਬਹੁਤ ਛੇਤੀ ਹੀ ਮੇਲ ਖਾਂਦਾ ਹੈ। ਹੇਠ ਲਿਖੇ ਸਲੋਕਾਂ ਦਾ ਹੀ ਵੇਰਵਾ ਦਿੱਤਾ ਗਿਆ ਹੈ।

<u>ਕੁਰਾਨ ਦੀ ਆਇਤ</u> :

ੳ

**"ਵੱਨਾਜਿਆਤਿ ਗਰਕਨ ਵਨਾਸਤਾਤਿ ਨਸ਼ਤਨ"**

**ਅਰਥ** : ਕਸਮ ਹੈ ਉਨ੍ਹਾਂ ਫਰਿਸ਼ਤਿਆਂ ਦੀ ਜੋ ਰੂਹ ਨੂੰ ਸਰੀਰ ਤੋਂ ਜਿਸਮ ਦੇ ਸਾਰੇ ਬੰਦਾ ਤੇ ਹੱਡਾ ਤੋਂ ਕੁੜਕਾ ਕੇ ਢਿੱਲੀ ਤੇ ਤੰਗ ਕਰਕੇ ਕੱਢ ਲੈਂਦੇ ਹਨ।

<u>ਫਰੀਦ ਜੀ ਦਾ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸਲੋਕ</u> :

ਜਿੰਦੁ ਨਿਮਾਣੀ ਕਢੀਐ ਹੱਡਾਂ ਕੂ ਕੜਕਾਇ
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥

<u>ਕੁਰਾਨ ਦੀ ਆਇਤ</u> :

**"ਫ਼ਮਨ ਅਫਾ ਵ-ਅਸਲ੍ਹਹੁ ਫਅਜਰੁਹੂ ਅਲੱਲ ਲਾਰਿ"**

**ਅਰਥ:** ਜਿਸ ਬੰਦੇ ਨੇ ਕਿਸੇ ਦੂਸਰੇ ਬੰਦੇ ਨੂੰ ਉਸ ਦੇ ਗੁਨਾਹਾਂ ਬਦਲੇ ਮਾਫ਼ ਕਰ ਦਿੱਤਾ ਅਤੇ ਇਸ ਦੇ ਨਾਲ ਨਾਲ ਨੇਕੀ ਵੀ ਕੀਤੀ ਤਾਂ ਫਿਰ ਉਹ ਗੁਨਾਹ ਦਾ ਬਦਲਾ ਉਸ ਦਾ ਅੱਲ੍ਹਾ (ਪਰਮਾਤਮਾ) ਦੇ ਜ਼ੁੰਮੇ ਹੋਵੇਗਾ।



SIKHBOOKCLUB.COM

**<u>ਫਰੀਦ ਜੀ ਦਾ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸਲੋਕ</u> :**

ਰੁਖੀ ਮਿਸੀ ਖਾਇ ਕੈ ਠੰਡਾ ਪਾਣੀ ਪੀਉ॥
ਫਰੀਦਾ ਦੇਖ ਪਰਾਈ ਚੋਪੜੀ ਨਾ ਤਰਸਾਏ ਜੀਉ॥

**<u>ਕੁਰਾਨ ਦੀ ਆਇਤ</u> :**

**ਵਾ ਲਜਿਕਰੁੱਲਾਹਿ ਅਕਬਰ।**

**ਅਰਥ** : ਅੱਲਾ ਦਾ ਨਾਂ ਸਭ ਤੋਂ ਵੱਡਾ ਹੈ।

**<u>ਕੁਰਾਨ ਦੀ ਆਇਤ</u> :**

**ਯਾ ਐਯੱਹਲੱਜੀਨੁ ਆਮੁਨੂ ਕੁਲੂ ਮਿੰਤੋਂਯਿਬਾਤਿ-ਵ-ਅਮਲੂ ਸਾਲਿਨ**

**ਅਰਥ** : ਮੈਂ ਮੋਮਨੋ ਹਾਲਾਲ ਖਾਉ ਅਤੇ ਨੇਕ ਕੰਮ ਕਰੋ।

**<u>ਕੁਰਾਨ ਦੀ ਆਇਤ</u> :**

**ਵਾ-ਲਾਯਨਜੁਰੂ ਇਲੈਹਿਮ ਯੌਮੁਲ ਕਯਾਮਿਤ-ਵ-ਲਾ**
**ਯੁਜੱਕੀ-ਹਿਮਾ।**
**ਕਾਲੂਖ-ਸਉ-ਫੀਹਾ-ਵ-ਲਾ ਤੁਕਲਿਮੁਨ**

**ਅਰਥ** : ਇਸ ਆਇਤ ਦਾ ਸਾਦੇ ਲਫ਼ਜ਼ਾਂ ਵਿਚ ਅਰਥ ਇਹ ਹੈ ਕਿ ਅੱਲ੍ਹਾ ਉਹਨਾਂ ਨਾਲ ਕਦੇ ਵੀ ਨਹੀਂ ਬੋਲੇਗਾ ਅਤੇ ਨਾ ਹੀ ਉਹਨਾਂ ਵੱਲ ਕਿਆਮਤ ਦੇ ਦਿਨ ਦੇਖੇਗਾ ਅਤੇ ਨਾਂ ਹੀ ਉਨ੍ਹਾਂ ਨੂੰ ਪਵਿੱਤਰ ਕਰੇਗਾ। ਇਸ ਦੇ ਵਿਪਰੀਤ ਅੱਲ੍ਹਾ ਉਹਨਾਂ ਨੂੰ ਸਗੋਂ ਇਹ ਕਹੇਗਾ ਕਿ ਪਿਛੇ ਹਟ ਜਾਉ ਅਤੇ ਮੇਰੇ ਨਾਲ ਕੋਈ ਵੀ ਗੱਲ ਮਤ ਕਰੋ।

SIKHBOOKCLUB.COM

**<u>ਕੁਰਾਨ ਦੀ ਆਇਤ</u> :**

**ਕੁੱਲੁ ਨਫਸਿਨ ਜਾਇਕਾ ਤੁਲ ਮੌਤ-ਵ-ਇਲੈਨਾ ਤੁਰ ਜਊਨ**

**ਅਰਥ** : ਹਰ ਜੀਵ, ਹਰ ਜਾਨ, ਹਰ ਜਿਸਮ ਮੌਤ ਦਾ ਪਿਆਲਾ ਚੱਖਣ ਵਾਲੀ ਹੈ ਅਤੇ ਸਾਡੇ ਵਲ ਹੀ ਤੁਸੀਂ ਫੇਰੇ ਜਾਵੋਗੇ। ਭਾਵ ਮੌਤ ਦੇ ਫਰਿਸ਼ਤੇ ਦੇ ਦਰ ਉੱਤੇ ਜ਼ਰੂਰ ਦਸਤਕ ਦੇਣੀ ਪਵੇਗੀ।

**<u>ਕੁਰਾਨ ਦੀ ਆਇਤ</u> :**

**ਫਕ੍ਰ ਐਯੰਮਿਨ ਕਰਯੁਤਿਨ ਅਲ੍ਹਕਨਾਹਾ**
**ਵਾ-ਹਿਯਾ ਜਾ ਲਿਮਾਤੁਲ ਫਹਿਯਾ ਖਾਵਿਯਾ-ਤੁਨ**

**ਅਲਾ ਉਰੂ ਸਿਹਾ ਵ-ਬਿਅਰਨ ਮੁਅਤਲਾਤਿ-ਵੰ-ਕਮਰਿ**

**-ਵ-ਮਸੀਦਿਨ।**

**ਅਰਥ** : ਬਹੁਤ ਸਾਰੇ ਅਜਿਹੇ ਪਿੰਡ ਹਨ ਜਿਨ੍ਹਾਂ ਦੇ ਵਸਨੀਕਾਂ ਨੂੰ ਅਸੀਂ ਮਾਰ ਮੁਕਾਇਆ ਹੈ। ਉਹਨਾਂ ਦਿਆਂ ਤਖ਼ਤਾਂ 'ਤੇ ਹਨੇਰਾ ਹੈ ਤਾਂ ਉੱਥੇ ਕੋਈ ਨਹੀਂ। ਖੂਹ ਬੇਕਾਰ ਪਏ ਹਨ ਅਤੇ ਮਹਿਲ ਮੁਨਾਰੇ ਉਜਾੜ ਪਏ ਹਨ।

**ਕੁਰਾਨ ਦੀ ਆਇਤ** :

**ਕੁਲ੍ਹ ਸ਼ੈਇਨ ਹਾਲਿਕੁਨ ਇੱਲਾ**

**ਵਜਹਹੂ-ਵ-ਲੁਹੁਲ ਹੁਕਮੁ**

**ਵ-ਇਲੈਹਿ ਤੁਰਜਊਨੁ**

**ਅਰਥ** : ਇਸ ਆਇਤ ਰਾਹੀਂ ਕੁਰਾਨ ਸਰੀਫ ਜੀ ਦਾ ਫ਼ਰਮਾਨ ਹੈ ਕਿ ਉਸ ਦੀ ਜ਼ਾਤ ਭਾਵ ਅੱਲ੍ਹਾ ਦੀ ਜ਼ਾਤ ਦੇ ਸਿਵਾਏ ਹੋਰ ਹਰ ਵਸਤੂ ਨਾਸ਼ਵਾਨ ਹੈ, ਫਾਨੀ ਹੈ ਅਤੇ ਅੱਲ੍ਹਾ ਦਾ ਫ਼ਰਮਾਨ ਹੈ ਕਿ ਇਸ ਸੰਸਾਰੀ ਜੀਵ ਨੂੰ ਉਸ ਇਕ ਅੱਲ੍ਹਾ ਦਾ ਹੀ ਰਜੂਆ ਕਰਨਾ ਚਾਹੀਦਾ ਹੈ।

**ਫਰੀਦ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸਲੋਕ** :

ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤ।

ਮਿਟੀ ਪਈ ਅਤੋਲਵੀ ਕੋਈ ਨ ਹੋਸੀ ਮਿਤ॥

**ਹਦੀਸ** :

**ਉਕਤੂਲ ਅਫ਼ਸੁਕੁਮ ਬਿਸੈਫਿਲ**

**ਮੁਜਾਹਦਾਤਿ ਵ-ਲ-ਮੁਫਾਲਫਾਤਿ।**

**ਪੰਜਾਬੀ ਅਨੁਵਾਦ** : ਇਸ ਆਇਤ ਦਾ ਪੰਜਾਬੀ ਵਿਚ ਇਹ ਅਰਥ ਹੈ ਕਿ ਆਪਣੀਆਂ ਜਿੰਦਾਂ ਨੂੰ, ਆਪਣੀਆਂ ਜਾਨਾਂ ਨੂੰ ਮੁਜਾਹਿਦਿਆ ਅਤੇ ਵਿਰੋਧਤਾ ਦੀ ਤਲਵਾਰ ਨਾਲ ਕਤਲ ਕਰੋ।

**ਹਦੀਸ** :

**ਵ-ਮੰਯੁਖਰੁ ਜਮਿੰਬੈਹਿਤੀ ਮੁਹਾ-ਜਿਰਨ ਇੱਲਾਲਾਹਿ।**

**ਵਾ-ਰਸੂਲਿਹੀ ਸੁਮ੍ਹ ਯੁਦਰਿਕਹੁਲ ਮੌਤ ਫਕਦ ਵਕ੍ਹਅ੍ਹ**

**ਪੰਜਾਬੀ ਅਨੁਵਾਦ** : ਇਸ ਹਦੀਸ ਰਾਹੀਂ ਇਹ ਫ਼ਰਮਾਇਆ ਗਿਆ ਹੈ ਕਿ ਜੋ ਬੰਦਾ ਅੱਲ੍ਹਾ ਜਾਂ ਰੱਬ ਅਤੇ ਰਸੂਲ ਲਈ ਆਪਣਾ ਘਰ ਤਿਆਗਦਾ ਹੈ ਅਤੇ ਇਸ ਦੌਰਾਨ



SIKHBOOKCLUB.COM

ਵਿਚ ਹੀ ਫੌਤ ਜਾਂ ਮਰ ਜਾਂਦਾ ਹੈ ਤਾਂ ਉਸ ਦਾ ਸਿਲਾ ਉਹ ਪ੍ਰਾਣੀ ਨੂੰ ਅੱਲ੍ਹਾ ਆਪ ਬਖ਼ਸ਼ਦਾ ਹੈ।

**ਹਦੀਸ** :

**ਯਾ ਲੈਤੂ ਰਬਿ ਮੁਹੰਮਦਿਨ ਲਮ ਯਖਲੁਕ ਮੁਹੰਮਦਨ**

**ਪੰਜਾਬੀ ਅਨੁਵਾਦ** : ਐ ਮੁਹੰਮਦ ਦੇ ਅੱਲ੍ਹਾ ਤੂੰ ਮੁਹੰਮਦ ਨੂੰ ਪੈਦਾ ਨਾ ਕਰਦਾ।

**ਹਦੀਸ** :

(1) **ਇੰਨੂੰਨਫਸੁ ਕਲਬੁਲ ਨਯਾਹੁਨ**

**ਅਰਥ** : ਨਫਸ ਭੌਂਕਣ ਵਾਲਾ ਕੁੱਤਾ ਹੈ।

(2) **ਅਨੁੱਲ ਮੌਤੂ ਯਤਲੁਬੁਲ ਅਬਦਨ**

**ਕਮਾ ਯਤੱਲੁਬ ਹੁੱਰਿਜਕੁ**

**ਅਰਥ** : ਮੌਤ ਬੰਦੇ ਨੂੰ ਇਸ ਤਰ੍ਹਾਂ ਟੋਲਦੀ ਹੈ ਜਿਵੇਂ ਬੰਦੇ ਨੂੰ ਰਿਜ਼ਕ।

(3) **ਕਲਬੁਲ-ਮੋਮਿਨ ਮਿਰਾਤੁਰੱਬਿ**

**ਅਰਥ** : ਮੋਮਨ ਦਾ ਮਨ ਰਬ (ਅੱਲ੍ਹਾ) ਦਾ ਸ਼ੀਸ਼ਾ ਹੈ।

(4) **ਕੁਲੁ ਸ਼ੈਯਨ ਯਰ-ਜਿਉ ਇਲਾ ਅਸਲਿਹੀ**

**ਅਰਥ** : ਸਭ ਚੀਜਾਂ ਆਪਣੇ ਅਸਲੇ ਵਲ ਹੀ ਜਾਂਦੀਆਂ ਹਨ।

SIKHBOOKCLUB.COM

# ਚੌਥਾ ਭਾਗ

# ਫਰੀਦ ਜੀ ਵਲੋਂ ਵਰਤੇ ਦੋ ਰਾਗਾਂ ਦਾ ਸੰਖੇਪ ਵਰਣਨ

## ਰਾਗੁ ਆਸਾ

ਰਾਗੁ ਆਸਾ ਸੰਪੂਰਣ ਜਾਤ ਦੀ ਇਕ ਦੇਸ਼ੀਆ ਰਾਗਿਨੀ ਹੈ ਜੋ ਅੰਮ੍ਰਿਤ ਵੇਲੇ ਮਿੱਠੇ ਸੁਰ ਵਿਚ ਅਲਾਪੀ ਜਾਂਦੀ ਹੈ। ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸਨਮੁੱਖ ਅੰਮ੍ਰਿਤ ਵੇਲੇ ਦੀਵਾਨ ਵਿਚ ਆਸਾ ਦੀ ਵਾਰ ਗਾਉਣ ਦੀ ਰੀਤ ਚਲਾਈ ਸੀ। ਫਿਰ ਗੁਰੂ ਅਰਜਨ ਦੇਵ ਜੀ ਨੇ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ 24 ਛੱਕਿਆ ਨੂੰ 24 ਪਉੜੀਆਂ ਨਾਲ ਕੀਰਤਨ ਵਿਚ ਸ਼ਾਮਿਲ ਕੀਤਾ ਸੀ। ਹੁਣ ਗੁਰਦੁਆਰਿਆਂ ਵਿਚ ਆਸਾ ਦੀ ਵਾਰ ਦਾ ਕੀਰਤਨ ਨਿਤ ਹੁੰਦਾ ਹੈ ਜਿਵੇਂ ਗਾਇ ਰਬਾਬੀ "ਆਸਾ ਦੀ ਵਾਰ" ਗੁ. ਪ੍ਰ. ਸੂ।

ਗੁਰਮਤਿ ਅਨੁਸਾਰ ਸੋਦਰ ਦੀ ਚੌਕੀ ਵੇਲੇ (ਸ਼ਾਮ ਵੇਲੇ) ਵੀ ਆਸਾ ਰਾਗੁ ਗਾਉਣ ਦਾ ਵਿਧਾਨ ਹੈ। ਇਸ ਰਾਗਨੀ ਵਿਚ ਸਾਰੇ ਸ਼ੁੱਧ ਸੁਰ ਹਨ। ਵਾਦੀ ਰਿਸ਼ਤ, ਸੰਵਾਦੀ ਮੱਧਮ ਅਤੇ ਗ੍ਰਹਿਸੁਰ ਛੜਜ ਹੈ। ਕਈ ਗ੍ਰੰਥਾਂ ਨੇ ਧੈਵਤ ਨੂੰ ਵਾਦੀ ਸੁਰ ਮੰਨਿਆ ਹੈ। ਐਸੀ ਹਾਲਤ ਵਿਚ ਗਾਂਧਾਰ ਸੰਵਾਦੀ ਹੋ ਜਾਂਦਾ ਹੈ। ਇਸ ਲਈ ਆਰੋਹੀ ਤਾਨ ਵਿਚ ਗਾਂਧਾਰ ਨਹੀਂ ਲਾਉਣਾ ਚਾਹੀਦਾ। ਅਵਰੋਹੀ ਵਿਚ ਵਰਤਣਾ ਯੋਗ ਹੈ। ਆਸਾ ਦੀ ਸਰਗਮ ਇਹ ਹੈ।

ਆਰੋਹੀ : ਸ਼ ਰ ਮ ਧ ਨ ਛ

ਅਵਰੋਹੀ : ਰ ਛ ਨ ਧ ਪ ਮ ਗ ਰ ਛ

ਫਰੀਦ ਜੀ ਦੇ ਦੋ ਸ਼ਬਦ ਰਾਗੁ ਆਸਾ ਵਿਚ ਉਚਾਰੇ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਇਹ ਸ਼ਬਦ ਕ੍ਰਮਵਾਰ ਇਸ ਪ੍ਰਕਾਰ ਹਨ।

(1) ਦਿਲਹੁ ਮੁਹਬਤਿ ਜਿੰਨ.......।

(2) ਬੋਲੈ ਸ਼ੇਖ ਫਰੀਦੁ...............।



SIKHBOOKCLUB.COM

## ਰਾਗੁ ਸੂਹੀ

ਰਾਗੁ ਸੂਹੀ ਇਕ ਰਾਗਿਣੀ ਹੈ ਜਿਸ ਨੂੰ ਸੂਹਾ ਵੀ ਆਖਦੇ ਹਨ। ਕਈ ਸੰਗੀਤ ਦੇ ਵਿਦਵਾਨਾਂ ਨੇ ਸੋਹਨੀ ਨੂੰ ਹੀ ਸੂਹੀ ਕਲਪਿਆ ਹੈ। ਇਹ ਕਾਫੀ ਠਾਟ ਦੀ ਸਾੜਵ ਰਾਗਿਨੀ ਹੈ। ਇਸ ਵਿਚ ਧੈਵਤ ਵਰਜਿਤ ਹੈ। ਸੂਹੀ ਨੂੰ ਗਾਂਧਾਰ ਅਤੇ ਨਿਸ਼ਾਦ ਕੋਮਲ, ਬਾਕੀ ਸ਼ੁੱਧ ਸੁਰ ਹਨ। ਵਾਦੀ ਮੱਧਮ ਅਤੇ ਸ਼ੜਜ ਸੰਵਾਦੀ ਹੈ। ਗਾਉਣ ਦਾ ਵੇਲਾ ਦੋ ਘੜੀ ਦ੍ਰਿਨ ਚੜੇ ਹੈ।

ਆਰੋਹੀ : ਸ਼ ਰ ਗਾ ਮ ਪ ਨਾ ਸ਼

ਅਵਰੋਹੀ : ਸ਼ ਨਾ ਮ ਪ ਗਾ ਰ ਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗੁ ਸੂਹੀ ਦਾ ਪੰਦਰਵਾਂ ਸਥਾਨ ਹੈ। ਫਰੀਦ ਜੀ ਨੇ ਆਪਣੇ ਦੋ ਸ਼ਬਦ ਰਾਗੁ ਸੂਹੀ ਵਿਚ ਉਚਾਰੇ ਹੋਏ ਹਨ। ਇਹ ਸ਼ਬਦ ਕ੍ਰਮਵਾਰ ਇਸ ਪ੍ਰਕਾਰ ਹਨ।

1. ਤਪਿ ਤਪਿ ਲੁਹਿ ਲੁਹਿ.... ....।
2. ਬੇੜਾ ਬੰਧਿ ਨ ਸਕਿਓ.... ....।

SIKHBOOKCLUB.COM

## ਸਲੋਕ (Couplet)

ਗੁਰੂ ਗ੍ਰੰਥ ਸਾਹਿਬ ਵਿਚ ਸਲੋਕ ਸ਼ਬਦ ਦਾ ਪ੍ਰਯੋਗ ਬਹੁਤ ਹੋਇਆ ਹੈ। ਸੰਸਕ੍ਰਿਤ ਭਾਸ਼ਾ ਵਿਚ ਪ੍ਰਚੱਲਤ ਸਲੋਕ ਪ੍ਰਸੰਸਾ, ਉਸਤਤਿ, ਵਡਿਆਈ, ਸਿਫ਼ਤ ਜਾਂ ਸਿਫ਼ਤ ਦਾ ਅਰਥ ਪ੍ਰਗਟ ਕਰਨ ਵਾਲਾ ਹੈ। ਸਮੇਂ ਦੀ ਗਤੀ ਨਾਲ ਉਹ ਉਨ੍ਹਾਂ ਕਾਵਿ ਬੰਦਾ ਲਈ ਰੂੜ ਹੋ ਗਿਆ ਜਿਨ੍ਹਾਂ ਵਿਚ ਕਿਸੇ ਵਡੇਰੀ ਸ਼ਕਤੀ ਦੀ ਸਿਫ਼ਤ ਅਥਵਾ ਉਸਤਤਿ ਗਾਈ ਗਈ ਹੋਵੇ। ਪੰਜਾਬੀ ਦਾ ਇਹ ਇਕ ਅਤਿ ਪ੍ਰਾਚੀਨ ਕਾਵਿ ਰੂਪ ਹੈ। ਇਸ ਦਾ ਪ੍ਰਧਾਨ ਛੰਦ ਦੋਹਰਾ ਜਾਂ ਚੋਪਈ ਹੈ ਅਤੇ ਚਰਨਾ ਦਾ ਕੋਈ ਨਿਸ਼ਚਿਤ ਵਿਧਾਨ ਨਹੀਂ ਅਪਣਾਇਆ ਜਾਂਦਾ। ਇਸ ਵਿਚ ਮਹਾਨ ਅਰਥ ਪ੍ਰਗਟ ਕਰਨ ਦੀ ਸਮਰੱਥਾ ਵਿਦਮਾਨ ਹੁੰਦੀ ਹੈ। ਪੰਜਾਬੀ ਸੂਫ਼ੀ ਕਵੀਆਂ ਵਿਚੋਂ ਬਾਬਾ ਫਰੀਦ ਜੀ ਨੇ ਦੋ ਚਰਨਾਂ ਅਤੇ ਚਹੁੰ ਚਰਨਾਂ ਵਾਲੇ ਸਲੋਕ ਵਿਚਾਰ ਪ੍ਰਗਟਾਵੇ ਵਾਸਤੇ ਵਰਤੋਂ ਵਿਚ ਲਿਆਂਦੇ ਹਨ। ਉਦਾਹਰਣ ਵਜੋਂ—

(1) ਫਰੀਦਾ ਪਾੜ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ।
ਜਿਨੀ ਵੇਸੀ ਸਹੁ ਮਿਲੇ ਸੇਈ ਵੇਸ ਕਰੇਉ॥

(ਗੁਰੂ ਗ੍ਰੰਥ ਸਾਹਿਬ, ਸਲੋਕ ਫਰੀਦ ਜੀ ਕੇ, ੧੦੩)

(2) ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਾਹ ਓਗਾਹਾ॥

(ਗੁਰੂ ਗ੍ਰੰਥ ਸਾਹਿਬ, ਸਲੋਕ ਫਰੀਦ ਜੀ ਕੇ, ੯੮)

ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਨੇ ਦੋਹਰੇ ਨੂੰ ਇਕ ਮਾਤ੍ਰਿਕ ਛੰਦ ਕਿਹਾ ਹੈ ਅਤੇ ਇਸ ਦੇ ਲੱਛਣ ਇਸ ਪ੍ਰਕਾਰ ਲਿਖੇ ਹਨ ਜਿਵੇਂ:— ਦੋ ਚਰਣ (ਤੁਕਾਂ) ਪ੍ਰਤਿਚਰਣ 24 ਮਾਤਰਾ। ਇਕ ਇਕ ਤੁਕ ਦੇ ਦੋ ਦੋ ਚਰਣ ਮੰਨ ਕੇ ਚਾਰ ਚਰਣ ਹਨ। ਪਹਿਲੇ ਅਤੇ ਤੀਜੇ ਚਰਣ ਦੀ ਤੇਰਾਂ ਤੇਰਾਂ ਮਾਤਰਾ, ਦੂਜੇ ਅਤੇ ਚੌਥੇ ਦੀਆਂ ਗਿਆਰਾਂ ਗਿਆਰਾਂ।

ਪਹਿਲਾ ਵਿਸ਼ਰਾਮ 13 ਉਤੇ ਅਤੇ ਦੂਜਾ 11 ਪੁਰ ਅੰਤ ਗੁਰੂ ਲਘੂ। ਇਸ ਲੱਛਣ ਤੋਂ ਛੁੱਟ ਵਿਦਵਾਨਾਂ ਨੇ ਇਹ ਭੀ ਨਿਯਮ ਥਾਪਿਆ ਹੈ ਕਿ ਦੋਹੇ ਦੇ ਆਦਿ ਜਗਣ ਰੂਪ ਇਕ ਪਦ ਨਾ ਆਵੇ। ਦੋਹੇ ਦੀ ਚਾਲ ਤਦ ਸੁੰਦਰ ਰਹਿੰਦੀ ਹੈ ਜੋ ਆਦਿ ਦੋ ਡਗਣ



 www.sikhbookclub.com

SIKHBOOKCLUB.COM

ਅਥਵਾ ਡਗਣ ਰੱਖੀਏ, ਅਰਥਾਤ ਚੌਂਕਲ ਨਾਲ ਚੋਕਲ ਦਾ ਅਤੇ ਤ੍ਰਿੱਕਲ ਨਾਲ ਤ੍ਰਿੱਕਲ ਦਾ ਸੰਯੋਗ ਕਰੀਏ। ਦੋ ਮਾਤ੍ਰਿਕ ਗਣਾਂ ਦੇ ਸੰਯੋਗ ਕਰਕੇ ਦੋਹਾ ਨਾਮ ਹੈ।

ਮਾਤ੍ਰਿਕ ਗਣਾ ਦੇ ਹੇਰ ਫੇਰ ਕਰਕੇ ਦੋਹੇ ਦੇ ਅਨੰਤ ਭੇਦ ਕਵੀਆਂ ਨੇ ਕਲਪੇ ਹਨ ਪ੍ਰੰਤੂ ਅਸੀਂ ਇਥੇ ਉਹ ਰੂਪ ਦਿਖਾਉਂਦੇ ਹਾਂ ਜੋ ਸਿੱਖ ਕਾਵਯ ਵਿਚ ਆਏ ਹਨ।

## ਦੋਹਰੇ ਦੇ ਰੂਪ

1. **ਵਯਾਲ ਦੋਹਰਾ** : ਵਯਾਲ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਚਾਰ ਗੁਰੂ ਅਤੇ ਚਾਲੀ ਲਘੂ ਹੋਣ।
2. **ਅਹਿਵਰ ਦੋਹਰਾ** : ਅਹਿਵਰ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਪੰਜ ਗੁਰੂ ਅਤੇ 38 ਲਘੂ ਹੋਣ।
3. **ਸਾਰਦੂਲ ਦੋਹਰਾ** : ਸਾਰਦੂਲ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਛੇ ਗੁਰੂ ਅਤੇ 36 ਲਘੂ ਹੋਣ।
4. **ਮੱਛ ਦੋਹਰਾ** : ਮੱਛ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਸੱਤ ਗੁਰੂ ਅਤੇ 34 ਲਘੂ ਹੋਣ।
5. **ਕੱਛਪ ਦੋਹਰਾ** : ਕੱਛਪ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਅੱਠ ਗੁਰੂ ਅਤੇ 32 ਲਘੂ ਹੋਣ।
6. **ਤ੍ਰਿਕਲ ਦੋਹਰਾ** : ਤ੍ਰਿਕਲ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਨੌ ਗੁਰੂ ਅਤੇ 30 ਲਘੂ ਹੋਣ।
7. **ਵਾਨਰ ਦੋਹਰਾ** : ਵਾਨਰ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਦਸ ਗੁਰੂ ਅਤੇ 38 ਲਘੂ ਹੋਣ।
8. **ਚਲ ਜਾ ਬਲ ਦੋਹਰਾ** : ਚਲ ਜਾ ਬਲ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਗਿਆਰਾਂ ਗੁਰੂ ਅਤੇ 26 ਲਘੂ ਹੋਣ।
9. **ਚਾਰਣੀ ਅਥਵਾ ਪਯੋਧਰ ਦੋਹਰਾ** : ਚਾਰਣੀ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਬਾਰਾਂ ਗੁਰੂ ਅਤੇ 24 ਲਘੂ ਹੋਣ।
10. **ਗਯੰਦ ਅਤੇ ਮਦਕਲ ਦੋਹਰਾ** : ਗਯੰਦ ਅਤੇ ਮਦਕਲ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਤੇਰਾਂ ਗੁਰੂ ਅਤੇ 22 ਲਘੂ ਹੋਣ।
11. **ਹੰਸ ਦੋਹਰਾ** : ਹੰਸ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਚੌਦਾਂ ਗੁਰੂ ਅਤੇ 20 ਲਘੂ ਹੋਣ।
12. **ਨਰ ਦੋਹਰਾ** : ਨਰ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਪੰਦਰਾਂ ਗੁਰੂ ਅਤੇ 18 ਲਘੂ ਹੋਣ।

SIKHBOOKCLUB.COM

13. **ਕਰਭ ਦੋਹਰਾ** : ਕਰਭ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਸੋਲਾਂ ਗੁਰੂ ਅਤੇ 16 ਲਘੁ ਹੋਣ।

14. **ਮਰਕਟ ਦੋਹਰਾ** : ਮਰਕਟ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਸਤਾਰਾਂ ਗੁਰੂ ਅਤੇ 14 ਲਘੁ ਹੋਣ।

15. **ਮੰਡੂਕ ਦੋਹਰਾ** : ਮੰਡੂਕ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਅਠ੍ਹਾਰਾਂ ਗੁਰੂ ਅਤੇ 12 ਲਘੁ ਹੋਣ।

16. **ਸਯੇਨ ਦੋਹਰਾ** : ਸਯੇਨ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ 19 ਗੁਰੂ ਅਤੇ 10 ਲਘੁ ਹੋਣ।

17. **ਭ੍ਰਾਮਰ ਦੋਹਰਾ** : ਭ੍ਰਾਮਰ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਇੱਕੀ ਗੁਰੂ ਅਤੇ 6 ਲਘੁ ਹੋਣ।

18. **ਸਰਬ ਲੋਹ ਜਾਂ ਵੱਡਾ ਦੋਹਰਾ** : ਸਰਬ ਲੋਹ ਜਾਂ ਵੱਡਾ ਦੋਹਰਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਦੇ ਸਿਰਲੇਖ ਹੇਠ 28 ਮਾਤਰਾ ਦਾ ਦੋਹਰਾ ਛੰਦ ਹੋਵੇ। ਪਹਿਲਾ ਵਿਸ਼ਰਾਮ 15 ਉਪਰ ਅਤੇ ਦੂਸਰਾ ਵਿਸਰਾਮ 13 ਮਾਤਰਾ ਤੇ ਹੋਵੇ। ਅੰਤ ਗੁਰੂ ਲਘੁ ਨਾਲ ਹੁੰਦਾ ਹੈ।

ਇਹ ਹੈ ਦੋਹਰੇ ਦੀ ਸੰਖੇਪਿਕ ਵਿਆਖਿਆ। ਹੁਣ ਇਸ ਵਿਆਖਿਆ ਦੇ ਅਨੁਸਾਰ ਫਰੀਦ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਜਾਂ ਬਾਹਰਲੀ ਬਾਣੀ ਦੀ ਪਰਖ ਕਰਨ ਲਈ ਵਿਚਾਰ ਕੀਤਾ ਜਾ ਸਕੇਗਾ।

SIKHBOOKCLUB.COM

2.

ਰਘੂਨੰਦਨ ਸ਼ਾਸਤਰੀ ਨੇ ਮਾਤ੍ਰਿਕ ਛੰਦ ਦੇ ਲੱਛਣਾਂ ਨੂੰ ਸੂਤਰ ਰੂਪ ਵਿਚ ਇਉਂ ਲਿਖਿਆ ਹੈ।

ਵਿਸ਼ਮ ਚਰਣ ਤੇਰਾ ਕਲਾ ਕਲਾ
ਸਮ ਗਿਆਰਾ ਨਿਰਧਾਰ।
ਪ੍ਰਿਥਮ ਤੀਜੇ ਬਰਜਿਤ ਜਗਨ
ਦੋਹਾ ਵਿਵਿਧ ਪ੍ਰਕਾਰ।

ਰਘੂਨੰਦਨ ਸ਼ਾਸਤਰੀ ਨੇ ਆਪਣੀ ਪ੍ਰਸਿੱਧ ਪੁਸਤਕ "ਅਲੰਕਾਰ ਪ੍ਰੇਵਸ਼ਿਕਾ" ਪੰਨਾ 243 ਉਤੇ ਦੋਹੇ ਵਿਚ ਚਾਰ ਚਰਣ ਹੀ ਮੰਨੇ ਹਨ ਪ੍ਰੰਤੂ ਦੋ ਦੋ ਚਰਣਾਂ ਨੂੰ ਇਕ ਸਤਰ ਵਿਚ ਲਿਖਣ ਦੀ ਪ੍ਰੰਪਰਾ ਹੈ, ਇਸ ਲਈ ਦੋ ਚਰਣ ਹੀ ਸਮਝੇ ਜਾਂਦੇ ਹਨ।

ਦੋਹੇ ਜਾਂ ਸਲੋਕਾਂ ਦੇ ਉਪਰੋਕਤ ਲੱਛਣਾਂ ਤੇ ਭੇਦਾਂ ਉਤੇ ਫਰੀਦ ਬਾਣੀ ਦੀ ਪਰਖ ਕਰਨ ਲਈ ਕੁਝ ਸਲੋਕ ਇਸ ਪ੍ਰਕਾਰ ਹਨ–

(1) ਘੜੀਏ ਘੜੀਏ ਮਾਰੀਐ ਪਹਰੀ ਲੈਹ ਸੰਜਾਇ॥
ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ॥

(ਆਦਿ ਗ੍ਰੰਥ ਸਲੋਕ 40)

(2) ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥

(ਆਦਿ ਗ੍ਰੰਥ ਸਲੋਕ 45)

(3) ਤਨ ਤਪੈ ਤਨੂਰ ਜਿਉ ਬਾਲਣ ਹਡ ਬਲੰਨਿ॥
ਪੈਰੀ ਥਕਾ ਸਿਰਿ ਜੁਲਾ ਜੇ ਮੂੰ ਪਿਰੀ ਮਿਲੰਨਿ॥

(ਆਦਿ ਗ੍ਰੰਥ ਸਲੋਕ 119)

(4) ਅਜ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਏ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥

(ਆਦਿ ਗ੍ਰੰਥ ਸਲੋਕ 30)

ਇਨ੍ਹਾਂ ਦੋਹਰਿਆਂ ਜਾਂ ਸਲੋਕਾਂ ਵਿਚ ਦੋ ਦੋ ਤੁਕਾਂ ਹਨ।
ਪਹਿਲੀ ਤੁਕ ਵਿਚ 24 ਮਾਤਰਾ ਹਨ।
ਦੂਜੀ ਤੁਕ ਵਿਚ 24 ਮਾਤਰਾ ਹਨ।



 www.sikhbookclub.com

ਪਹਿਲੀ ਤੁਕ 11, 13 ਤੇ ਵਿਸ਼੍ਰਾਮ ਹੈ।

ਦੂਜੀ ਤੁਕ 13, 11 ਤੇ ਵਿਸ਼੍ਰਾਮ ਹੈ।

ਅੰਤ ਵਿਚ 1 ਗੁਰੂ ਤੇ 1 ਲਘੂ ਹੈ।

ਇਸ ਤਰ੍ਹਾਂ ਫਰੀਦ ਦੇ ਬਹੁਤ ਸਾਰੇ ਦੋਹਰੇ/ਸਲੋਕ ਸ਼ਾਸਤਰੀ ਲੱਛਣਾਂ ਉਤੇ ਪੂਰੇ ਉਤਰਦੇ ਹਨ। ਫਰੀਦ ਜੀ ਦੇ ਕਈ ਸਲੋਕਾਂ ਜਾਂ ਦੋਹਰਿਆਂ ਵਿਚ ਮਾਤਰਾ ਦੀ ਗਿਣਤੀ ਵੀ ਵਧ ਗਈ ਹੋਈ ਹੈ। ਆਮ ਕਰਕੇ ਇਹ ਸਲੋਕ/ਦੋਹਰੇ ਉਹ ਹਨ ਜਿਨ੍ਹਾਂ ਦੇ ਅੱਗੇ ਫਰੀਦ ਸ਼ਬਦ ਵਰਤਿਆ ਗਿਆ ਹੋਇਆ ਹੈ ਜਿਵੇਂ :-

ਫਰੀਦਾ ਦਰ ਦਰਵੇਸੀ ਗਾਖੜੀ ਚਲਾ ਦੁਨੀਆ ਭਤਿ॥
ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ॥ (ਆਦਿ ਗ੍ਰੰਥ ਸਲੋਕ 2)

ਜੇਕਰ ਇਸ ਸਲੋਕ ਵਿਚੋਂ 'ਫਰੀਦਾ' ਸ਼ਬਦ ਨੂੰ ਕੱਢ ਲਿਆ ਜਾਵੇ ਤਾਂ ਬਾਕੀ ਦਾ ਸਲੋਕ/ਦੋਹਰਾ ਪਿੰਗਲ ਦੇ ਆਦਰਸ਼ਾਂ ਅਨੁਸਾਰ ਬਿਲਕੁਲ ਸਹੀ ਉਤਰਦਾ ਹੈ। ਹੋ ਸਕਦਾ ਹੈ ਕਿ ਬਾਬਾ ਫਰੀਦ ਜੀ ਨੇ ਮੂਲ ਰੂਪ ਵਿਚ ਜਦ ਇਨ੍ਹਾਂ ਸਲੋਕਾਂ ਨੂੰ ਲਿਖਿਆ ਹੋਵੇਗਾ ਤਾਂ ਫਰੀਦ ਜੀ ਨੇ ਆਪਣਾ ਨਾਂ ਇਨ੍ਹਾਂ ਨਾਲ ਨਾ ਜੋੜਿਆ ਹੋਵੇ ਤੇ ਇਹ ਨਾਂ ਬਾਅਦ ਵਿਚ ਬਾਣੀ ਦੇ ਸੰਗ੍ਰਹਿ ਕਰਤਾ ਨੇ ਹੀ ਅੰਕਿਤ ਕੀਤਾ ਹੋਵੇ ਕਿਉਂਕਿ ਜੋ ਹੋਰ ਮਹਾਂਪੁਰਸ਼ਾਂ ਦੀ ਬਾਣੀ ਨਾਲੋਂ ਨਿਖੇੜਣ ਲਈ ਅਜਿਹਾ ਕਰਨਾ ਯੋਗ ਸੀ ਤੇ ਜ਼ਰੂਰੀ ਵੀ। ਇਸ ਕਰਕੇ ਅਜਿਹੇ ਸਲੋਕਾਂ ਨੂੰ ਵੀ ਪਿੰਗਲ ਅਨੁਸਾਰ ਸ਼ੁੱਧ ਸਲੋਕ/ਦੋਹਰੇ ਹੀ ਸਮਝਣਾ ਠੀਕ ਹੋਵੇਗਾ। ਇਸ ਤਰ੍ਹਾਂ ਹੀ ਫਰੀਦ ਜੀ ਦੇ ਸਮੇਂ ਜਾਂ ਬਾਅਦ (ਸ੍ਰੀ ਗੁਰੂ ਗ੍ਰੰਥ ਸਹਿਬ ਦੇ ਸੰਪਾਦਨ ਤੋਂ ਪਹਿਲਾਂ) ਬਾਣੀ ਲੋਕਾਂ ਦੀ ਯਾਦਦਾਸ਼ਤ ਦੇ ਸਹਾਰੇ ਸਾਡੇ ਤੱਕ ਪੁੱਜੀ ਹੈ, ਇਸ ਲਈ ਫਰੀਦ ਜੀ ਦੇ ਸਲੋਕਾਂ ਜਾਂ ਦੋਹਰਿਆਂ ਵਿਚ ਪਿੰਗਲ ਅਨੁਸਾਰ ਕਈ ਆਲੋਚਕਾਂ ਨੂੰ ਕਈ ਕਚਿਆਈਆਂ/ਤਰੁਟੀਆਂ ਦਿਸੀਆਂ ਹਨ। ਪ੍ਰੰਤੂ ਜੇ ਅਸੀਂ ਉਪਰੋਕਤ ਸਚਾਈ ਨੂੰ ਅਜਿਹੀ ਪਰਖ ਕਰਨ ਲੱਗੇ ਸਾਹਮਣੇ ਰੱਖੀਏ ਤਾਂ ਸਾਨੂੰ ਆਲੋਚਕਾਂ ਵਲੋਂ ਦਰਸਾਏ ਗਏ ਫਰੀਦ ਜੀ ਦੇ ਕੱਚੇ ਦੋਹਿਆਂ ਜਾਂ ਸਲੋਕਾਂ ਵਿਚ ਵੀ ਕੋਈ ਕਚਿਆਈ ਨਹੀਂ ਦਿਸੇਗੀ, ਜਿਵੇਂ-

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ॥
ਆਪਨੜੇ ਗਿਰੀਵਾਨ ਮਹਿ ਸਿਰਿ ਨੀਵਾ ਕਰਿ ਦੇਖੁ॥

(ਆਦਿ ਗ੍ਰੰਥ ਸਲੋਕ 6)

ਇਸ ਸਲੋਕ ਨੂੰ ਪਿੰਗਲ ਅਨੁਸਾਰ ਸਹੀ ਸਲੋਕ ਕਰਨ ਲਈ ਕੇਵਲ ਪਾਠਕ ਨੂੰ ਲਤੀਫ਼ ਉਤੇ ਵਿਸਰਾਮ ਕਰਨਾ ਹੋਵੇਗਾ। ਲਤੀਫ਼ ਉਤੇ ਵਿਸਰਾਮ ਕਰਨ ਨਾਲ ਦੋਹਾ/ਸਲੋਕ ਪਿੰਗਲ ਦੇ ਲੱਛਣਾਂ ਅਨੁਸਾਰ ਠੀਕ ਹੋ ਜਾਂਦਾ ਹੈ। ਉਸ ਸਮੇਂ ਦੀਆਂ ਲਿਖਤਾਂ ਅੰਦਰ ਕੋਮਾ (,) ਨਾ ਹੋਣ ਕਾਰਣ ਵਿਸਰਾਮ ਤਾਂ ਪਾਠਕ ਜਾਂ ਰਾਗੀ ਨੂੰ ਆਪਣੀ ਸਮਝ ਅਨੁਸਾਰ ਖੁਦ ਹੀ ਲਾਉਣਾ ਬਣਦਾ ਹੈ। ਬਾਬਾ ਫਰੀਦ ਜੀ ਦੇ ਸਮੇਂ ਤੇ ਉਸ ਤੋਂ ਬਹੁਤ ਦੇਰ ਬਾਅਦ ਤੀਕ ਵੀ ਬਾਣੀ ਦੇ ਰਾਗੁ ਦਾ ਅਟੁੱਟ ਸੰਬੰਧ ਰਿਹਾ ਹੈ ਅਤੇ ਇਕ ਦੋ ਮਾਤਰਾ ਦੀ



 www.sikhbookclub.com

ਕਮੀ ਵੇਸੀ ਨੂੰ ਗਾਇਕ ਜਾਂ ਰਾਗੀ ਪੂਰਾ ਕਰ ਲਿਆ ਕਰਦੇ ਹਨ। ਅਜਿਹੇ ਲਮਕਾ ਨਾਲ ਪੂਰੇ ਹੋਣ ਵਾਲੇ ਸਲੋਕਾਂ ਜਾਂ ਦੋਹਰਿਆਂ ਨੂੰ ਸਹੀ ਦੋਹਰੇ ਹੀ ਸਮਝਿਆ ਜਾਣਾ ਚਾਹੀਦਾ ਹੈ। ਫਰੀਦ ਜੀ ਦਾ ਇਹ ਦੋਹਰਾ ਜਾਂ ਸਲੋਕ ਜਦ ਕਿਸੇ ਨਿਪੁੰਨ ਰਾਗੀ ਜਾਂ ਗਾਇਕ ਤੋਂ ਸੁਣੋ ਤਾਂ ਤੁਹਾਨੂੰ ਇਸ ਵਿਚ ਕੋਈ ਕਮੀ ਨਹੀਂ ਵਿਖਾਈ ਦੇਵੇਗੀ।

ਇਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ॥

(ਆਦਿ ਗ੍ਰੰਥ ਸਲੋਕ 94)

ਫਰੀਦ ਜੀ ਦੇ ਕਈ ਸਲੋਕਾਂ ਜਾਂ ਦੋਹਰਿਆਂ ਦੀਆਂ ਮਾਤਰਾ ਵਧ ਵੀ ਗਈਆਂ ਹਨ, ਜਿਵੇਂ—

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੇ ਹੇਤਿ॥
ਬੇੜੇ ਨੂੰ ਕੱਪਰੂ ਕਿਆ ਕਰੇ ਜੇ ਪਾਤਣ ਰਹੇ ਸੁਚੇਤ॥

(ਆਦਿ ਗ੍ਰੰਥ ਸਲੋਕ 86)

ਪ੍ਰੋ. ਸੰਤ ਸਿੰਘ ਸੇਖੋਂ ਨੇ ਬਾਬਾ ਫਰੀਦ ਜੀ ਦੇ ਸਲੋਕਾਂ ਜਾਂ ਦੋਹਰਿਆਂ ਦਾ ਵਿਸ਼ਲੇਸ਼ਣ ਕਰਦੇ ਹੋਏ ਠੀਕ ਹੀ ਨਤੀਜਾ ਕੱਢਿਆ ਹੈ ਜਿਵੇਂ—

"ਆਪਣੇ ਸਲੋਕਾਂ ਵਿਚ ਫਰੀਦ ਜੀ ਨੇ ਦੋਹਰੇ ਦੀ ਬਾਹਲੀ ਵਰਤੋਂ ਕੀਤੀ ਹੈ। ਪਹਿਲਾ ਸਲੋਕ ਚੌਹ ਦੋਹਰਿਆਂ ਦਾ, 87ਵਾਂ ਸਲੋਕ ਡੇਢ ਦੋਹਰਿਆਂ ਦਾ, 98ਵਾਂ ਦੋਹਰਾ ਚਾਰ ਪੰਕਤੀਆਂ ਦਾ ਅਤੇ 100ਵਾਂ ਤਿੰਨ ਦੋਹਰਿਆਂ ਦਾ, ਸਲੋਕ ਨੰ. 16, ਚਾਰ ਪੰਗਤੀਆਂ ਦੇ ਅੱਧੇ ਦੋਹਰੇ ਹਨ।"

ਇਨ੍ਹਾਂ ਸਲੋਕਾਂ ਜਾਂ ਦੋਹਰਿਆਂ ਨੂੰ ਜੇ ਫਰੀਦ ਜੀ ਦੀ ਦੋਹਾ ਛੰਦ ਨੂੰ ਦੇਣ ਸਮਝਿਆ ਜਾਵੇ ਤਾਂ ਕੋਈ ਅਯੋਗ ਨਹੀਂ ਹੋਵੇਗਾ ਕਿਉਂਕਿ ਫਰੀਦ ਜੀ ਜਿਹੇ ਮਹਾਨ ਕਵੀ ਹੀ ਕਈ ਵੇਰ ਆਪਣੀ ਪ੍ਰਤਿਭਾਵਾਨ ਕਲਮ ਰਾਹੀਂ ਪਿੰਗਲ ਸ਼ਾਸਤਰ ਨੂੰ ਕਈ ਨਵੇਂ ਰੂਪ ਪ੍ਰਦਾਨ ਕਰ ਜਾਂਦੇ ਹਨ। ਡਿਉਢੇ ਦੇ ਅੱਧੇ ਦੋਹਰੇ ਵੀ ਪਿੰਗਲ ਨੂੰ ਫਰੀਦ ਜੀ ਦੀ ਹੀ ਦੇਣ ਸਮਝਣਾ ਚਾਹੀਦਾ ਹੈ। ਫਿਰ ਦੋਹਾ ਛੰਦ ਇਕ ਬਹੁਤ ਹੀ ਔਖਾ ਛੰਦ ਹੈ। ਇਸ ਵਿਚ ਤਾਂ ਤੁਲਸੀ ਦਾਸ ਵਰਗੇ ਮਹਾਨ ਕਵੀ ਨੂੰ ਵੀ ਕਈ ਵਾਰ ਟਪਲਾ ਲਗ ਗਿਆ ਹੈ। ਇਸ ਕਰਕੇ ਜਿਥੇ ਪਿੰਗਲ ਦੇ ਮਾਹਿਰ ਫਰੀਦ ਦੇ ਸਲੋਕਾਂ ਵਿਚੋਂ ਦੋਹੇ ਦੇ ਪੱਖੋਂ ਕੋਈ ਊਣਤਾਈ ਵੀ ਕਢਣਗੇ ਤਾਂ ਵੀ ਉਹਨਾਂ ਨੂੰ ਇਹ ਜ਼ਰੂਰ ਸਵੀਕਾਰ ਕਰਨਾ ਪਵੇਗਾ ਕਿ ਬਾਬਾ ਫਰੀਦ ਜੀ ਇਕ ਬਹੁਤ ਹੀ ਵੱਡੇ ਦੋਹਾਕਾਰ ਸਨ।

ਸਫਲ ਦੋਹਾਕਾਰ ਜਾਂ ਸਲੋਕਕਾਰ ਉਹੀ ਹੋ ਸਦਾ ਹੈ ਜਿਸ ਨੂੰ ਆਪਣੀ ਭਾਸ਼ਾ ਤੇ ਪੂਰਣ ਅਧਿਕਾਰ ਹੋਵੇ, ਠੀਕ ਸ਼ਬਦਾਂ ਨੂੰ ਮੋਤੀਆਂ ਵਾਂਗ ਚੁਣਨ ਦੀ ਸਮਰੱਥਾ ਹੋਵੇ ਤੇ ਇਕ ਨਿਪੁੰਨ ਜੜ੍ਹਨਹਾਰ ਵਾਂਗ ਉਸ ਨੂੰ ਆਪਣੇ ਭਾਵਾਂ ਰੂਪੀ ਸੋਨੇ ਦੀ ਅੰਗੂਠੀ ਵਿਚ ਜੜ ਸਕਦਾ ਹੋਵੇ। ਫਿਰ ਸਿਮਟਵੇ ਤੇ ਥੋੜੇ ਜਿਹੇ ਸ਼ਬਦਾਂ ਵਿਚ ਉਹ ਮਨੁੱਖ ਕਾਰਜ


www.sikhbookclub.com

ਵਿਹਾਰਾਂ ਨੂੰ ਪ੍ਰਗਟਾਉਣ ਦੀ ਯੋਗਤਾ ਵੀ ਰੱਖਦਾ ਹੋਵੇ। ਜੇਕਰ ਇਸ ਪੱਖ ਤੋਂ ਦੇਖਿਆ ਜਾਂ ਪਰਖਿਆ ਜਾਵੇ ਤਾਂ ਬਾਬਾ ਫਰੀਦ ਜੀ ਦਾ ਅਰਬੀ, ਫਾਰਸੀ ਅਤੇ ਮੁਲਤਾਨੀ ਭਾਸ਼ਾ ਤੇ ਪੂਰਨ ਅਧਿਕਾਰ ਸੀ ਤੇ ਇਸ ਕਰਕੇ ਹੀ ਉਹ ਪਹਿਲੇ ਤੇ ਸਫ਼ਲ ਦੋਹਾਕਾਰ ਕਹੇ ਜਾ ਸਕਦੇ ਹਨ। ਕਵੀ ਰਹੀਮ ਜੀ ਨੇ ਦੋਹਰੇ ਜਾਂ ਸਲੋਕ ਬਾਰੇ ਇਸ ਪ੍ਰਕਾਰ ਲਿਖਿਆ ਹੈ—

ਦੀਰਘ ਦੋਹਾ ਅਰਥ ਕੇ
ਆਖ਼ਰ ਥੋਰੇ ਆਹਿ॥
ਜਯੋ ਰਹੀਮ ਨਟ ਕੁੰਡਲੀ
ਸਿਮਿਟ ਕੂਟਿ ਚਲਿ ਜਾਹਿ॥

ਇਹ ਹੈ ਸਲੋਕ ਜਾਂ ਦੋਹਰੇ ਦੀ ਸੰਖੇਪ ਵਿਚ ਖੂਬੀ। ਫਰੀਦ ਜੀ ਨੇ ਆਪਣੇ ਸਲੋਕਾਂ ਜਾਂ ਦੋਹਰਿਆਂ ਵਿਚ ਗੱਠਵੀ ਭਾਸ਼ਾ, ਢੁੱਕਵੇਂ ਸ਼ਬਦਾਂ ਦੀ ਚੋਣ, ਅਰਥਾਂ ਦੀ ਭਰਪੂਰਤਾ ਤੇ ਸਪੱਸ਼ਟਤਾ ਲਈ ਆਪਣੇ ਆਪ ਵਿਚ ਬਹੁਤ ਹੀ ਮਹੱਵਤਪੂਰਨ ਹਨ।

ਫਰੀਦ ਜੀ ਦੇ ਸਲੋਕ ਜਾਂ ਦੋਹਰੇ ਸਾਰੇ ਭਾਰਤ ਵਿਚ ਬਹੁਤ ਹੀ ਲੋਕ ਪ੍ਰਿਯ ਹਨ ਤੇ ਉਹਨਾਂ ਨੇ ਬਾਅਦ ਦੇ ਕਵੀਆਂ ਜਾਂ ਲੇਖਕਾਂ ਨੂੰ ਬਹੁਤ ਹੀ ਪ੍ਰਭਾਵਿਤ ਕੀਤਾ। ਇਹੋ ਕਾਰਣ ਹੈ ਕਿ ਕਬੀਰ ਜੀ ਦੇ ਸਲੋਕ ਜਾਂ ਦੋਹਰਿਆਂ ਉੱਤੇ ਫਰੀਦ ਜੀ ਦੇ ਸਲੋਕਾਂ ਜਾਂ ਦੋਹਰਿਆਂ ਦਾ ਬਹੁਤ ਪ੍ਰਭਾਵ ਵੀ ਦਿਸਦਾ ਹੈ।

ਮੀਰਾਂ ਬਾਈ ਜੀ ਦੀ ਬਾਣੀ ਜਾਂ ਰਚਨਾ ਉਪਰ ਫਰੀਦ ਜੀ ਦੇ ਸਲੋਕਾਂ ਜਾਂ ਦੋਹਰਿਆਂ ਦਾ ਪ੍ਰਭਾਵ ਵੀ ਵੇਖਿਆ ਜਾ ਸਕਦਾ ਹੈ ਜਿਵੇਂ—

"ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥
ਏ ਦੁਇ ਨੈਨਾ ਮਤ ਛੁਹਉ ਪਿਰ ਦੇਖਣ ਕੀ ਆਸ॥੯੧॥

(ਫਰੀਦ ਜੀ, ਆਦਿ ਗ੍ਰੰਥ)

ਕਾਗਾ ਸਭ ਤਨ ਖਾਇਓ ਚੁਣ ਚੁਣ ਖਾਇਓ ਮਾਸੁ।
ਇਹ ਨੈਨਾ ਮਤ ਖਾਇਓ ਪਿਯ ਦੇਖਣ ਦੀ ਆਸ। (ਮੀਰਾ ਬਾਈ)

ਫਰੀਦ ਬਾਣੀ ਤੋਂ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਬਾਬਾ ਫਰੀਦ ਤੋਂ ਪਹਿਲਾਂ ਵੀ ਪੰਜਾਬੀ ਵਿਚ ਸਲੋਕ ਜਾਂ ਦੋਹੇ ਲਿਖਣ ਦੀ ਦ੍ਰਿੜ ਪਰੰਪਰਾ ਜ਼ਰੂਰ ਹੁੰਦੀ ਹੋਵੇਗੀ। ਪ੍ਰੋ. ਦੀਵਾਨ ਸਿੰਘ ਦਾ ਵਿਚਾਰ ਹੈ ਕਿ ਬਾਬਾ ਫਰੀਦ ਜੀ (1173-1266) ਪੰਜਾਬੀ ਸਾਹਿਤ ਦੇ ਚਾਸਰ ਸਨ। ਉਹਨਾਂ ਦੀ ਕਵਿਤਾ ਦਾ ਪ੍ਰਮਾਣਿਕ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ "ਫਰੀਦ ਬਾਣੀ" ਹੈ। ਪੰਜਾਬੀ ਵਿਚ ਹੋਰ ਕੋਈ ਉਹਨਾਂ ਦੇ ਨਾਮ ਨਾਲ ਸੰਬੰਧਤ ਰਚਨਾਵਾਂ ਦੀ ਉਹ ਸਾਹਿਤਕ ਪਦਵੀ ਸਿੱਧ ਨਹੀਂ ਹੁੰਦੀ ਜੋ ਉਹਨਾਂ ਦੀ ਬਾਣੀ ਦੀ ਹੈ, ਨਾ ਉਹ ਰਸ, ਨਾ ਮਿਠਾਸ, ਨਾ ਦਰਦ, ਨਾ ਉਹ ਮੁਹਾਵਰੇ ਦੀ ਬੋਲੀ ਦੀ ਠੇਠਤਾ, ਨਾ ਉਹ ਬਿਆਨ ਦਾ ਸੰਕੋਚ ਤੇ ਨਿਮਰਤਾ, ਨਾ ਉਹ ਵਿਚਾਰਾਂ ਦੀ ਉੱਚਤਾ ਤੇ



SIKHBOOKCLUB.COM

ਅਧਿਆਤਮਿਕ, ਨਾ ਉਹ ਜੀਵਨ ਤਜਰਬਾ ਤੇ ਅਨੁਭਵ ਦੀ ਪੱਕਿਆਈ, ਇਹ ਸਭ ਗੁਣ ਸ਼ੇਖ਼ ਫਰੀਦ ਜੀ ਦੀ ਬਾਣੀ ਵਿਚ ਮੌਜੂਦ ਹਨ।

**ਫਰੀਦ ਬਾਣੀ ਦੀ ਵਿਆਖਿਆ ਕਰਦਿਆਂ ਡਾ. ਜੀਤ ਸਿੰਘ ਸੀਤਲ ਦੇ ਵਿਚਾਰ।**

ਫਰੀਦ ਤੱਕ ਪੁੱਜਣ ਤੀਕ ਰਾਹ ਵਿਚ ਕਿੰਨੇ ਤੇ ਕਿਹੜੇ ਪੜਾਅ ਆਏ ਹੋਣਗੇ ਆਉਣ ਵਾਲੇ ਸਮੇਂ ਦੀ ਖੋਜ ਹੀ ਦੱਸ ਸਕੇਗੀ। ਪ੍ਰੰਤੂ ਅਨੁਮਾਨ ਇਹ ਜ਼ਰੂਰ ਕਹਿੰਦਾ ਹੈ ਕਿ ਫਰੀਦ ਜੀ ਦੀ ਠੇਠ ਲਹਿੰਦੀ ਦੇ ਪ੍ਰਭਾਵ ਹੇਠ ਰਲਵੀਂ-ਮਿਲਵੀਂ ਬੋਲੀ ਟਕਸਾਲੀ ਦੇ ਨੇੜੇ ਪੁੱਜਦੀ ਅਤੇ ਇਸਲਾਮੀ ਸ਼ਬਦਾਵਲੀ ਨੂੰ ਸਹਿਜ ਸੁਭਾ ਵਰਤਦੀ ਇਸ ਗਲ ਵੱਲ ਇਸ਼ਾਰਾ ਕਰਦੀ ਹੈ ਕਿ ਇਹ ਬੋਲੀ ਕਈ ਕਲਾਕਾਰਾਂ, ਉਸਤਾਦਾਂ ਦਾ ਹੱਥੋਂ ਲੰਘੀ ਹੋਵੇਗੀ ਵਰਨਾ ਇਸ ਵਿਚੋਂ ਇਕ ਚਿਕਵੇਂ ਮਾਂਜੇ ਸਵਾਰੇ ਪਿੱਤਲ ਦੇ ਭਾਂਡੇ ਦੀ ਲਿਸ਼ਕ ਵਾਲਾ ਝਾਉਲਾ ਕਿਵੇਂ ਪੈ ਸਕਦਾ ਹੈ!

ਬਾਬਾ ਫਰੀਦ ਜੀ ਦੇ ਸਲੋਕਾਂ ਜਾਂ ਦੋਹਰਿਆਂ ਵਿਚ ਜਿਥੇ ਭਾਸ਼ਾ ਦੀ ਨਿਗਰਤਾ, ਸੰਜਮ, ਚਿਤਰਾਤਮਕਤਾ, ਮਧੁਰਤਾ, ਸਪੱਸ਼ਟਤਾ, ਠੇਠਤਾ ਅਤੇ ਸੰਕੋਚ ਹੈ ਉਥੇ ਉਹਨਾਂ ਦੇ ਭਾਵਾਂ ਵਿਚ ਗੰਭੀਰਤਾ, ਅਧਿਆਤਮਿਕਤਾ ਤੇ ਅਨੁਭਵ ਦੀ ਤੀਖਣਤਾ ਹੈ। ਇਸ ਲਈ ਫਰੀਦ ਜੀ ਦੀ ਦੋਹਰਿਆਂ/ਸਲੋਕਾਂ ਬਾਬਤ ਬਿਹਾਰੀ ਜੀ ਨੇ ਇਉਂ ਫ਼ਰਮਾਇਆ ਹੈ-

ਫਰੀਦਾ ਤੇਰੇ ਦੋਹਰੇ ਜਿਉ ਨਾਵਿਕ ਕੇ ਤੀਰ
ਦੇਖਣ ਮੈਂ ਛੋਟੇ ਲਗੇ ਘਾਉ ਕਰੇ ਗੰਭੀਰ॥

ਇਹ ਹੈ ਬਾਬਾ ਫਰੀਦ ਜੀ ਦੇ ਦੋਹਰੇ ਜਾਂ ਸਲੋਕਾਂ ਦੀ ਵਿਆਖਿਆ। ਬਾਬਾ ਫਰੀਦ ਜੀ ਦੇ ਨਾਂ ਹੇਠ ਗੁਰੂ ਗ੍ਰੰਥ ਸਾਹਿਬ ਵਿਚ 130 ਸਲੋਕ ਹਨ ਜਿਨ੍ਹਾਂ ਵਿਚੋਂ 18 ਸਲੋਕ ਗੁਰੂ ਸਾਹਿਬਾਨਾ ਦੇ ਹਨ ਅਤੇ ਬਾਕੀ ਦੇ 112 ਸਲੋਕ ਫਰੀਦ ਜੀ ਦੇ ਹਨ।

SIKHBOOKCLUB.COM

# ਕਾਫ਼ੀ

(1) ਬਾਬਾ ਫਰੀਦ ਜੀ ਅਤੇ ਉਸਦੇ ਪਰਵਰਤੀ ਪੰਜਾਬੀ ਸੂਫ਼ੀ ਕਵੀ ਸ਼ਾਹ ਹੁਸੈਨ, ਬੁੱਲ੍ਹੇ ਸ਼ਾਹ ਅਤੇ ਗੁਲਾਮ ਫਰੀਦ ਨੇ ਕਾਫੀ ਕਾਵਿ ਰੂਪ ਨੂੰ ਪ੍ਰਮੁੱਖ ਤੌਰ 'ਤੇ ਵਰਤੋਂ ਵਿਚ ਲਿਆਂਦਾ। "ਕਾਫ਼ੀ" ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ ਗਿਆਨਵਾਨ, ਲੋੜ ਪੂਰੀ ਕਰਨ ਵਾਲਾ, ਵਾਰ ਵਾਰ ਆਉਣ ਵਾਲਾ, ਬੇਨਿਆਜ ਕਰਨ ਵਾਲਾ, ਇਲਮ ਫਿਕਰ ਦੀ ਇਕ ਕਿਤਾਬ ਦਾ ਨਾਮ, ਇਕ ਰਾਗਨੀ ਆਦਿ ਆਦਿ। ਕਾਵਿ ਖੇਤਰ ਵਿਚ ਇਹ ਰਹੱਸਵਾਦੀ ਵਿਚਾਰਾਂ ਦੇ ਪ੍ਰਗਟਾਉਣ ਦਾ ਮਾਧਿਅਮ ਬਣ ਗਈ ਅਤੇ ਇਹ ਗੀਤ ਦਾ ਉਹ ਸਥਾਈ ਪਦ ਹੈ ਜਿਹੜਾ ਗਾਏ ਜਾਣ ਸਮੇਂ ਹੋਰ ਤੁਕਾਂ ਨੂੰ ਆਪਣੇ ਨਾਲ ਸੰਬੰਧਤ ਕਰ ਲੈਂਦਾ ਹੈ। ਇਹ ਕੋਈ ਵਿਸ਼ੇਸ ਛੰਦ ਨਹੀਂ ਕੇਵਲ ਗਾਉਣ ਦੀ ਇਕ ਵਿਧੀ ਵਜੋਂ ਸਾਹਿਤ ਵਿਚ ਪ੍ਰਵੇਸ਼ ਕੀਤਾ ਹੈ। ਪੰਜਾਬੀ ਸੂਫ਼ੀ ਕਾਵਿ ਵਿਚ ਇਹ ਇਕ ਨਿਸਚਿਤ ਪ੍ਰੰਤੂ ਵਿਲੱਖਣ ਅਤੇ ਭਾਵਪੂਰਕ ਰੂਪ ਵਿਚ ਪ੍ਰਗਟ ਹੁੰਦੀ ਹੈ। ਪੰਜਾਬੀ ਸੂਫ਼ੀ ਕਵੀਆਂ ਨੇ ਇਨ੍ਹਾਂ ਕਾਫ਼ੀਆਂ ਦੁਆਰਾ ਆਪਣੇ ਅਤਿ ਦੇ ਭਾਵੁਕ ਪ੍ਰੇਮ ਭਾਵਾਂ ਦਾ ਪ੍ਰਦਰਸ਼ਨ ਕੀਤਾ ਹੈ ਜਿਸ ਵਿਚ ਗੀਤ ਦੀ ਮੁੱਖ ਤੁਕ ਇਕ ਗਾਉਣ ਵਾਲੇ ਦੇ ਆਲੇ-ਦੁਆਲੇ ਵਿਚ ਜੁੜੇ ਦੂਜੇ ਲੋਕ ਉਸ ਦੇ ਪਿਛੇ ਦੁਹਰਾਉਂਦੇ ਹਨ। ਕਾਫ਼ੀ ਨਿਸਚਿਤ ਅਰਥਾਂ ਵਿਚ ਰੂੜ ਹੋ ਗਈ ਅਤੇ ਕੇਵਲ ਪ੍ਰੇਮ ਭਾਵਾਂ ਦੇ ਪ੍ਰਗਟਾਉਣ ਦਾ ਮਾਧਿਅਮ ਬਣ ਗਈ। ਬ੍ਰਿਹਾ ਤੇ ਇਸ਼ਕ ਦੇ ਪ੍ਰਗਟਾਵੇ ਲਈ ਇਹ ਪੰਜਾਬੀ ਸੂਫ਼ੀ ਸਾਹਿਤ ਵਿਚ ਨਿਸਚਿਤ ਰੂਪ ਵਿਚ ਸਿਰਜਿਤ ਹੋਈ. ਪੰਜਾਬੀ ਲੋਕ ਜੀਵਨ ਵਿਚ ਨਿਸ਼ਚਿਤ ਰੂਪ ਵਿਚ ਸਿਰਜਿਤ ਹੋਈ। ਪੰਜਾਬੀ ਲੋਕ ਜੀਵਨ ਅਤੇ ਸੱਭਿਆਚਾਰ ਵਿਚ ਵਿਆਪਕ ਲੋਕ ਧਾਰਨਾਵਾਂ ਨੇ ਸੂਫ਼ੀ ਕਾਫ਼ੀਆਂ ਨੂੰ ਨਰੋਈ ਅਤੇ ਸਜਿੰਦ ਹੁਨਰ ਪ੍ਰਦਾਨ ਕੀਤਾ।

(2) ਕਾਫ਼ੀ ਇਕ ਰਾਗਿਨੀ ਹੈ ਜੋ ਕਾਫ਼ੀ ਠਾਟ ਦੀ ਇਕ ਸੰਪੂਰਣ ਰਾਗਿਨੀ ਹੈ। ਇਸ ਨੂੰ ਗਾਂਧਾਰ ਸ਼ੁੱਧ ਅਤੇ ਕੋਮਲ ਦੋਵੇਂ ਲੱਗਦੇ ਹਨ। ਨਿਸ਼ਾਦ ਕੋਮਲ ਅਤੇ ਬਾਕੀ ਸਾਰੇ ਸ਼ੁੱਧ ਸੁਰ ਹਨ। ਪੰਚਮਵਾਦੀ ਅਤੇ ਸ਼ੜਜ ਸੰਵਾਦੀ ਹੈ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ। ਕਈਆਂ ਨੇ ਕਾਫ਼ੀ ਨੂੰ ਧਮਾਰ ਦਾ ਨਾਉਂ ਵੀ ਦਿੱਤਾ ਹੈ।

ਆਰੋਹੀ : ਸ਼ ਰ ਗਾ ਮ ਪ ਧ ਨਾ ਸ

ਅਵਰੋਹੀ : ਸ ਨਾ ਧ ਪ ਮ ਗਾ ਰ ਸ਼

ਗੁਰੂ ਗ੍ਰੰਥ ਸਾਹਿਬ ਵਿਚ ਕਾਫ਼ੀ ਕੋਈ ਵੱਖਰੀ ਨਹੀਂ ਲਿਖੀ ਪ੍ਰੰਤੂ ਰਾਗੁ ਆਸਾ, ਰਾਗ ਤਿਲੰਗ, ਰਾਗੁ ਸੂਹੀ ਅਤੇ ਰਾਗੁ ਮਾਰੂ ਨਾਲ ਮਿਲਾ ਕੇ ਲਿਖੀ ਗਈ ਹੈ। ਕਾਫ਼ੀ ਗੀਤ ਦੀ ਇਕ ਧਾਰਣਾ ਹੈ। ਅਰਬੀ ਵਿਚ ਕਾਫ਼ੀ ਦਾ ਅਰਥ ਹੈ ਪਿਛੇ ਲੱਗਣ ਵਾਲਾ, ਅਨੁਚਰ, ਅਨੁਗਾਮੀ ਛੰਦ ਦਾ ਉਹ ਪਦ ਜੋ ਸਥਾਈ (ਰਹਾਉ) ਹੋਵੇ ਜਿਸ ਪਿਛੇ ਹੋਰ ਤੁਕਾਂ ਗਾਉਣ ਸਮੇਂ ਜੋੜੀਆਂ ਜਾਣ ਅਤੇ ਜੋ ਮੁੜ ਮੁੜ ਗੀਤ ਦੇ ਤਾਲ ਵਿਸ਼ਰਾਮ ਪੁਰ ਆਵੇ ਸੋ "ਕਾਫ਼ੀ" ਹੈ। ਇਹ ਛੰਦ ਦੀ ਖਾਸ ਜਾਤਿ ਨਹੀਂ ਹੈ। ਸੂਫ਼ੀ ਫਕੀਰ ਜੋ ਪ੍ਰੇਮ ਰਸ ਭਰੇ ਪਦ ਗਾਇਆ ਕਰਦੇ ਹਨ ਅਤੇ ਜਿਨ੍ਹਾਂ ਪਿੱਛੇ ਸਾਰੀ ਮੰਡਲੀ ਮੁਖੀਏ ਦੇ ਕਹੇ ਪਦ ਨੂੰ ਦੁਹਰਾਉਂਦੀ ਹੈ, ਉਹ ਕਾਫੀ ਨਾਮ ਤੋਂ ਪ੍ਰਸਿੱਧ ਹਨ।

"ਕਈ ਵਿਦਵਾਨਾਂ ਨੇ ਤਾਟੰਕ ਛੰਦ ਦੀ ਚਾਲ ਨੂੰ ਹੀ ਕਾਫ਼ੀ ਦਾ ਸਰੂਪ ਦੱਸਿਆ ਹੈ ਪਰ ਇਹ ਸਹੀ ਨਹੀਂ ਕਿਉਂਕਿ ਕਾਫ਼ੀ ਖਾਸ ਛੰਦ ਨਹੀਂ ਹੈ ਕਿੰਤੂ ਗਾਉਣ ਦਾ ਇਕ ਢੰਗ ਹੈ।" (ਮਹਾਨ ਕੋਸ਼, ਪੰਨਾ 319)

ਕਾਫੀ ਬਾਰੇ ਹੋਰ ਜਾਣਕਾਰੀ ਵੀ ਮਿਲੀ ਹੈ ਜੋ ਇਸ ਪ੍ਰਕਾਰ ਹੈ—

> "ਕਾਫੀ ਇਕ ਰਾਗੁ ਹੈ ਜਿਸ ਵਿਚ ਕੋਮਲ ਗਾਂਧਾਰ ਲਗਦਾ ਹੈ। ਕਾਫ਼ੀ ਕਾਨੜਾ, ਕਾਫ਼ੀ ਟੋਡੀ, ਕਾਫ਼ੀ ਹੋਲੀ ਆਦਿ ਇਸ ਦੇ ਕਈ ਭਿੰਨ ਰੂਪ ਹਨ।"

ਡਾ. ਮੋਹਨ ਸਿੰਘ ਨੇ "ਕਾਫ਼ੀ ਕੀ ਹੈ?" ਉਤੇ ਇਕ ਲੇਖ ਲਿਖਿਆ ਹੈ ਜੋ ਇਸ ਪ੍ਰਕਾਰ ਹੈ–

(1) ਅਨੰਦ ਰਾਜ ਮੁਖਲਿਸ ਨੇ ਆਪਣੇ ਫਰਹੰਗ ਵਿਚ ਲਿਖਿਆ ਹੈ–
"ਕਾਫ਼ੀ ਰਾਗਨੀ ਹੈ।"
(ਫਰਹੰਗ, ਸਫ਼ਾ 1066 ਦੂਜੀ ਜਿਲਦ, ਨਵਲ-ਕਿਸ਼ੋਰ, 1894 ਈ.)

(2) ਚਰਦਾਸ ਤੇ ਸਹਜੋ ਬਾਈ ਆਦਿ ਦੇ ਕਲਾਮ ਦੀ ਇਕ ਹਥਤ ਲਿਖਿਤ ਵਿਚ ਜੋ 1791 ਈ. ਵਿਚ ਦਿੱਲੀ ਵਿਚ ਉਹਨਾਂ ਦੋਹਾਂ ਦੇ ਜਿਉਂਦਿਆਂ ਹੀ ਤਿਆਰ ਹੋਈ ਸੀ, ਕਾਫ਼ੀ ਨੂੰ ਰਾਗਨੀ ਕਿਹਾ ਹੈ ਤੇ ਸਹਜੋ ਬਾਈ ਦੇ ਕਈ ਪਦੇ ਰਾਗ ਕਾਫ਼ੀ ਵਿਚ ਹਨ।

(3) ਗਰੀਬਦਾਸ (1660 ਤੋਂ 1725 ਈ.) ਦੇ ਹਿੰਦੀ ਨਾਗਰੀ ਵਿਚ ਛੱਪੇ ਗ੍ਰੰਥ ਵਿਚ ਰਾਗ ਕਾਫ਼ੀ ਵਿਚ ਸ਼ਬਦ ਹਨ।

(4) ਹਿੰਦੀ ਵਿਸ਼ਵ ਕੋਸ਼ ਵਿਚ ਕਾਫ਼ੀ ਨੂੰ ਰਾਗਨੀ ਕਿਹਾ ਹੈ। ਰਾਗ ਵਿਸ਼ੇਸ ਇਸ ਵਿਚ ਗਾਂਧਾਰ ਲੱਗਦਾ ਹੈ। ਕਾਫੀ ਦੇ ਕਈ ਭੇਦ ਹਨ ਜਿਵੇਂ ਕਾਫ਼ੀ ਕਾਨੜਾ, ਕਾਫ਼ੀ ਟੋਡੀ, ਕਾਫ਼ੀ ਹੋਲੀ, ਇਤਿਆਦ। ਇਹ ਰਾਗ ਪਰਾਇ ਤੁਰਤ ਤੁਰਤ ਗਾਇਆ ਜਾਂਦਾ ਹੈ।





SIKHBOOKCLUB.COM

(5) ਬਾਬਾ ਫਰੀਦ ਸ਼ਕਰਗੰਜ ਦੇ ਇਕ ਗੱਦੀਦਾਰ ਨੇ ਆਪਣੀ ਇਕ ਕਿਤਾਬ ਵਿਚ ਰਾਗ ਕਾਫ਼ੀ ਵਿਚ ਸ਼ਬਦ ਰਚੇ ਹਨ। ਇਹ ਦੀਵਾਨ ਬੰਬਈ ਵਿਚ ਛਪਿਆ ਸੀ। ਸ਼ਾਹ ਕਾਇਮਦੀਨ ਚਿਸ਼ਤੀ (ਸਾਕਨ ਕਸਬਾ ਕੜੀ ਗਾਂਵ ਬੰਬਈ) ਇਸ ਗੱਦੀਦਾਰ ਦਾ ਨਾਂ ਸੀ ਤੇ ਇਹ ਗੁਰੂ ਨਾਨਕ ਦੇਵ ਦਾ ਛੋਟਾ ਸਮਕਾਲੀ ਸੀ।

(6) ਨਵਾਬ ਹਾਜੀ ਮੁਹੰਮਦ ਮਰਦਾਨ ਅਲੀ ਖਾਨ, ਰਾਈਸ ਮੁਰਾਦਾਬਾਦ ਨੇ ਕਾਫ਼ੀ ਨੂੰ ਰਾਗਨੀ ਲਿਖਿਆ ਹੈ।

ਸਿਵਾਏ ਉਹਨਾਂ ਨਿਰਧਾਰਿਤ ਰਾਗਨੀਆਂ ਦੇ ਜੋ ਹੋਰ ਰਾਗਨੀਆਂ ਜਿਹੜੀਆਂ ਉਸ ਵੇਲੇ ਬਣੀਆਂ ਜਾਂ ਹੁਣ ਤੀਕ ਬਣਦੀਆਂ ਚਲੀਆਂ ਆਈਆਂ ਹਨ ਉਹ ਫਰਹ ਦੇ ਤੌਰ 'ਤੇ ਧੁਨ ਫਰਜ ਕੀਤੀਆਂ ਜਾਂਦੀਆਂ ਸਨ ਮਸਲਨਃ- ਪੀਲੂ, ਧਾਨੀ, ਜੰਗਲਾ, ਬਰਵਾ, ਗਾਰਾ, ਕਾਫ਼ੀ ਆਦਿਕ। ਕਾਫੀਆਂ ਜਿਹੜੀਆਂ ਵੀ ਹਨ ਅਕਸਰ ਉਹਨਾਂ ਵਿਚੋਂ ਬਾਜ ਅਸਲ ਰਾਗਨੀਆਂ ਨਾਲ ਹੀ ਸਮਾਨਤਾ ਰੱਖਦੀਆਂ ਹਨ। ਗਾਰਾ ਤੇ ਕਾਫੀ ਰਾਗ ਗਾਲਬਲ ਫਾਰਸ ਵਗੈਰਾ ਦੇ ਹੋਣ।

ਰਾਗਨੀਆਂ ਦੀ ਸੂਚੀ ਵੀ ਦਿੱਤੀ ਹੈ ਜਿਨ੍ਹਾਂ ਦੇ ਨਾਂ ਕਿਸੇ ਮੁਲਕ ਜਾਂ ਕੌਮ ਦੇ ਨਾਂ ਤੇ ਮਸ਼ਹੂਰ ਹੋਵੇ ਜਿਵੇਂਃ-

| | | |
|---|---|---|
| ਸਿੰਧਵੀ | : | ਮੁਲਕ ਸਿੰਧ। |
| ਮਾਰੂ | : | ਮੁਲਕ ਮਾਰਵਾੜ। |
| ਤਿਲੰਗ | : | ਮੁਲਕ ਤਿਲੰਗਾਨਾ ਵਾਕਿਆ ਦੱਕਨ। |
| ਲਲਿਤ | : | ਸ਼ਹਿਰ ਲਲਿਤਪੁਰ। |
| ਗੰਧਾਰ | : | ਅਸਲ ਨਾਮ ਸ਼ਹਿਰ ਕੰਧਾਰ। |
| ਗੂਜਰੀ | : | ਕੌਮ ਗੁੱਜਰ। |
| ਅਹੀਰੀ | : | ਕੌਮ ਅਹੀਰ। |
| ਸੂਹਾ | : | ਰਾਗ ਭੈਰੋਂ ਦੀ ਰਾਗਨੀ ਹੈ। |
| ਆਸਾਵਰੀ | : | ਰਾਗ ਸਿਰੀ ਦੀ ਰਾਗਨੀ ਹੈ। |

ਤਿਲੰਗ ਵੀ ਰਾਗਨੀ ਹੈ।

ਬਾਬਾ ਫਰੀਦ ਜੀ ਦੁਆਰਾ ਲਿਖੀ ਇਕ ਕਾਫ਼ੀ ਵੀ ਮਿਲੀ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਨਹੀਂ ਹੈ।

SIKHBOOKCLUB.COM

# ਗਜ਼ਲ

ਅਰਬੀ ਫਾਰਸੀ ਵਿਚ ਗਜ਼ਲ ਦਾ ਅਰਥ ਹੈ ਇਸਤਰੀਆਂ ਨਾਲ ਵਾਰਤਾਲਾਪ ਭਾਵ ਪ੍ਰੇਮ ਪੂਰਿਤ ਕਾਵਯ, ਪ੍ਰੰਤੂ ਖਾਸ ਇਕ ਛੰਦ ਦੀ ਜਾਤੀ ਲਈ ਵੀ ਇਹ ਸ਼ਬਦ ਵਰਤਿਆ ਜਾਂਦਾ ਹੈ।

ਇਸ ਛੰਦ ਦੇ ਕਈ ਭੇਦ ਹਨ ਜਿਵੇਂ ਸਵੈਯਾ ਅਨੇਕ ਰੂਪ ਦਾ ਦੇਖੀਦਾ ਹੈ, ਇਸ ਤਰ੍ਹਾਂ ਹੀ ਗਜ਼ਲ ਦੇ ਵੀ ਬਹੁਤ ਰੂਪ ਹਨ। ਭਾਈ ਨੰਦ ਲਾਲ ਜੀ ਨੇ "ਦੀਵਾਨ ਗੋਯਾ" ਵਿਚ 10 ਅਤੇ 12 ਪਦ ਦੇ ਗਜ਼ਲ ਲਿਖੇ ਹਨ ਜਿਨ੍ਹਾਂ ਦੇ ਕੁਝ ਕੁਝ ਮਾਤਰਾ ਦੇ ਵੀ ਭੇਦ ਹਨ। ਗਜ਼ਲ ਦੇ ਜਸਤ ਜਿਸ ਦਾ ਉਚਾਰਣ ਜਿਸਤ ਭੀ ਹੈ ਪਦਾਂ ਦੇ ਅਨੁਪ੍ਰਾਸ ਮਿਲਣਾ ਜ਼ਰੂਰੀ ਹੈ। ਗਜ਼ਲ ਦੇ ਅੱਗੋਂ ਭੇਦ ਇਹ ਹਨ-

(ੳ) ਦਸ ਚਰਣ, ਪ੍ਰਤਿ ਚਰਣ 27 ਅਥਵਾ 28 ਮਾਤਰਾ। ਜਸਤ ਪਦ ਦਾ ਤੁਕਾਂਤ ਮਿਲਦਾ ਹੈ ਅਤੇ ਗੁਰੂ ਅੱਖਰ ਪੁਰ ਸਮਾਪਤੀ।

(ਅ) ਬਾਰਾਂ ਚਰਣ, ਪ੍ਰਤਿ ਚਰਣ 21 ਮਾਤਰਾ, ਜਸਤ ਪਦਾਂ ਦਾ ਅਨੁਪ੍ਰਾਸ ਮਿਲਦਾ ਹੈ ਅਤੇ ਗੁਰੂ ਅੱਖਰ ਤੇ ਪਦਾਂਤ।

(ੲ) ਦਸ ਚਰਣ ਟੌਂਕ ਚਰਣ ਦੀਆਂ ਮਾਤਰਾ 24 ਅਤੇ ਜਸਤ ਪਦਾਂ ਦੀਆਂ 27 ਜਸਤ ਪਦਾਂ ਦਾ ਤੁਕਾਂਤ ਮਿਲਦਾ ਹੈ। ਲਘੂ ਅੱਖਰ ਪੁਰ ਪਦ ਦੀ ਸਮਾਪਤੀ।

(ਸ) ਪੰਜਾਬੀ ਕਵੀ ਵੀ ਅਨੇਕ ਵਜ਼ਨ ਦੀਆਂ ਗਜ਼ਲਾਂ ਲਿਖਦੇ ਹਨ ਜਿਨ੍ਹਾਂ ਵਿਚੋਂ ਇਕ ਰੂਪ ਇਹ ਹੈ।

(ਹ) ਅੱਠ ਚਰਣ ਟੌਂਕ (ਤਾਕ) ਚਰਣ ਦੀਆਂ ਮਾਤਰਾ 27 ਅਤੇ ਜਸਤ ਚਰਣ ਦੀਆਂ 26। ਜਸਤ ਚਰਣ ਦੇ ਅਨੁਪ੍ਰਾਸ ਦਾ ਮੇਲ ਅਤੇ ਅੰਤ ਗੁਰੂ। ਤਾਂਕ ਪਦਾਂ ਦਾ ਯਮਕ ਅਣਮੇਲ ਅਤੇ ਅੰਤ ਲਘੂ।

"ਅਬਦੁਲ ਹਕ" ਨੇ ਬਾਬਾ ਫਰੀਦ ਜੀ ਦੀ ਇਕ ਗਜ਼ਲ ਵੀ ਦੱਸੀ ਹੈ। ਜੇ ਇਹ ਠੀਕ ਹੋਵੇ ਤਾਂ ਬਾਬਾ ਫਰੀਦ ਜਿੱਥੇ ਪੰਜਾਬੀ ਸਾਹਿਤ ਕਾਰਨ ਪੰਜਾਬੀ ਅਦਬ ਦਾ ਮੀਲ ਪੱਥਰ ਤੇ ਚਾਸਰ ਹੈ ਉਥੇ ਉਹ ਪਹਿਲੇ ਉਰਦੂ ਦੇ ਗਜ਼ਲਗੋ ਸ਼ਾਇਰ ਵੀ ਸਿੱਧ ਹੁੰਦੇ ਹਨ।

ਫਰੀਦ ਜੀ ਦੀ ਬਾਣੀ ਦਾ ਅਧਿਐਨ ਕਰਦਿਆਂ ਇਕ ਅਨੋਖਾ ਤੱਥ ਸਾਹਮਣੇ ਆਇਆ ਹੈ ਕਿ ਉਹਨਾਂ ਦੀ ਜੋ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਦੇ ਦੋ ਸਲੋਕ ਐਸੇ ਹਨ ਜਿਨ੍ਹਾਂ ਦੇ ਅੰਤ ਵਿਚ ਕਾਫ਼ੀਆਂ ਨਹੀਂ ਮਿਲਦਾ। ਇਸ ਨੂੰ ਪਿੰਗਲ ਦੇ ਨਿਯਮਾਂ ਅਨੁਸਾਰ ਸਿਰਖੰਡੀ ਛੰਦ ਕਿਹਾ ਜਾਂਦਾ ਹੈ। ਜਿਵੇਂ-



SIKHBOOKCLUB.COM

(1) ਜਾ ਕੁਆਰਿ ਤਾ ਚਾਉ ਵੀਵਾਹੀ ਤਾ ਮਾਮਲੇ
ਫਰੀਦਾ ਇਹੋ ਪਛਤਾਉ ਵਤਿ ਕੁਆਰੀ ਨ ਥੀਐ॥

(ਗੁਰੂ ਗ੍ਰੰਥ ਸਾਹਿਬ ਸਲੋਕ ੬੩)

(2) ਇਕ ਫਿਕਾ ਨਾ ਲਗਾਇ ਸਭਨਾ ਮੈ ਸਚਾ ਧਣੀ
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ॥

(ਗੁਰੂ ਗ੍ਰੰਥ ਸਾਹਿਬ ਸਲੋਕ ੧੨੯)

ਫਰੀਦਾ ਜੀ ਦੀ ਬਾਣੀ ਸ਼ਬਦਾਂ ਅਤੇ ਸਲੋਕਾਂ ਵਿਚ ਅੰਕਿਤ ਤਾਂ ਹੈ ਪ੍ਰੰਤੂ ਇਹ ਦੋ ਸਲੋਕ ਸਿਰਖੰਡੀ ਛੰਦ ਦੇ ਧਾਰਨੀ ਹਨ।

ਹੁਣ ਇਹ ਦੇਖਣਾ ਹੈ ਕਿ ਸਿਰਖੰਡੀ ਛੰਦ ਹੁੰਦਾ ਕੀ ਹੈ ?

ਸਿਰਖੰਡੀ ਛੰਦ ਨੂੰ ਸ੍ਰੀਖੰਡ ਵੀ ਕਿਹਾ ਜਾਂਦਾ ਹੈ। ਇਹ ਪਲਵੰਗਮ ਛੰਦ ਦਾ ਰੂਪਾਂਤਰ ਹੈ। ਇਸ ਛੰਦ ਦੀ ਤੁਕ ਦੇ ਮੱਧ ਅਨੁਪ੍ਰਾਸ ਦਾ ਮੇਲ ਅਤੇ ਤੁਕਾਂਤ ਬੇਮੇਲ ਹੁੰਦਾ ਹੈ। ਇਸ ਦਾ ਲੱਛਣ ਹੈ- ਚਾਰ ਚਰਣ, ਪ੍ਰਤੀ ਚਰਣ 21 ਮਾਤਰਾ। ਪਹਿਲਾ ਵਿਸ਼ਰਾਮ 12 ਪੁਰ, ਦੂਜਾ 9 ਪੁਰ। ਦੋਹਾ ਵਿਸਰਾਮਾ ਦੇ ਅੰਤ ਗੁਰੂ।

SIKHBOOKCLUB.COM

 www.sikhbookclub.com

ਫਰੀਦ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦਾ ਜਦੋਂ ਮੈਂ ਟੀਕਾ ਕਰਨ ਲਈ ਧਿਆਨ ਧਰਿਆ ਤਾਂ ਫਰੀਦ ਜੀ ਦੀ ਪ੍ਰੇਰਣਾ ਸਦਕਾ ਮੇਰਾ ਇਹ ਕਾਰਜ ਲਈ ਉਤਸ਼ਾਹ ਵਧਿਆ। ਜਿਸ ਵੇਲੇ ਇਹ ਗ੍ਰੰਥ ਲਿਖਿਆ ਜਾ ਰਿਹਾ ਸੀ ਤਾਂ ਉਸ ਵੇਲੇ ਮੈਨੂੰ ਫਰੀਦ ਜੀ ਦੇ ਅੰਤਰੀਵ ਭਾਵਾਂ ਦਾ ਅਹਿਸਾਸ ਹੋਇਆ ਕਿ ਪੰਜਾਬੀ ਸਾਹਿਤ ਦੇ ਆਦਿ ਮਹਾਪੁਰਸ਼ ਦੀ ਸੋਚ ਦੀ ਉਡਾਰੀ ਕਿੰਨੀ ਉੱਚੀ ਅਤੇ ਗਹਿਰਾਈ ਕਿੰਨੀ ਡੂੰਘੀ ਸੀ ਜਿਸ ਦਾ ਲੇਖਾ ਜੋਖਾ ਕੋਈ ਨਹੀਂ ਲਾ ਸਕਦਾ। ਫਰੀਦ ਜੀ ਦੇ ਖਿਆਲ ਐਨੇ ਉੱਚੇ ਸਨ ਕਿ ਲੱਖਾਂ ਅਕਾਸ਼ਾਂ-ਅਕਾਸ਼, ਲੱਖਾਂ ਪਤਾਲਾਂ ਪਤਾਲ ਵਿਚ ਵੀ ਸਮੋਏ ਨਹੀਂ ਜਾ ਸਕਦੇ। ਫਰੀਦ ਜੀ ਦੀ ਜੋ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਉਹ ਦੋ ਰਾਗਾਂ ਵਿਚ ਅਤੇ ਸਲੋਕਾਂ ਵਿਚ ਹੈ। ਇਹ ਰਾਗੁ, ਰਾਗੁ ਆਸਾ ਅਤੇ ਰਾਗੁ ਸੂਹੀ ਹਨ ਅਤੇ ਇਸ ਤੋਂ ਉਪਰੰਤ ਸਲੋਕ ਜਾਂ ਦੋਹਰਾ ਹੈ। ਇਨ੍ਹਾਂ ਰਾਗਾਂ ਜਾਂ ਸਲੋਕਾਂ ਦੀ ਵਿਧੀ ਨੂੰ ਦੇਖਦਿਆਂ ਪਤਾ ਲਗਦਾ ਹੈ ਕਿ ਫਰੀਦ ਜੀ ਨੂੰ ਰਾਗੁ ਵਿਦਿਆ ਦਾ ਵੀ ਪੂਰਨ ਗਿਆਨ ਸੀ ਜੋ ਪਿੱਛੋਂ ਜਾ ਕੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਰਨ ਵੇਲੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੇ ਗਏ ਸਨ।

## ਰਾਗੁ ਮਾਲਾ

ਰਾਗੁ ਮਾਲਾ ਉਸ ਨੂੰ ਕਹਿੰਦੇ ਹਨ ਜਿਸ ਵਿਚ ਰਾਗਾਂ ਦੀ ਨਾਮਵਲੀ ਹੋਵੇ ਜਿਸ ਦਾ ਵੇਰਵਾ ਹੇਠ ਅੰਕਿਤ ਕੀਤਾ ਹੈ—

| ਲੜੀ ਨੰ. | ਰਾਗੁ | ਰਾਗਣੀਆਂ | ਪੁੱਤਰ |
|---|---|---|---|
| 1. | ਭੈਰਉ ਭੈਰਵ | ਭੈਰਵੀ, ਬਿਲਾਵਲੀ, ਪੁਨਯਾਕੀ, ਬੰਗਲੀ ਅਤੇ ਅਸਲੇਖੀ | ਪੰਚਮ, ਹਰਖ, ਦਿਸਾਖ, ਬੰਗਾਲਮ, ਮਧੁ ਮਾਧਵ, ਲਲਿਤ ਅਤੇ ਬਿਲਾਵਲ |
| 2. | ਮਾਲਕੌਂਸ | ਗੌਂਡਕਰੀ, ਦੇਵਗੰਧਾਰੀ ਗੰਧਾਰੀ, ਸੀਹੁਤੀ ਅਤੇ ਧਨਾਸਿਰੀ | ਮਾਰੂ ਮਸਤਅੰਗ, ਮੇਵਾਰ, ਪ੍ਰਬਲ, ਚੰਡਕੋਸਕ, ਖਉ, ਖਟ ਅਤੇ ਭੌਰਾਨਦ |
| 3. | ਹਿੰਡੋਲ (ਹਿਦੋਲ) | ਤੇਲੰਗੀ, ਦੇਵਕਰੀ, ਬਸੰਤੀ, ਸੰਦੂਰਿ ਅਤੇ ਅਹੀਰੀ | ਸੁਰਮਾਨੰਦ, ਭਾਸਕਰ, ਚੰਦ੍ਰਬਿੰਬ, ਮੰਗਲ, ਸਰਸਬਾਨ, ਬਿਨੋਦ, ਬਸੰਤ ਅਤੇ ਕਮੋਦ |
| 4. | ਦੀਪਕ | ਕਛੇਲੀ, ਪਟਮੰਜਰੀ, ਟੋਡੀ, ਕਮੋਦੀ ਅਤੇ ਗੁਜਰੀ | ਕਲੰਕਾ, ਕੁੰਤਲ, ਰਾਮਾ ਕਮਲ ਕੁਸੁਮ, ਚੰਪਕ, ਗੌਰਾ, ਕਾਨਰਾ ਅਤੇ ਕਲ੍ਯਾਨਾ |
| 5. | ਸ੍ਰੀ ਰਾਗੁ | ਬੈਰਾਰੀ, ਕਰਨਾਟੀ, ਗੌਰੀ, ਆਸਾਵਰੀ ਅਤੇ ਸਿੰਧਵੀ | ਸਾਲੂ, ਸਾਰੰਗ, ਸਾਗਰਾ, ਗੌਂਡ, ਗੰਭੀਰ, ਗੁੰਡ, ਕੁੰਭ ਅਤੇ ਹਮੀਰ |
| 6. | ਮੇਘ | ਸੋਰਠਿ, ਗੌਂਡਮਲਾਰੀ, ਆਸਾ, ਗੁਨਗੁਨੀ ਅਤੇ ਸੂਹਉ | ਬੈਰਾਧਰ, ਗਜਧਰ, ਕੇਦਾਰਾ, ਜਬਲੀਧਰ, ਨਟ, ਜਲਧਾਰਾ, ਸ਼ੰਕਰ ਅਤੇ ਸ਼ਯਾਮਾ |

(ਮਹਾਨ ਕੋਸ਼, ਪੰਨਾ 1028)



SIKHBOOKCLUB.COM

 www.sikhbookclub.com

ਖਸਟ ਰਾਗੁ ਉਨਿ ਗਾਇ ਸੰਗਿ ਰਾਗਣੀ ਤੀਸ
ਸਭੈ ਪੁਤ੍ਰ ਰਾਗਨਿ ਕੇ ਅਠਾਰਹ ਦਸ ਬੀਸ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1430)

ਇਸ ਗ੍ਰੰਥ ਵਿਚ ਅੰਤ ਵਿਚ ਇਹ ਨਿਸਚੈ ਨਾਲ ਕਿਹਾ ਜਾ ਸਕਦਾ ਹੈ ਕਿ ਫਰੀਦ ਜੀ ਪੰਜਾਬ ਅਤੇ ਭਾਰਤ ਦੇ ਪੰਜਾਬੀ ਸਾਹਿਤ ਦੇ ਪ੍ਰਮੁੱਖ ਮਹਾਂਪੁਰਸ਼ ਸਨ ਜਿਨ੍ਹਾਂ ਨੇ ਆਪਣੀ ਬਾਣੀ ਰਾਹੀਂ ਰਾਸ਼ਟਰੀ ਏਕਤਾ ਦੇ ਕਲਿਆਣਕਾਰੀ, ਰੂਹਾਨੀ ਏਕਤਾ ਦਾ ਸਮੁੱਚੇ ਸਮਾਜ ਨੂੰ ਸਮਾਨਤਾ, ਬਰਾਬਰੀ, ਭਾਈਚਾਰੇ ਅਤੇ ਰਾਸ਼ਟਰੀ ਏਕਤਾ ਦਾ ਅਦੁੱਤੀ ਪੈਗ਼ਾਮ ਗੁਰੂ ਨਾਨਕ ਜੀ ਤੋਂ ਤਿੰਨ ਸੌ ਸਾਲ ਪਹਿਲਾਂ ਹੀ ਦਿੱਤਾ ਸੀ। ਗੁਰੂ ਨਾਨਕ ਦੇਵ ਜੀ ਦੋ ਵਾਰ ਪਾਕਪਟਨ ਬਾਬਾ ਫਰੀਦ ਜੀ ਦੇ ਅਸਥਾਨ 'ਤੇ ਗਏ ਦੱਸੇ ਜਾਂਦੇ ਹਨ। ਇਸ ਲਈ ਬਾਬਾ ਫਰੀਦ ਜੀ ਭਾਰਤ ਦੀ ਏਕਤਾ ਵਜੋਂ ਅਗਰਦੂਤ ਅਤੇ ਯੁੱਗ ਪੁਰਸ਼ ਵਜੋਂ ਜਾਣੇ ਜਾਂਦੇ ਹਨ।

SIKHBOOKCLUB.COM

## ਪੁਸਤਕ ਹਵਾਲੇ


1. ਸੂਫ਼ੀ ਅੰਕ, ਭਾਸ਼ਾ ਵਿਭਾਗ ਪੰਜਾਬ ਪਟਿਆਲਾ ਪੰਜਾਬੀ ਦੁਨੀਆ 1965।
2. ਖੋਜ ਪਤ੍ਰਿਕਾ ਬਾਬਾ ਫਰੀਦ ਵਿਸ਼ੇਸ਼ ਅੰਕ, ਸੰਪਾਦਕ ਜੀਤ ਸਿੰਘ ਸੀਤਲ।
3. ਮਹਾਨ ਕੋਸ਼ ਲੇਖਕ ਕਾਨ੍ਹ ਸਿੰਘ ਨਾਭਾ, ਪ੍ਰਕਾਸ਼ਕ ਨੈਸ਼ਨਲ ਬੁੱਕ ਸ਼ਾਪ, ਨਵੀਂ ਦਿੱਲੀ।
4. ਖੋਜ ਪਤ੍ਰਿਕਾ ਸੂਫੀ ਕਾਵਿ ਅੰਕ ਪਬਲੀਕੇਸ਼ਨ ਬਿਊਰੋ ਮੁੱਖ ਸੰਪਾਦਕ ਡਾ. ਰਤਨ ਸਿੰਘ ਜੱਗੀ।
5. ਖੋਜ ਦਰਪਣ (ਪੰਜਾਬੀ ਸੂਫ਼ੀ ਕਾਵਿ ਵਿਸ਼ੇਸ਼ ਅੰਕ ਜੁਲਾਈ 1978) ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ।
6. ਸ਼ੇਖ ਫਰੀਦ-ਜੀਵਨ ਤੇ ਰਚਨਾ। ਅੰਕ ਦਾ ਮੂਲ ਨਾਮ ਪੰਜਾਬੀ ਦੁਨੀਆ ਫਰੀਦ ਅੰਕ, ਮਾਰਚ ਅਤੇ ਜੂਨ 1959।
7. ਸੁਲਤਾਨ ਬਾਹੂ, ਰਾਧਾ ਸੁਆਮੀ ਸਤਿਸੰਗ ਬਿਆਸ।

# ਭਾਗ ਪੰਜਵਾਂ

## ਪੰਜਾਬੀ ਦੇ ਪ੍ਰਸਿੱਧ ਸੂਫ਼ੀ

| | | |
|---|---|---|
| 1. | ਇਮਾਮ ਨਾਸਿਰ-ਉੱਦੀਨ | (866-945 ਈ.) |
| 2. | ਸਫੀ-ਉੱਦੀਨ ਗਾਜਰੂਨੀ | (ਮਿਰਤੂ 1007 ਈ.) |
| 3. | ਸ਼ੇਖ ਇਸਮਾਈਲ ਬੁਖਾਰੀ | ਮਿਰਤੂ 1056 ਈ.) |
| 4. | ਸ਼ੇਖ ਅਬੁ ਅਲਹਸਨ ਅਲੀ ਹੁਜਵੀਰੀ | (ਮਿਰਤੂ 1076 ਈ.) |
| 5. | ਲਖੀ ਦਾਤਾ | (ਮਿਰਤੂ 1181 ਈ.) |
| 6. | ਸਯੱਦ ਅਜੀਜੁੱਦੀਨ ਮੱਕੀ ਲਾਹੌਰੀ | (ਮਿਰਤੂ 1190 ਈ.) |
| 7. | ਸਯੱਦ ਅਹਿਮਦ ਤੋਖਤਾ ਲਾਹੌਰੀ | (ਮਿਰਤੂ 1195 ਈ.) |
| 8. | ਸਯੱਦ ਯਾਕੂਬ ਸਦਰ ਦੀਵਾਨ ਲਾਹੌਰੀ | (ਮਿਰਤੂ 1208 ਈ.) |
| 9. | ਸ਼ੇਖ ਮੁਹੱਮਦ ਤੁਰਕ ਨਾਰਨੌਲੀ | (ਮਿਰਤੂ 1245 ਈ.) |
| 10. | ਸ਼ੇਖ ਫਰੀਦ ਸ਼ਕਰਗੰਜ | (1175-1265 ਈ.) |
| 11. | ਬਹਾਉੱਦੀਨ ਜ਼ਕਰੀਆ | (ਮਿਰਤੂ 1267 ਈ.) |
| 12. | ਸਦਰੁੱਦੀਨ ਆਰਿਫ਼ | (ਮਿਰਤੂ 1286 ਈ.) |
| 13. | ਸ਼ੇਖ ਅਲਾਉੱਦੀਨ ਅਜੋਧਨੀ | (ਸ਼ੇਖ ਫਰੀਦ ਸ਼ਕਰਗੰਜ ਸਮਕਾਲੀ) |
| 14. | ਸ਼ੇਖ ਜਮਾਲ ਖੰਦਾ | (ਮਿਰੂਤ 1278 ਈ.) |
| 15. | ਸ਼ੇਖ ਹਸਨ ਅਫਗਾਨ | (ਮਿਰੂਤ 1291 ਈ.) |
| 16. | ਅਲਾਉੱਦੀਨ ਅਲੀ ਅਹਿਮਦ ਸਾਬਰੀ ਕਲੇਰੀ | (ਮਿਰਤੂ 1291 ਈ.) |
| 17. | ਸਯੱਦ ਜਲਾਲੁੱਦੀਨ ਮੁਨੀਰਸ਼ਾਹ ਬੁਖਾਰੀ | (ਮਿਰਤੂ 1292 ਈ.) |
| 18. | ਬਦਰ-ਉੱਦੀਨ ਪੁਤਰ ਅਲੀ ਇਸਹਾਕ | (ਮਿਰਤੂ 1292 ਈ.) |
| 19. | ਬਦਰ-ਉੱਦੀਨ | (ਫਰੀਦ ਜੀ ਦੇ ਤੀਜੇ ਪੁੱਤਰ) |
| 20. | ਇਲਾਮ ਅਲੀ ਲਾ ਹੱਕ ਸਿਆਲਕੋਟੀ | (ਮਿਰਤੂ 1288 ਈ.) |
| 21. | ਬੀਬੀ ਜਮੀਲ ਖਾਤੂਨ | (ਮਿਰਤੂ 1300 ਈ.) |
| 22. | ਕਰਮਾਨੀ | (ਮਿਰਤੂ 1312 ਈ.) |

SIKHBOOKCLUB.COM

23. ਸਯੱਦ ਬਰਹਾਨੁਦੀਨ ਸੂਫ਼ੀ ਹਾਂਸੀ (ਮਿਰਤੂ 1301 ਦੇ ਲਗਭਗ)
24. ਸ਼ਮਸੁਦੀਨ ਤੁਰਕ ਪਾਨੀਪਤੀ (ਮਿਰਤੂ 1318 ਈ.)
25. ਹਿਸਾਮੁੱਦੀਨ ਮੁਲਤਾਨੀ (ਮਿਰਤੂ 1335 ਈ.)
26. ਰੁਕਨੁਦੀਨ (ਮਿਰਤੂ 1335 ਈ.)
27. ਸਰਫੁਦੀਨ ਬ-ਅਲੀ ਕਲੰਦਰੀ ਪਾਨੀਪਤੀ (ਮਿਰਤੂ 1324 ਈ.)
28. ਅਲਾਉੱਦੀਨ ਮੁਲਤਾਨੀ (ਮਿਰਤੂ 1340 ਈ.)
29. ਕੁਤੁਬੁੱਦੀਨ ਮੁੱਨਵਰ (ਮਿਰਤੂ 1360 ਈ.)
30. ਸ਼ੇਖ ਅਹਿਮਦ ਮਾਸ਼ੂਕ (ਮਿਰਤੂ 1376 ਈ.)
31. ਜਲਾਲੁਦੀਨ ਕਬੀਰ ਵਾਲਾ ਪਾਨੀਪਤੀ (ਮਿਰਤੂ 1364 ਈ.)
32. ਜਲਾਲਉੱਦੀਨ ਜਹਾਂ ਗਸ਼ਤ ਬੁਖਾਰੀ (ਮਿਰਤੂ 1378 ਈ.)
33. ਇਸਹਾਕ ਗਜ਼ਰੂਨੀ ਲਾਹੌਰੀ (ਮਿਰਤੂ 1334 ਈ.)
34. ਸਯੱਦ ਸਦਰੁਦੀਨ ਰਾਜੂਕੰਤਾਲ (ਮਿਰਤੂ 1423 ਈ.)
35. ਹਜ਼ਰਤ ਨਾਸਿਰੁੱਦੀਨ ਮਹਮੂਦ ਉਚੀ (ਮਿਰਤੂ 1443 ਈ.)
36. ਕਬੀਰਉੱਦੀਨ (ਮਿਰਤੂ 1491 ਈ.)
37. ਅਬਦੁੱਲਾ ਕੁਰੈਸ਼ੀ (ਮਿਰਤੂ 1495 ਈ.)
38. ਜੁਨੈਦ ਹਿਸਾਰੀ (ਮਿਰਤੂ 1495 ਈ.)
39. ਸਯੱਦ ਉਸਮਾਨ ਸ਼ਾਹ ਝੂਲਾ ਬੁਖਾਰੀ (ਮਿਰਤੂ 1506 ਈ.)
40. ਇਬਰਾਹੀਮ ਹੁਸੈਨੀ ਉਚੀ (ਮਿਰਤੂ 1514 ਈ.)
41. ਸਯੱਦ ਮੁਹੰਮਦ ਗੌਸ ਗੇਲਾਨੀ (ਮਿਰਤੂ 1517 ਈ.)
42. ਹਜ਼ਰਤ ਮੂਸਾ ਆਹਨਗਰ ਲਾਹੌਰੀ (ਮਿਰਤੂ 1519 ਈ.)
43. ਹਾਜੀ ਅਬੁਲਵਹਾਬ (ਮਿਰਤੂ 1525 ਈ.)
44. ਸ਼ਾਹ ਫਿਰੋਜ਼ ਲਾਹੌਰੀ (ਮਿਰਤੂ 1526 ਈ.)
45. ਅਬਦੁਲ ਕਾਦਰ ਸਾਨੀ (ਮਿਰਤੂ 1533 ਈ.)
46. ਸਯੱਦ ਮੁਹੰਮਦ ਹਜ਼ੂਰੀ ਲਾਹੌਰੀ (ਮਿਰਤੂ 1535 ਈ.)
47. ਸਯੱਦ ਅਬਦੁਲਕਾਦਰ ਲਾਹੌਰੀ (ਮਿਰਤੂ 1534 ਈ.)
48. ਸਯੱਦ ਅਬਦੁਲ ਰਿਜ਼ਾਕ ਗੇਲਾਨੀ (ਮਿਰਤੂ 1534 ਈ.)
49. ਸ਼ੇਖ ਯੂਸਫ਼ ਅਜੋਧਨੀ (ਮਿਰਤੂ 1543 ਈ.)
50. ਸਯੱਦ ਮੁਬਾਰਕ ਹਕਾਨੀ (ਮਿਰਤੂ 1549 ਈ.)



 www.sikhbookclub.com

SIKHBOOKCLUB.COM

51. ਸਯੱਦ ਮੁਹੰਮਦ ਗੌਸ ਵਾਲਾਪੀਰ (ਮਿਰਤੂ 1552 ਈ.)

52. ਹਜ਼ਰਤ ਇਲਮੁੱਦੀਨ (ਮਿਰਤੂ 1559 ਈ.)

53. ਸਯੱਦ ਹਾਮਦ ਉਰਫ਼ਗੰਜ ਬਖ਼ਸ਼ (ਮਿਰਤੂ 1562 ਈ.)

54. ਸਯੱਦ ਅਬਦੁੱਲਾ ਰਬਾਨੀ (ਮਿਰਤੂ 1570 ਈ.)

55. ਸਯੱਦ ਇਸਮਾਈਲ ਗੇਲਾਨੀ ਲਾਹੌਰੀ (ਮਿਰਤੂ 1570 ਈ.)

56. ਸ਼ੇਖ ਬਹਲੋਲ ਦਰਿਆਈ (ਮਿਰਤੂ 1575 ਈ.)

57. ਸ਼ੇਖ ਅਬਦੁਲ ਇਸਹਾਕ ਕਾਦਰੀ ਲਾਹੌਰੀ (ਮਿਰਤੂ 1577 ਈ.)

58. ਸਯੱਦ ਮੀਰ ਸੀਰਾਂ ਲਾਹੌਰੀ (ਮਿਰਤੂ 1578 ਈ.)

59. ਸ਼ਾਹ ਮਾਰੂਫ ਚਿਸ਼ਤੀ ਕਾਦਰੀ (ਮਿਰਤੂ 1579 ਈ.)

60. ਸਯੱਦ ਮੁਹੱਮਦ ਨੂਰ (ਮਿਰਤੂ 1580 ਈ.)

61. ਜਲਾਲੁਦੀਨ ਥਨੇਸਰੀ (ਮਿਰਤੂ 1581 ਈ.)

62. ਸ਼ਾਹ ਨੂਰ ਹਜੂਰੀ ਲਾਹੌਰੀ (ਮਿਰਤੂ 1589 ਈ.)

63. ਸ਼ੇਖ ਅਮਾਨ ਪਾਨੀਪਤੀ (ਮਿਰਤੂ 1589 ਈ.)

64. ਮੂਸਾ ਪਾਕ ਸ਼ਹੀਦ ਮੁਲਤਾਨੀ (ਮਿਰਤੂ 1593 ਈ.)

65. ਹਜ਼ਰਤ ਸ਼ੇਖ ਜਿੰਦਾ ਪੀਰ (ਮਿਰਤੂ 1591 ਈ.)

66. ਝੂਲਨ ਸ਼ਾਹ ਘੋੜੀ ਬੁਖਾਰੀ (ਮਿਰਤੂ 1595 ਈ.)

67. ਨਿਜਾਮੁਦੀਨ ਨਾਰਨੌਲੀ (ਮਿਰਤੂ 1591 ਈ.)

68. ਕਾਮਲਸ਼ਾਹ ਲਾਹੌਰੀ (ਮਿਰਤੂ 1597 ਈ.)

69. ਸ਼ੇਖ ਹੁਸੈਨ ਲਾਹੌਰੀ (ਮਿਰਤੂ 1599 ਈ.)

70. ਸ਼ੇਖ ਨਿਆਮਤੂਲੱਾਹ (ਮਿਰਤੂ 1601 ਈ.)

71. ਸਯੱਦ ਸਰਵਰਦੀਨ (ਮਿਰਤੂ 1602 ਈ.)

72. ਸ਼ੇਖ ਸ਼ਾਹ ਮੁਹੱਮਦ (ਮਿਰਤੂ 1602 ਈ.)

73. ਸ਼ੇਖ ਹਸਨ ਕੰਜਦੀ ਲਾਹੌਰੀ (ਮਿਰਤੂ 1603 ਈ.)

74. ਮੀਰਾ ਮੁਹੱਮਦ ਸ਼ਾਹ ਬੁਖਾਰੀ (ਮਿਰਤੂ 1604 ਈ.)

75. ਸਯੱਦ ਜਲਾਲੁੱਦੀਨ ਹੈਦਰ (ਮਿਰਤੂ 1607 ਈ.)

76. ਸ਼ੇਖ ਹਾਜੀ ਅਵੀਸ (ਮਿਰਤੂ 1608 ਈ.)

77. ਸ਼ਾਹ ਬਦਰ ਗੇਲਾਨੀ ਪਟਿਆਲਵੀ (ਮਿਰਤੂ 1609 ਈ.)

78. ਨਿਜ਼ਾਮੁੱਦੀਨ (ਮਿਰਤੂ 1609 ਈ.)



SIKHBOOKCLUB.COM

 www.sikhbookclub.com

79. ਸ਼ਾਹ ਸ਼ਮਸੁਦੀਨ ਕਾਦਰੀ ਲਾਹੌਰੀ (ਮਿਰਤੂ 1611 ਈ.)
80. ਹਜ਼ਰਤ ਆਖਵੰਦ ਸਯੱਦ ਸ਼ੋਰਯਾਨੀ (ਮਿਰਤੂ 1623 ਈ.)
81. ਅਬਦਿਲ ਕਾਦਰ ਸਾਲਸ (ਮਿਰਤੂ 1623 ਈ.)
82. ਮੌਲਾਨਾ ਸ਼ੇਖ ਅਹਿਮਦ ਸ਼ੋਰਸਾਨੀ (ਮਿਰਤੂ 1625 ਈ.)
83. ਸਯੱਦ ਖੈਰੁਦੀਨ ਅਬਦੁਲਸੁਆਲੀ (ਮਿਰਤੂ 1625 ਈ.)
84. ਸ਼ਾਹ ਅਲੀ ਪਾਨੀਪਤੀ (ਮਿਰਤੂ 1624 ਈ.)
85. ਮੀਆਂ ਨਥਾ ਸ਼ਾਹ (ਮਿਰਤੂ 1628 ਈ.)
86. ਮੁਹੱਮਦ ਸਲੀਮ ਲਾਹੌਰੀ (ਮਿਰਤੂ 1622 ਈ.)
87. ਸ਼ੇਖ ਅਹਿਮਦ ਮੁਜਦਦ ਅਲਿਫ ਸਾਨੀ ਸਰਹਿੰਦੀ (ਮਿਰਤੂ 1625 ਈ.)
88. ਸ਼ੇਖ ਬਾਯਜ਼ੀਦ (ਮਿਰਤੂ 1626 ਈ.)
89. ਸ਼ੇਖ ਨਜਾਮੁਦੀਨ (ਮਿਰਤੂ 1627 ਈ.)
90. ਸ਼ੇਖਜਾਨ-ਅਲਾਹ (ਮਿਰਤੂ 1630 ਈ.)
91. ਸਯੱਦ ਅਬਦੁਲ ਵਹਾਬ ਗੇਲਾਨੀ ਲਾਹੌਰੀ (ਮਿਰਤੂ 1628 ਈ.)
92. ਸਯੱਦ ਇਮਾਦੀ ਅਲਮੁਲਕ (ਮਿਰਤੂ 1630 ਈ.)
93. ਸ਼ੇਖ ਮੁਹੱਮਦ ਤਾਹਿਰ ਲਾਹੌਰੀ (ਮਿਰਤੂ 1631 ਈ.)
94. ਸ਼ਹਾਬੁਦੀਨ (ਮਿਰਤੂ 1632 ਈ.)
95. ਹਾਜੀ ਗੱਗਨ ਸ਼ੋਰਯਾਨੀ ਕਸੂਰੀ (ਮਿਰਤੂ 1633 ਈ.)
96. ਮੀਆਂ ਮੀਰ ਲਾਹੌਰੀ (ਮਿਰਤੂ 1636 ਈ.)
97. ਹਾਜੀ ਅਦੁਲਕਰੀਮ ਚਿਸ਼ਤੀ ਲਾਹੌਰੀ (ਮਿਰਤੂ 1635 ਈ.)
98. ਸ਼ਾਹ ਬਲਾਵਲ ਲਾਹੌਰੀ (ਮਿਰਤੂ 1637 ਈ.)
99. ਅਲਾ ਦਾਦ ਨੂਰੀ (ਮਿਰਤੂ 1639 ਈ.)
100. ਅਬਦੁਰਜ਼ਾਕ (ਮਿਰਤੂ 1639 ਈ.)
101. ਸ਼ਾਹ ਜਮਾਲ ਕਾਦਰੀ (ਮਿਰਤੂ 1640 ਈ.)
102. ਹਾਜੀ ਖਿਜ਼ਰ ਇਦਗਾਈ (ਮਿਰਤੂ 1643 ਈ.)
103. ਆਦਮ ਬਨੂਰੀ (ਮਿਰਤੂ 1644 ਈ.)
104. ਮੁਹੰਮਦ ਸ਼ਾਹ ਨੌਰੰਗ ਬੁਖਾਰੀ ਲਾਹੌਰੀ (ਮਿਰਤੂ 1644 ਈ.)
105. ਸ਼ੇਖ ਹਾਮਦ ਲਾਹੌਰੀ (ਮਿਰਤੂ 1645 ਈ.)
106. ਸ਼ੇਖ ਮਾਧੋ ਕਾਦਰੀ ਲਾਹੌਰੀ (ਮਿਰਤੂ 1647 ਈ.)



SIKHBOOKCLUB.COM

107. ਸ਼ੇਖ ਅਬਾਦੁਲ ਖਾਲਕ ਲਾਹੌਰੀ (ਮਿਰਤੂ1648 ਈ.)
108. ਖਵਾਜਾ ਬਹਾਰੀ ਲਾਹੌਰੀ (ਮਿਰਤੂ 1650 ਈ.)
109. ਮੀਰ ਨੋਮਾਨ ਮੁਜੱਦਦੀ (ਮਿਰਤੂ 1650 ਈ.)
110. ਸ਼ੇਖ ਆਰਿਫ਼ (ਮਿਰਤੂ 1653 ਈ.)
111. ਸਯੱਦ ਜਾਨ ਮੁਹੱਮਦ ਹਜ਼ੂਰੀ (ਮਿਰਤੂ 1655 ਈ.)
112. ਸ਼ੇਖ ਫੌਰੀ ਅਫ਼ਗਾਨ (ਮਿਰਤੂ 1658 ਈ.)
113. ਸਯੱਦ ਸ਼ਾਹ ਮੁਹੰਮਦ ਮੁੱਲਾ ਸ਼ਾਹ (ਮਿਰਤੂ 1659 ਈ.)
114. ਸ਼ੇਖ ਆਰਿਫ਼ ਸਾਬਰੀ ਲਾਹੌਰੀ (ਮਿਰਤੂ 1660 ਈ.)
115. ਸ਼ੇਖ ਅਹਿਮਦ ਸਯੱਦ ਸਰਹੰਦੀ (ਮਿਰਤੂ 1660 ਈ.)
116. ਸ਼ੇਖ ਜਾਨ ਸੁਹਰਾਵਰਦੀ ਲਾਹੌਰੀ (ਮਿਰਤੂ 1661 ਈ.)
117. ਸ਼ਾਹ ਦੌਲਾ ਦਰਿਆਈ (ਮਿਰਤੂ 1664 ਈ.)
118. ਸਯੱਦ ਸ਼ਾਹ ਕਰਦੀਰ ਮੁਲਤਾਨੀ (ਮਿਰਤੂ 1659 ਈ.)
119. ਸ਼ੇਖ ਮੁਹੰਦਮ ਮਾਸੂਮ ਸਰਹੰਦੀ (ਮਿਰਤੂ 1668 ਈ.)
120. ਸ਼ੇਖ ਸਾਦੀ ਮੁਜੱਜਦੀ (ਮਿਰਤੂ 1669 ਈ.)
121. ਸ਼ੇਖ ਅਬੁਲ ਅਲ-ਰਜਾਕ ਸ਼ਾਹ ਚਿਰਾਗ ਲਾਹੌਰੀ (ਮਿਰਤੂ 1671 ਈ.)
122. ਹਾਜੀ ਅਬਦੁਲ ਜਮੀਲ (ਮਿਰਤੂ 1671 ਈ.)
123. ਸ਼ੇਖ ਮੁਹੰਮਦ ਅੰਬਾਲਵੀ (ਮਿਰਤੂ 1672 ਈ.)
124. ਸ਼ੇਖ ਮੁਹੱਮਦ ਸਦੀਕ ਚਿਸ਼ਤੀ ਸਾਬਰੀ ਲਾਹੌਰੀ (ਮਿਰਤੂ 1673 ਈ.)
125. ਹਾਜੀ ਮੁਹੱਮਦ ਹਾਸ਼ਮ ਗੇਲਾਨੀ (ਮਿਰਤੂ 1677 ਈ.)
126. ਸਯੱਦ ਜਾਫਰ ਬਿਨ ਹਾਸ਼ਿਮ ਲਾਹੌਰੀ (ਮਿਰਤੂ 1691 ਈ.)
127. ਸ਼ੇਖ ਅਬਦੁਲ ਰਹੀਮ ਗੇਲਾਨੀ (ਮਿਰਤੂ 1696 ਈ.)
128. ਸ਼ੇਖ ਮੁਹੱਮਦ ਫਾਜ਼ਲ ਮੁਤਵੱਕਲ ਲਾਹੌਰੀ (ਮਿਰਤੂ 1702 ਈ.)
129. ਸ਼ੇਖ ਮੁਹੱਮਦ ਸਾਲਹ ਕਾਦਰੀ ਨੌਸ਼ਾਹੀ (ਮਿਰਤੂ 1705 ਈ.)
130. ਸ਼ਾਹ ਰਜ਼ਾ ਕਾਦਰੀ ਸ਼ੱਤਾਰੀ (ਮਿਰਤੂ 1707 ਈ.)
131. ਸ਼ੇਖ ਜਾਨ ਮੁਹੱਮਦ ਲਾਹੌਰੀ (ਮਿਰਤੂ 1708 ਈ.)
132. ਸ਼ੇਖ ਅਬਦੁੱਰਸ਼ੀਦ ਜਾਲੰਧਰੀ (ਮਿਰਤੂ 1709 ਈ.)
133. ਸ਼ੇਖ ਸ਼ਾਹ ਦਰਗਾਹੀ ਲਾਹੌਰੀ (ਮਿਰਤੂ 1710 ਈ.)
134. ਹਾਮਦ ਕਾਦਰੀ ਲਾਹੌਰੀ (ਮਿਰਤੂ 1713 ਈ.)



SIKHBOOKCLUB.COM

135. ਮੀਰਾ ਭੀਕਾ (ਮਿਰਤੂ 1719 ਈ.)
136. ਸਯੱਦ ਅਬਦੁੱਲਵਹਾਬ ਲਾਹੌਰੀ (ਮਿਰਤੂ 1719 ਈ.)
137. ਹਾਸ਼ਿਮ ਦਰਿਆ ਦਿਲ ਨੌਸ਼ਾਹੀ (ਮਿਰਤੂ 1718 ਈ.)
138. ਸ਼ੇਖ ਬਦਰੁੱਦੀਨ ਗੇਲਾਨੀ (ਮਿਰਤੂ 1724 ਈ.)
139. ਸ਼ੇਖ ਫਤਹਿ ਮੁਹੰਮਦ ਗਿਆਸੁੱਦੀਨ (ਮਿਰਤੂ 1724 ਈ.)
140. ਖਵਾਜਾ ਮੁਹੱਮਦ ਸਦੀਕ ਮੁਜੱਦਦੀ (ਮਿਰਤੂ 1724 ਈ.)
141. ਸ਼ੇਖ ਮਹਿਰਮ ਅਲੀ ਨਕਸ਼ਬੰਦੀ (ਮਿਰਤੂ 1725 ਈ. ਦੇ ਨੇੜੇ ਤੇੜੇ)
142. ਸਯੱਦ ਅਹਿਮਦ ਬੇਰੀ ਨੌਸ਼ਾਹੀ (ਮਿਰਤੂ 1727 ਈ.)
143. ਸ਼ਾਹ ਅਨਾਇਤ ਕਾਦਰੀ ਸੱਤਾਰੀ (ਮਿਰਤੂ 1728 ਈ.)
144. ਹਾਜੀ ਅਬਦੁੱਲਾ ਗੇਲਾਨੀ (ਮਿਰਤੂ 1728 ਈ.)
145. ਹਜ਼ਰਤ ਕੁਲੀਮੁੱਲਾ ਜਹਾਂਬਾਦੀ (ਮਿਰਤੂ 1729 ਈ.)
146. ਸ਼ੇਖ ਮੁਹੰਮਦ ਫਾਜ਼ਲ ਪਟਿਆਲਾ (ਮਿਰਤੂ 1738 ਈ.)
147. ਮੁਹੰਮਦ ਸਲੀਮ ਸਾਬਰੀ ਲਾਹੌਰੀ (ਮਿਰਤੂ 1738 ਈ.)
148. ਸ਼ੇਖ ਮੁਹੰਮਦ ਸਾਲਮ ਰੋਪੜੀ (ਮਿਰਤੂ 1738 ਈ.)
149. ਸ਼ਾਹ ਮੁਹੰਮਦ ਗੌਸ ਲਾਹੌਰੀ (ਮਿਰਤੂ 1739 ਈ.)
150. ਸ਼ੇਖ ਅਬਦੁ ਕਾਦਰ ਸ਼ਾਹ ਗਦਾ ਗੇਲਾਨੀ (ਮਿਰਤੂ 1741 ਈ.)
151. ਸ਼ਾਹ ਫਰੀਦ ਨੌਸ਼ਾਹੀ ਲਾਹੌਰੀ (ਮਿਰਤੂ 1745 ਈ.)
152. ਮੁਹੰਮਦ ਸੁਲਤਾਨ ਲਾਹੌਰੀ (ਮਿਰਤੂ 1745 ਈ.)
153. ਹਾਜ਼ੀ ਮੁਹੰਮਦ ਸੈਯਦ ਲਾਹੌਰੀ (ਰਿਤੂ 1752 ਈ.)
154. ਮੀਆ ਰਹਿਮਤ ਹਲਾਹ ਬਿਨ ਗੁਲਾਮ ਮੁਲਤਫਾ ਲਾਹੌਰੀ (ਮਿਰਤੂ 1753 ਈ.)
155. ਹਾਫਿਜ਼ ਬਰਖੁਰਦਾਸ ਨੌਸ਼ਾਹੀ (ਮਿਰਤੂ 1753 ਈ.)
156. ਸ਼ਾਹ ਨਸਰਤੁੱਲਾਹ ਨੌਸ਼ਾਹੀ
157. ਬਹਲੋਲ ਬਰਕੀ ਜਲੰਧਰ ਬਿਨ ਹਾਫਿਜ਼ ਬਰਖੁਰਦਾਰ (ਮਿਰਤੂ 1756 ਈ.)
158. ਬੁੱਲ੍ਹੇ ਸ਼ਾਹ (ਮਿਰਤੂ 1758 ਈ.)
159. ਨਿਆਜ਼ ਅਹਿਮਦ ਸਰਹਿੰਦੀ (ਮਿਰਤੂ 1760 ਈ.)
160. ਸਯੱਦ ਸਾਦ-ਅਲਾਹ ਨੌਸ਼ਾਹੀ (ਮਿਰਤੂ 1761 ਈ.)
161. ਸ਼ੇਖ ਮੁਹੰਮਦ ਅਜੀਮ ਕਾਦਰੀ (ਮਿਰਤੂ 1767 ਈ.)
162. ਅਜੀਸ ਸ਼ਾਹ ਸਰਦਾਰ ਬਾਬਕਵਾਲ (ਮਿਰਤੂ 1770 ਈ.)





SIKHBOOKCLUB.COM

163. ਸ਼ਾਹ ਲੁਤਫ ਅੱਲਾ ਜਲੰਧਰੀ (ਮਿਰਤੂ 1772 ਈ.)

164. ਸ਼ੇਖਮੂਸਾ ਹਿਬ ਖਾਂ ਖੁਰਦ ਲਾਹੌਰ (ਮਿਰਤੂ 1776 ਈ.)

165. ਹਜ਼ਰਤ ਸਯੱਦ ਅਲੀਮ ਅੱਲਾਹ (ਮਿਰਤੂ 1787 ਈ.)

166. ਹਜ਼ਰਤ ਹਾਜੀ ਰਮਜਾਨ (ਮਿਰਤੂ 1787 ਈ.)

167. ਹਜ਼ਰਤ ਮੌਲਾਨਾ ਨੂਰ ਮੁਹੰਮਦ ਭੀਲ ਮੁਹਾਰਣੀ (ਮਿਰਤੂ 1790 ਈ.)

168. ਸੇਖ ਜਾਨ ਮੁਹੰਮਦ ਲਾਹੌਰੀ (ਮਿਰਤੂ 1791 ਈ.)

169. ਸਯੱਦ ਅਲੀ ਸ਼ਾਹ ਚਿਸ਼ਤੀ ਲਾਹੌਰੀ (ਮਿਰਤੂ 1797 ਈ.)

170. ਅਬੁੱਲਾਹ ਸ਼ਾਹ ਬਲੋਚ ਲਾਹੌਰੀ (ਮਿਰਤੂ 1797 ਈ.)

171. ਹਜ਼ਰਤ ਮੁਹੰਮਦ ਸਾਬਰੀ (ਮਿਰਤੂ 1799 ਈ.)

172. ਹਜ਼ਰਤ ਸਿਕੰਦਰ ਸ਼ਾਹ (ਮਿਰਤੂ 1799 ਈ.)

173. ਮੌਲਵੀ ਸਨਾ-ਅੱਲਾ ਪਾਨੀਪਤੀ (ਮਿਰਤੂ 1801 ਈ.)

174. ਸ਼ੇਖ ਮੁਹੰਮਦ ਸਯੱਦ ਚਿਸ਼ਤੀ ਜਾਲੰਧਰੀ (ਮਿਰਤੂ 1805 ਈ.)

175. ਸਯੱਦ ਸਾਦੀ ਸ਼ਾਹ ਕਾਦਰੀ ਲਾਹੌਰੀ (ਮਿਰਤੂ 1806 ਈ.)

176. ਸਯੱਦ ਅਲੀ ਸ਼ਾਹ ਕਾਦਰੀ ਲਾਹੌਰੀ (ਮਿਰਤੂ 1812 ਈ.)

177. ਸ਼ੇਖ ਖੈਰੁਦੀਨ ਖੈਰਾ ਸ਼ਾਹ ਲਾਹੌਰੀ (ਮਿਰਤੂ 1813 ਈ.)

178. ਮੁਹੰਮਦ ਆਕਲ ਮਿਠਨਕੋਟ (ਮਿਰਤੂ 1814 ਈ.)

179. ਮੁਹੰਮਦ ਆਜਮ ਰੋਪੜੀ (ਮਿਰਤੂ 1821 ਈ.)

180. ਹਜ਼ਰਤ ਸ਼ਾਹ ਗੁਲਾਮ ਨਬੀ ਲਾਹੌਰੀ (ਮਿਰਤੂ 1837 ਈ.)

181. ਹਜ਼ਰਤ ਅਬਦਲੁ ਗ਼ਫੂਰ (ਮਿਰਤੂ 1839 ਈ.)

182. ਖੁਦਾ ਬਖ਼ਸ਼ ਮਿਠਨ ਕੋਟ (ਮਿਰਤੂ 1852 ਈ.)

183. ਸ਼ੇਖ ਸੁਲੇਮਾਨ ਮਿਠਨਕੋਟ (ਮਿਰਤੂ 1850 ਈ.)

184. ਖਵਾਜਾ ਫਖਰੁਦੀਨ ਫਖਰੇ ਜਹਾਂ (ਮਿਰਤੂ 1881 ਈ.)

185. ਖਵਾਜਾ ਸ਼ਾਹ ਗੁਲਾਮ ਫਰੀਦ (ਮਿਰਤੂ 1901 ਈ.)

186. ਸ਼ੇਖਫੈਜ਼ ਬਖ਼ਸ਼ ਲਾਹੌਰੀ (ਮਿਰਤੂ 1869 ਈ.)

SIKHBOOKCLUB.COM

# ਪ੍ਰਸਿੱਧ ਗੈਰ ਭਾਰਤੀ ਸੂਫ਼ੀ ਸੰਤ

| | | |
|---|---|---|
| 1. | ਰਾਬੀਆ | (ਅਠਵੀਂ ਸਦੀ ਦਾ ਮੱਧ) |
| 2. | ਅਬੂ ਹਾਸ਼ਿਮ | (ਮਿਰਤੂ 778 ਈ.) |
| 3. | ਅਬੂ ਯਜ਼ੀਦ (ਬਾਇਜੀਦ ਬਿਸਤਾਮੀ) | (815-912 ਈ.) |
| 4. | ਅਬੂ ਸੁਲੇਮਾਨ | (ਮਿਰਤੂ 830 ਈ.) |
| 5. | ਅਬੂ ਸਈਦ ਅਲ ਖਰਾਜ਼ | (9ਵੀਂ ਸਦੀ ਦੇ ਅੰਤਲੇ ਅੱਧ ਵਿਚ) |
| 6. | ਜ਼ੂਲਨੂ | (9ਵੀਂ ਸਦੀ ਦੇ ਅੰਤਲੇ ਅੱਧ ਵਿਚ) |
| 7. | ਅਬੁਲ ਹਸਨ ਅਲਨੂਰੀ | (ਮਿਰਤੂ 907 ਈ.) |
| 8. | ਜੁਨੈਦ | (ਮਿਰਤੂ 910 ਈ.) |
| 9. | ਮਜ਼ੂਰ ਅਲ ਹੱਲਾਜ਼ | (ਮਿਰਤੂ 922 ਈ.) |
| 10. | ਅਬੂਬਕਰ ਸਿਬਲੀ | (ਮਿਰਤੂ 946 ਈ.) |
| 11. | ਅਬੂ ਅਬਦ ਅਲ ਚਿਸ਼ਤੀ | (ਮਿਰਤੂ 960 ਈ.) |
| 12. | ਅਬੂਤਾਲਬ | (ਮਿਰਤੂ 996 ਈ.) |
| 13. | ਅਬੂ ਸਈਦ ਬਿਨ ਅਬੁਲਖੇਰ | (967 - 1046 ਈ.) |
| 14. | ਅਲ ਗਜ਼ਾਲੀ | (1059 - 1111 ਈ.) |
| 15. | ਅਬੂ ਅਲ ਹਸਨ ਅਲੀ ਹੁਜਵੀਰੀ | (ਮਿਰਤੂ 1076 ਈ.) |
| 16. | ਕੁਸ਼ੇਰੀ | (ਮਿਰਤੂ 1047 ਈ.) |
| 17. | ਅਬਦੁਲ ਕਾਦਿਰ ਜੀਲਾਨੀ | (1078-1166 ਈ.) |
| 18. | ਉਮਰ ਖਯਾਮ | (ਮਿਰਤੂ 1123 ਈ.) |
| 19. | ਸਨਾਈ | (ਮਿਰਤੂ 1131 ਈ.) |
| 20. | ਫਰੀਦ ਦੀਨ ਅੱਤਾਰ | (1157 - 1230 ਈ.) |
| 21. | ਮੁਹੀਉੱਦੀਨ ਇਬਨੁਲ ਅਰਬੀ | (ਮਿਰਤੂ 1240 ਈ.) |
| 22. | ਸਾਦੀ | (1184 - 1291 ਈ.) |
| 23. | ਇਬਨੁਲ ਫਾਰਿਦ | (ਮਿਰਤੂ 1235 ਈ.) |
| 24. | ਸ਼ੈਖੁਲ ਸ਼ੁਯੂਖ ਸ਼ਿਹਾਬੁਦੀਨ ਸੁਹਰਾਵਰਦੀ | (1148-1273 ਈ.) |
| 25. | ਜਲਾਲੁੱਦੀਨ ਰੂਮੀ | (1207-1273 ਈ.) |
| 26. | ਸ਼ਬਿਸਤਰੀ | (1250-1320 ਈ.) |
| 27. | ਬਹਾਉੱਦੀਨ ਨਕਸ਼ਬੰਦੀ | (ਮਿਰਤੂ 1388 ਈ.) |
| 28. | ਜਿਲੀ | (ਮਿਰਤੂ 1411 ਈ.) |

SIKHBOOKCLUB.COM

## ਪੰਜਾਬੀ ਦੇ ਪ੍ਰਸਿੱਧ ਸੂਫ਼ੀ ਕਵੀ

| | | |
|---|---|---|
| 1. | ਸ਼ੇਖ ਫਰੀਦ ਸ਼ਕਰਗੰਜ | (1175-1265 ਈ.) |
| 2. | ਹਜ਼ਰਤ ਸ਼ਾਹ ਹੁਸੈਨ | (1538-1599 ਈ.) |
| 3. | ਹਜ਼ਰਤ ਸੁਲਤਾਨ ਬਾਹੂ | (1629-1691 ਈ.) |
| 4. | ਸ਼ਾਹ ਸਰਫ਼ ਬਟਾਲਵੀ | (1640-1724 ਈ.) |
| 5. | ਸਾਈਂ ਬੁੱਲ੍ਹੇ ਸ਼ਾਹ | (1680-1758 ਈ.) |
| 6. | ਸਯੱਦ ਅਲੀ ਹੈਦਰੀ | (1690-1785 ਈ.) |
| 7. | ਖਵਾਜਾ ਫਰਦ ਫਕੀਰ | (1704 ਈ.) |
| 8. | ਸਯੱਦ ਸ਼ਾਹ ਮੁਰਾਦ | (18ਵੀਂ ਸਦੀ ਈ.) |
| 9. | ਸਯੱਦ ਹਾਸ਼ਮ ਸ਼ਾਹ | (1735-1843 ਈ.) |
| 10. | ਪੀਰ ਗੁਲਾਮ ਜੀਲਾਨੀ ਰੋਹਤਕੀ | (1749-1819 ਈ.) |
| 11. | ਸਯੱਦ ਅਕਬਰ ਸ਼ਾਹ | (1821 ਦੇ ਲਗਭਗ) |
| 12. | ਸਯੱਦ ਕਰਮ ਅਲੀ ਸ਼ਾਹ | (19ਵੀਂ ਸਦੀ) |
| 13. | ਮੌਲਵੀ ਗੁਲਾਮ ਰਸੂਲ | (1813-1874 ਈ.) |
| 14. | ਸਯੱਦ ਮੀਰਾਂ ਸ਼ਾਹ ਜਲੰਧਰੀ | (1830-1913 ਈ.) |
| 15. | ਮੀਆਂ ਹਦਾਇਤ ਉੱਲਾ | (1838-1929 ਈ.) |
| 16. | ਅਬਦੀ ਕਾਦਰੀ ਕੇਸਰ ਸ਼ਾਹੀ | (1882 ਈ. ਦੇ ਲਗਭਗ) |
| 17. | ਖਵਾਜਾ ਗੁਲਾਮ ਫਰੀਦ | (1845-1901 ਈ.) |
| 18. | ਸਯੱਦ ਮੀਰ ਹੁਸੈਨ | (1911 ਈ. ਦੇ ਲਗਭਗ) |
| 19. | ਮੁਹੰਮਦ ਫਾਜ਼ਿਲ | (20ਵੀਂ ਸਦੀ ਈ.) |
| 20. | ਸਾਈਂ ਲਭੂ ਸ਼ਾਹ | (1948 ਈ. ਵਿਚ ਮਿਰਤੂ) |

SIKHBOOKCLUB.COM

 www.sikhbookclub.com

# ਸਹਾਇਕ ਪੁਸਤਕਾਂ ਅਤੇ ਗ੍ਰੰਥਾਂ ਦੀ ਸੂਚੀ


1. ਸ੍ਰੀ ਗੁਰੂ ਗ੍ਰੰਥ ਸਾਹਿਬ (ਪੰਨਾ 1430) – ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ।
2. ਮੁਕੱਦਸ ਕੁਰਾਨ ਸ਼ਰੀਫ (ਹਿੰਦੀ ਅਨੁਵਾਦ)।
   – ਪ੍ਰਕਾਸ਼ਕ: ਰਤਨ ਐਂਡ ਕੰਪਨੀ ਦਰਿਆ ਗੰਜ, ਦਿੱਲੀ।
3. ਪਵਿੱਤਰ ਬਾਈਬਲ (ਪਿਆਰ ਦਾ ਸੁਨੇਹਾ) ਪੰਜਾਬੀ ਅਨੁਵਾਦ।
   – ਪ੍ਰਕਾਸ਼ਕ: ਬਾਈਬਲ ਸੋਸਾਇਟੀ ਆਫ਼ ਇੰਡੀਆ, ਬੰਗਲੋਰ।
4. ਪਵਿੱਤਰ ਬਾਈਬਲ Old Testaments, W.M. Collins Sons and Co. Ltd.
5. ਮਹਾਨ ਕੋਸ਼ –ਲੇਖਕ: ਕਾਨ੍ਹ ਸਿੰਘ ਨਾਭਾ,
   ਪ੍ਰਕਾਸ਼ਕ: ਨੈਸ਼ਨਲ ਬੁਕ ਸ਼ਾਪ ਚਾਂਦਨੀ ਚੌਕ, ਦਿੱਲੀ।
6. ਪ੍ਰਾਚੀਨ ਭਾਰਤੀਆ ਸੰਸਕ੍ਰਿਤੀ ਕੋਸ਼ –ਲੇਖਕ: ਡਾ. ਹਰਦੇਵ ਬਾਹਰੀ,
   ਪ੍ਰਕਾਸ਼ਕ : ਵਿਦਿਆ ਪ੍ਰਕਾਸ਼ਨ ਮੰਦਰ, ਨਵੀਂ ਦਿੱਲੀ।
7. "ਕਬੀਰ" – ਲੇਖਕ: ਡਾ. ਹਜ਼ਾਰੀ ਪ੍ਰਸਾਦ ਦਿਵੇਦੀ
   ਅਨੁਵਾਦਕ: ਕਰਤਾਰ ਸਿੰਘ ਸੂਰੀ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।
8. ਗੁਰਮਤਿ ਸਾਹਿਤ ਅੰਕ, ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1965।
9. Writting and Speaches of Dr. B. R. Ambedkar Vol. III.
   – ਪ੍ਰਕਾਸ਼ਕ : Education Department Govt. of Maharashtra
10. Writting and Speaches of Dr. B. R. Ambedkar Vol. IV.
   – ਪ੍ਰਕਾਸ਼ਕ : Education Department Govt. of Maharashtra
11. ਡਾਇਰੈਕਟੋਰੇਟ ਪੱਤਰ ਵਿਹਾਰ, ਸਿੱਖਿਆ ਵਿਭਾਗ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਵਿਸ਼ਾ ਪੰਜਾਬੀ ਐਮ. ਏ. ਭਾਗ ਪਹਿਲਾ।
12. ਬੋਲੈ ਸ਼ੇਖ ਫਰੀਦ –ਰਾਧਾ ਸੁਆਮੀ, ਸਤਿਸੰਗ ਬਿਆਸ।
13. ਖੋਜ ਪਤ੍ਰਿਕਾ ਗੁਰੂ ਨਾਨਕ ਦੇਵ ਜੀ, ਸੰਪਾਦਕ ਡਾ. ਰਤਨ ਸਿੰਘ ਜੱਗੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
14. ਖੋਜ ਪਤ੍ਰਿਕਾ, ਮੁੱਖ ਸੰਪਾਦਕ ਡਾ. ਰਤਨ ਸਿੰਘ ਜੱਗੀ, ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅੰਕ 30 ਸਤੰਬਰ 1987
15. ਨਾਥ ਸਿਧੋ ਕੀ ਵਾਣੀਆ, ਨਾਥ ਸੰਪ੍ਰਦਾਇ, ਹਜ਼ਾਰੀ ਪ੍ਰਸਾਦਿ ਦ੍ਵਿਵੇਦੀ।
16. Gorakh Nath and the Kanphata Yogis –ਲੇਖਕ: ਜੀ. ਡਬਲਯੂ. ਬ੍ਰਿਗਸ
17. ਖੋਜ ਪਤ੍ਰਿਕਾ ਸਾਂਈ ਬੁੱਲ੍ਹੇ ਸ਼ਾਹ ਅੰਕ, ਸੰਪਾਦਕ ਡਾ. ਰਤਨ ਸਿੰਘ ਜੱਗੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅੰਕ 23 ਮਾਰਚ 1984।
18. ਬਾਬਾ ਫਰੀਦ ਵਿਸ਼ੇਸ਼ ਅੰਕ, ਖੋਜ ਪਤ੍ਰਿਕਾ, ਸੰਪਾਦਕ ਡਾ. ਜੀਤ ਸਿੰਘ ਸੀਤਲ, ਪੰਜਾਬੀ ਯੂਨੀਵਰਸਿਟੀ, ਪਟਿਆਲਾ।




 www.sikhbookclub.com

19. ਸੂਫ਼ੀ ਕਾਵਿ ਅੰਕ, ਖੋਜ ਪਤ੍ਰਿਕਾ, ਸੰਪਾਦਕ ਡਾ. ਰਤਨ ਸਿੰਘ ਜੱਗੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅੰਕ 23 ਮਾਰਚ 1989.
20. ਗੁਰੂ ਨਾਨਕ ਅੰਕ (ਭਾਗ ਪਹਿਲਾ), ਪੰਜਾਬੀ ਦੁਨੀਆਂ ਭਾਸ਼ਾ ਵਿਭਾਗ ਪੰਜਾਬ, ਪਟਿਆਲਾ।
21. ਗੁਰੂ ਨਾਨਕ ਅੰਕ (ਭਾਗ ਦੂਜਾ) ਪੰਜਾਬੀ ਦੁਨੀਆਂ ਭਾਸ਼ਾ ਵਿਭਾਗ ਪੰਜਾਬ, ਪਟਿਆਲਾ।
22. ਸ਼ੇਖ ਫਰੀਦ ਜੀਵਨ ਤੇ ਰਚਨਾ ਮੂਲ ਨਾਮ, ਫਰੀਦ ਅੰਕ, ਪੰਜਾਬੀ ਦੁਨੀਆ।
23. ਰਹੱਸਵਾਦੀ ਸੰਤ ਬਾਬਾ ਫਰੀਦ ਸ਼ਕਰਗੰਜ ਜੀਵਨ ਤੇ ਰਚਨਾ, ਲੇਖਕ ਪ੍ਰੋ. ਗੁਰਮੀਤ ਸਿੰਘ ਟਿਵਾਣਾ, ਪ੍ਰਕਾਸ਼ਕ ਵਿਸ਼ਵ ਭਾਰਤੀ ਪ੍ਰਕਾਸ਼ਨ, ਬਰਨਾਲਾ, ਪੰਜਾਬ।
24. ਸੂਫ਼ੀ ਅੰਕ ਨਵੰਬਰ-ਦਸੰਬਰ 1964, ਪੰਜਾਬੀ ਦੁਨੀਆ ਪਟਿਆਲਾ, ਪੰਜਾਬ।
25. ਕਾਮਲ ਦਰਵੇਸ਼ ਸ਼ੇਖ ਫਰੀਦ, ਲੇਖਕ ਪ੍ਰਿੰਸੀਪਲ ਪਾਖਰ ਸਿੰਘ, ਪ੍ਰਿੰਟਿੰਗ ਬਾਂਸਲਾ ਐਂਡ ਬਾਂਸਲਾ ਆਰਟ ਪ੍ਰਿੰਟਰਜ਼, ਆਦਮਪੁਰ, ਦੁਆਬਾ।
26. ਕ੍ਰਾਂਤੀਕਾਰੀ ਸੰਤ ਨਾਮਦੇਵ ਜੀ, ਲੇਖਕ ਸ਼੍ਰੀ ਕੁੰਦਨ ਲਾਲ ਬੱਧਣ, ਪ੍ਰਕਾਸ਼ਕ ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ।
27. ਅੱਜ ਆਖਾਂ ਵਾਰਿਸ ਸ਼ਾਹ ਨੂੰ ਬਨਾਮ ਖਾੜੀ ਯੁੱਧ, ਲੇਖਕ ਸ਼੍ਰੀ ਕੁੰਦਨ ਲਾਲ ਬੱਧਣ।
28. ਕ੍ਰਾਂਤੀਕਾਰੀ ਗੁਰੂ ਰਵਿਦਾਸ ਜੀ, ਲੇਖਕ ਕੁੰਦਨ ਲਾਲ ਬੱਧਣ, ਪ੍ਰਕਾਸ਼ਕ ਲੋਕ ਗੀਤ ਪ੍ਰਕਾਸ਼ਨ ਚੰਡੀਗੜ੍ਹ।
29. ਸਟੀਕ ਭਗਤ ਬਾਣੀ ਸ਼ੇਖ ਫਰੀਦ, ਲੇਖਕ ਪ੍ਰੋ. ਸਾਹਿਬ ਸਿੰਘ, ਪ੍ਰਕਾਸ਼ਕ ਸਿੰਘ ਬ੍ਰਦਰਜ, ਅੰਮ੍ਰਿਤਸਰ।
30. ਸਲੋਕ ਫਰੀਦ ਜੀ ਸਟੀਕ, ਟੀਕਾਕਾਰ ਪ੍ਰੋ. ਸਾਹਿਬ ਸਿੰਘ, ਪ੍ਰਕਾਸ਼ਕ ਸਿੰਘ ਬ੍ਰਦਰਜ਼, ਅੰਮ੍ਰਿਤਸਰ।
31. "ਦੀ ਚਮਾਰ" (ਹਿੰਦੀ ਅਨੁਵਾਦ) -ਲੇਖਕ: ਜੀ. ਡਬਲਯੂ. ਬ੍ਰਿਗਸ
- ਹਿੰਦੀ ਅਨੁਵਾਦਕ: ਜਯ ਪ੍ਰਕਾਸ਼ ਕਰਦਮ,
- ਪ੍ਰਕਾਸ਼ਕ: ਦਲਿਤ ਅਪਸਜ, ਨਵੀਂ ਦਿੱਲੀ।
32. ਖੋਜ ਦਰਪਣ ਪੰਜਾਬੀ ਸੂਫ਼ੀ ਕਾਵਿ ਵਿਸ਼ੇਸ਼ ਅੰਕ ਜੁਲਾਈ 1998, ਪੰਜਾਬੀ ਅਧਿਐਨ ਸਕੂਲ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
33. ਬਾਬਾ ਸ਼ੇਖ ਫਰੀਦ, ਸੰਪਾਦਕ ਐਮ. ਜੀ. ਗੁਪਤਾ, ਪ੍ਰਕਾਸ਼ਕ ਲੋਕ ਗੀਤ ਪ੍ਰਕਾਸ਼ਨ, ਸਰਹੰਦ।
34. ਸਿੱਧ ਸਾਹਿਤ, ਲੇਖਕ ਧਰਮਵੀਰ ਭਾਰਤੀ।
35. ਗੋਰਖ ਬਾਣੀ, ਡਾ. ਪੀਤਾਂਬਰ ਦੱਤ ਬੜਥਵਾਲ।
36. ਸਿੱਖ ਰਹਿਤ ਮਰਯਾਦਾ, ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
37. ਹਰਿ ਕੇ ਨਾਮੁ ਬਿਨੁ ਝੂਠੇ ਸਗਲ ਪਾਸਾਰੇ, ਲੇਖਕ ਵਿਜੈ ਕੁਮਾਰ 'ਹਜ਼ਾਰਾ'।
38. ਪਾਵਨ ਗਾਥਾ, ਲੇਖਕ ਵਿਜੈ ਕੁਮਾਰ 'ਹਜ਼ਾਰਾ'।

**********************



 www.sikhbookclub.com